# ਚੌਥੀ ਪਾਤਸ਼ਾਹੀ

## ਗੁਰੂ ਰਾਮਦਾਸ ਜੀ



ਹਰਨਾਮ ਦਾਸ ਸਹਿਰਾਈ

# ਚੌਥੀ ਪਾਤਸ਼ਾਹੀ

## ਜੀਵਨ ਕਥਾ
## ਗੁਰੂ ਰਾਮ ਦਾਸ ਜੀ

ਲੇਖਕ
ਹਰਨਾਮ ਦਾਸ ਸਹਿਰਾਈ





ਭਾ.

# CHOTHI PATSHAHI

By : Harnam Dass Sahrai

ਪੇਪਰ ਬੈਕ ਪਹਿਲੀ ਐਡੀਸ਼ਨ 1995

50



ਪ੍ਰਕਾਸ਼ਕ :- ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ
ਫੋਨ : (0183)- 542346, 547974
ਫੈਕਸ : 542346

ਪ੍ਰਿੰਟਰ : ਹਰਭਜਨ ਸਿੰਘ
ਜੀਵਨ ਪ੍ਰਿੰਟਰਜ਼, ਬਜ਼ਾਰ ਧੋਬੀਆਂ, ਅੰਮ੍ਰਿਤਸਰ। ਫੋਨ : 543478

ਮੈਂ ਸਾਰੀ ਹਯਾਤੀ ਗੁਰੂ ਘਰ ਦੇ ਲੇਖੇ ਲਾ ਦਿਤੀ ਹੈ । ਮੇਰੇ ਨਾਵਲ ਗ੍ਰੰਥ ਸਿੱਖ ਜਗਤ ਵਿਚ ਹਰਮਨ ਪਿਆਰੇ ਹੋਏ ਹਨ ।

ਪਰ ਇਹ ਗ੍ਰੰਥ ਬਹੁਤ ਕੀਮਤੀ ਹਨ ਤੇ ਲੋਕਾਂ ਦੀ ਜੇਬ ਇਜਾਜ਼ਤ ਨਹੀਂ ਦਿੰਦੀ । ਮੈਂ ਆਪਣੇ ਗ੍ਰੰਥਾਂ ਨੂੰ ਥੋੜੇ ਮੁੱਲ ਉੱਤੇ ਸੰਗਤਾਂ ਤੱਕ ਪਹੁੰਚਾਉਣ ਲਈ ਪਾਕਿਟ-ਬੁੱਕ ਵਿਚ ਛਾਪ ਕੇ ਤੁਹਾਡੇ ਕੋਲ ਢੋਆਂ ਲੈ ਕੇ ਹਾਜ਼ਰ ਹੋਇਆਂ ਹਾਂ । ਪ੍ਰਵਾਨ ਹੋਵੇ । ਗੁਰੂ ਰਾਖਾ !

—ਹਰਨਾਮ ਦਾਸ ਸਹਿਰਾਈ



**ਆਗਿਆ ਭਈ ਅਕਾਲ ਕੀ**

**ਡੀਲੈਕੱਸ ਐਡੀਸ਼ਨ**

ਇਸੇ ਕਲਮ ਤੋਂ ਪੇਪਰ ਬੈਕ ਵਿਚ ਛਪੇ ਨਾਵਲ :-

ਜੀਵਨ ਕਥਾ ਗੁਰੂ ਨਾਨਕ ਦੇਵ ਜੀ
ਜੀਵਨ ਕਥਾ ਗੁਰੂ ਅੰਗਦ ਦੇਵ ਜੀ
ਜੀਵਨ ਕਥਾ ਗੁਰੂ ਅਮਰਦਾਸ ਜੀ
ਜੀਵਨ ਕਥਾ ਗੁਰੂ ਰਾਮਦਾਸ ਜੀ
ਜੀਵਨ ਕਥਾ ਗੁਰੂ ਅਰਜਨ ਦੇਵ ਜੀ
ਜੀਵਨ ਕਥਾ ਗੁਰੂ ਹਰਿ ਗੋਬਿੰਦ ਜੀ
ਜੀਵਨ ਕਥਾ ਗੁਰੂ ਹਰਿ ਰਾਏ ਜੀ
ਜੀਵਨ ਕਥਾ ਗੁਰੂ ਹਰਿ ਕ੍ਰਿਸ਼ਨ ਜੀ
ਜੀਵਨ ਕਥਾ ਗੁਰੂ ਤੇਗ ਬਹਾਦਰ ਜੀ
ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ

# ਸਾਡੇ ਛਪੇ ਧਾਰਮਿਕ ਨਾਵਲ

| | | |
|---|---|---|
| ਲਹੂ ਦੀਆ ਧਾਰਾ | ਕਰਮ ਸਿੰਘ ਜਖਮੀ | 35/- |
| ਮਹਾਰਾਜਾ ਦਲੀਪ ਸਿੰਘ | ਨਿਹਾਲ ਸਿੰਘ ਰਸ | 30/- |
| ਭਾਈ ਸੁਥਰੇ ਸ਼ਾਹ | ਨਿਹਾਲ ਸਿੰਘ ਰਸ | 30/- |
| ਅਕਾਲੀ ਫੂਲਾ ਸਿੰਘ | ਨਿਹਾਲ ਸਿੰਘ ਰਸ | 30/- |
| ਬਹਾਦਰ ਮਨਮੋਹਨ ਕੌਰ | ਨਿਹਾਲ ਸਿੰਘ ਰਸ | 30/- |
| ਅਲਾਹ ਦਾ ਰੂਪ | ਨਿਹਾਲ ਸਿੰਘ ਰਸ | 30/- |
| ਬੰਦਾ ਬਹਾਦੁਰ | ਨਿਹਾਲ ਸਿੰਘ ਰਸ | 30/- |
| ਬੱਬਰ ਅਕਾਲੀ | ਨਿਹਾਲ ਸਿੰਘ ਰਸ | 30/- |
| ਜੱਸਾ ਸਿੰਘ ਰਾਮ ਗੜ੍ਹੀਆ | ਨਿਹਾਲ ਸਿੰਘ ਰਸ | 30/- |
| ਮਾਈ ਭਾਗੋ | ਨਿਹਾਲ ਸਿੰਘ ਰਸ | 30/- |
| ਸਿੱਖ ਸ਼ਹੀਦ | ਗਿ: ਅਮਰ ਸਿੰਘ | 30/- |
| ਸਿੱਖ ਜੀਵਨੀਆਂ | ਗਿ: ਅਮਰ ਸਿੰਘ | 30/- |
| ਮੱਸਾ ਰੰਗੜ | ਗਿ: ਅਮਰ ਸਿੰਘ | 30/- |
| ਬੀਬੀ ਭਾਨੀ | ਗਿ: ਅਮਰ ਸਿੰਘ | 30/- |
| ਭਾਈ ਮੰਝ ਜੀ | ਗਿ: ਅਮਰ ਸਿੰਘ | 30/- |
| ਕੂਕਾ ਗੁਰੂ ਡੰਮ | ਗਿ. ਪ੍ਰਤਾਪ ਸਿੰਘ | 30/- |
| ਜੀਵਨ ਬਾਬਾ ਖੁਦਾ ਸਿੰਘ ਜੀ | ਗਿ: ਪ੍ਰਤਾਪ ਸਿੰਘ | 30/- |
| ਮਾਨਸ ਜਨਮੁ ਕਾ ਏਹੀ ਲਾਹੁ | ਗਿ: ਪ੍ਰੀਤਮ ਸਿੰਘ | 30/- |
| ਬਹਾਦਰ ਸ਼ਰਨ ਕੌਰ | ਗਿ: ਤ੍ਰਿਲੋਕ ਸਿੰਘ | 30/- |
| ਜੀਵਨ ਸੰ.ਬਾ. ਗੁਰਮੁਖ ਸਿੰਘ ਜੀ | ਕਰਮ ਸਿੰਘ ਜਖਮੀ | 30/- |

# ਪੁੱਤ ਪਲੇਠੀ ਦਾ

ਜੱਦ-ਮਿਆਦ ਖ਼ਾਨਦਾਨ ਦੀ ਪੁੱਤ ਪਲੇਠੀ ਦਾ, ਪੁੱਤ ਖ਼ਾਨਦਾਨ ਦੀਆਂ ਨੀਹਾਂ, ਮਿਆਦਾਂ ਹੁੰਦੇ ਹਨ। ਜਿਸ ਘਰ ਵਿਚ ਪੁੱਤ ਨਹੀਂ, ਉਹ ਘਰ ਕਾਹਦਾ ਏ, ਨਿਰੀ ਸ਼ਮਸ਼ਾਨ, ਸੁੰਞਾ-ਸੁੰਞਾ ਵਿਹੜਾ, ਵਿਰਾਨ-ਵਰਿਾਨ ਚੌਂਕਾ, ਨਾ ਰੌਣਕਾਂ ਤੇ ਨਾ ਚਹਿਲ-ਪਹਿਲ, ਨਾ ਚੌਂਕੇ 'ਚ ਭਾਂਡੇ ਖੜਕਣ ਤੇ ਨਾ ਟੁੱਟੇ ਕੋਈ ਕਟੋਰਾ। ਨਾ ਆਂਙਣ ਵਿਚ ਰੌਣਕਾਂ ਲੱਗਣ ਤੇ ਨਾ ਗਵਾਂਢੀ ਆਵਾਜ਼ ਈ ਮਾਰੇ। ਪੁੱਤ ਜੰਮੇ ਤੇ ਸਾਰੇ ਸ਼ਰੀਕਾਂ ਦੇ ਘਰ ਗੁੜ ਦੀਆਂ ਰਿਓੜੀਆਂ ਵੰਡਦੀ ਫਿਰੇ ਦਾਦੀ, ਲੱਡੂ ਭਰ ਪਰਾਤ ਵੰਡੇ ਪੁੱਤ ਦੀ ਮਾਂ। ਦਾਦੇ ਦੀਆਂ ਅੱਖਾਂ ਵਿਚ ਨੂਰ ਚਮਕੇ। ਪਿਓ ਦੇ ਪੈਰ ਜ਼ਮੀਨ ਤੋਂ ਗਿੱਠ-ਗਿੱਠ ਉੱਚੇ ਹੋਣ। ਪੱਗ ਬੰਨ੍ਹ ਕੇ ਬੈਠੇ ਸ਼ਰੀਕਾਂ ਦੇ ਵਿਹੜੇ ਪਿਓ ਮੁੰਡੇ ਦਾ। ਛੋਟੀ ਜਿਹੀ ਲੋਅ ਤੇ ਕੋਠੀ ਵਿਚ ਚਾਨਣ, ਬਰਕਤਾਂ ਵਿਹੜੇ ਵਿਚ। ਪਿਓ ਦਾ ਭਾਰ ਚੁੱਕਣ ਵਾਲਾ ਸਾਥੀ ਆ ਗਿਆ।

ਜ਼ਿੰਮੇਂਵਾਰੀਆਂ ਵੰਡਣ ਵਾਲਾ ਜੁੱਟ ਆਣ ਬੈਠਾ ਗੋਡੇ-ਮੁੱਢ। ਪੁੱਤ ਜੰਮਿਆ ਤੇ ਘਰ ਦੀ ਵੇਲ ਵਧੀ, ਜੋਤ ਨਾਲ ਜੋਤ ਜਗੀ। ਚਾਨਣ ਦੀਆਂ ਛਿੱਟਾਂ ਦਹਿਲੀਜ਼ੋਂ ਬਾਹਰ ਤੱਕ ਫੈਲੀਆਂ। ਹਮਜੋਲੀਆਂ ਦੀ ਟੋਲੀ ਵਿਚ ਇਕ ਜੁੱਟ ਦਾ ਹੋਰ ਵਾਧਾ ਹੋਇਆ। ਢਾਣੀਆਂ ਦੀ ਗਿਣਤੀ ਹੋਰ ਵਧ ਗਈ। ਅਰਥੀ ਨੂੰ ਮੋਢਾ ਦੇਣ ਵਾਲਾ ਇਕ ਹੋਰ ਵਿਅਕਤੀ ਆ ਗਿਆ। ਲਹਿਰਾਂ ਇਸ ਤਰ੍ਹਾਂ ਵਧਦੀਆਂ ਹਨ, ਧਰਮ ਇਸੇ ਤਰ੍ਹਾਂ ਫੈਲਦਾ ਹੈ। ਗੁਰੂ ਘਰ ਵਿਚ ਪੁੱਤ ਜੰਮੇ ਤੇ ਨਾਨਾ ਜਵਾਨ ਨਾ ਹੋਵੇ? ਬੁਢਾਪੇ ਦੀ ਡੰਗੋਰੀ ਫੜਨ ਵਿਚ ਕੀ ਵਾਧਾ ਨਹੀਂ ਹੋਇਆ? ਪੁੱਤ ਬੜੀ ਨਿਹਮਤ ਹਨ। ਪੁੱਤ ਹੋਵੇ, ਭਾਵੇਂ ਇਕ ਹੀ ਹੋਵੇ ਪਰ ਹੋਵੇ ਨੇਕ। ਬਹੁਤੇ ਪੁੱਤਾਂ ਦੀ ਕਿਸੇ ਨੇ ਮੇੜ੍ਹ ਪਾਉਣੀ ਏਂ?

ਪਲੇਠੀ ਦਾ ਪੁੱਤ, ਟਿੱਕਾ ਗੁਰੂ ਰਾਮਦਾਸ ਦਾ, ਹੁਣ ਸੁਖ ਨਾਲ ਜਵਾਨ ਹੋ ਗਿਆ ਸੀ। ਉਸ ਸਤਾਰ੍ਹਵੇਂ ਸਾਲ ਵਿਚ ਪੈਰ ਪਾਇਆ। ਉਹਦੀ ਜਨਮ ਤਿਥੀ ੧੫੫੭, ਨਾਂ ਪ੍ਰਿਥੀ ਚੰਦ। ਬੀਬੀ ਭਾਨੀ ਖੁਸ਼ੀਆਂ

ਵਿਚ ਫੁੱਲੀ ਨਹੀਂ ਸੀ ਸਮਾਉਂਦੀ। ਭਾਨੀ ਦਾ ਇਹ ਪਹਿਲਾ ਪੁੱਤ ਸੀ। ਗੋਇੰਦਵਾਲ ਵਿਚ ਢੋਲ ਵੱਜੇ, ਧਮਾਲ ਪਈ ਤੇ ਸਾਰੇ ਪੰਜਾਬ ਵਿਚ ਈ ਧਮਾਲਾਂ ਪਈਆਂ। ਸੰਗਤਾਂ ਦੀਆਂ ਅੱਖਾਂ ਪ੍ਰਿਥੀ ਚੰਦ ਤੇ ਓਦੋਂ ਤੋਂ ਹੀ ਲੱਗ ਗਈਆਂ ਸਨ। ਕੋਈ ਪੈਰਾਂ ਤੇ ਮੱਥੇ ਟੇਕਦਾ ਤੇ ਕੋਈ ਨਮਸਕਾਰ ਕਰਦਾ ਰਾਹ ਜਾਂਦਿਆਂ। ਸੁਗੰਧੀ ਗੋਇੰਦਵਾਲ ਤੇ ਫੈਲਣੀ ਹੀ ਸੀ, ਪੰਜਾਬ ਵਿਚ ਵੀ ਉਹਦੀ ਮਹਿਕ ਖਿੱਲਰੀ। ਸ਼ਰੀਕ ਵੀ ਆਏ ਵਧਾਈਆਂ ਦੇਣ। ਗੋਇੰਦਵਾਲ ਗੁਰੂ ਦੇ ਘਰ ਸਾਰਾ ਪੰਜਾਬ ਆਣ ਢੁੱਕਿਆ।

ਹਾਕਮਾਂ ਦੀਆਂ ਅੱਖਾਂ ਵਿਚ ਰੜਕਿਆ ਪ੍ਰਿਥੀ ਚੰਦ। ਇਸੇ ਨੇ ਈ ਤੇ ਗੁਰੂ ਘਰ ਦੀ ਵਾਗਡੋਰ ਸੰਭਾਲਣੀ ਏ। ਹਰ ਇਕ ਦੀ ਜ਼ਬਾਨ ਤੇ ਸੀ ਤੇ ਹਰ ਕੋਈ ਉਹਦੀਆਂ ਨਾਜ਼ ਬਰਦਾਰੀਆਂ ਕਰ ਰਿਹਾ ਸੀ।

ਚੌਦ੍ਹਾਂ ਸਾਲ ਦੀ ਉਮਰ ਦਾ ਹੋ ਗਿਆ ਸੀ ਛੋਟਾ ਭਰਾ ਮਹਾਂਦੇਵ। ਸਾਰਿਆਂ ਤੋਂ ਨਿੱਕਾ ਵੀਰ ਗਿਆਰਾਂ ਸਾਲ ਦਾ ਸੀ ਤੇ ਨਾਂ ਰੱਖਿਆ ਗੁਰੂ ਅਮਰਦਾਸ ਨੇ ਅਰਜਨ ਦੇਵ।

੧੫੬੦ ਦਾ ਜਨਮ ਏ ਮਹਾਂਦੇਵ ਦਾ ਤੇ ੧੫੬੩ ਵਿਚ ਇਕ ਮਹਾਂਬਲੀ ਇਕ ਤੇਜੱਸਵੀ, ਮਹਾਂ-ਤਿਆਗੀ, ਬਲਵਾਨ, ਵਿਦਵਾਨ, ਨਿਡਰ ਨੇ ਸ੍ਰਿਸ਼ਟੀ ਵਿਚ ਪੈਰ ਧਰਿਆ। ਸਾਰਿਆਂ ਨੇ ਅਰਜਨ-ਅਰਜਨ ਆਖ ਕੇ ਪੁਕਾਰਿਆ, ਨਮਸਕਾਰ ਵੀ ਕੀਤੀ। ਜਿੱਥੇ ਪ੍ਰਮਾਤਮਾ ਦੀ ਬਖ਼ਸ਼ਸ਼ ਸੀ, ਉੱਥੇ ਗੁਰੂ ਘਰ ਨੂੰ ਸਰਾਪ ਵੀ ਸੀ, ਉਨ੍ਹਾਂ ਦੇ ਘਰ ਵਿਚ ਇਕ ਪੁੱਤ ਈ ਨਾਂ ਰੌਸ਼ਨ ਕਰੇਗਾ ਤੇ ਬਾਕੀ ਸਾਰੇ ਬਦਨਾਮੀ ਦਾ ਟਿੱਕਾ ਬਣਨਗੇ। ਰਲ ਕੇ ਬਹਿਣਾ, ਕੱਠੇ ਖੇਡਣਾ, ਪਿਆਰ ਬਣਾਈ ਰੱਖਣਾ, ਉਹ ਨਾ ਕੁਦਰਤ ਨੂੰ ਮਨਜ਼ੂਰ ਸੀ ਤੇ ਨਾ ਖਲਕਤ ਹੀ ਚਾਹੁੰਦੀ ਸੀ। ਅੱਡ ਭਰਾ ਸ਼ਰੀਕ ਵਰਗਾ ਪਰ ਏਥੇ ਤੇ ਇਕ ਚੁੱਲ੍ਹੇ ਦਾ ਖਾਣ ਵਾਲੇ ਸਨ। ਖਾਂਦੇ ਪੰਗਤ ਵਿਚ ਬੈਠ ਕੇ ਗੱਲਾਂ ਨਵੇਕਲੀਆਂ, ਦਮੜੇ ਵੱਖਰੇ, ਭਰਾ ਦੇ ਲਹੂ ਦੇ ਤ੍ਰਿਹਾਏ। ਸ਼ਾਇਦ ਮੁਗਲਾਂ ਦਾ ਅਸਰ ਪੈ ਗਿਆ ਸੀ। ਸੋਢੀਆਂ ਦੇ ਪੁੱਤ ਸਾਰੇ ਦੇ ਸਾਰੇ ਗੁਰੂ ਜੰਮਦੇ ਸਨ। ਪਰ ਗੁਰੂ ਉਹ ਏ, ਜਿਸਨੂੰ ਸਵੀਕਾਰ ਕਰੇ ਸੰਗਤ। ਗੁਰੂ ਕੁਦਰਤ ਦੇ ਕਾਨੂੰਨ ਨਾ ਤੋੜ ਸਕੇਗਾ। ਭਰਾ ਦਾ ਵੈਰੀ ਜੰਮਿਆ ਏ ਤੇ ਸਾਰੇ ਜਣੇ ਆਪਣੀ-ਆਪਣੀ ਡੇਢ ਇੱਟ ਦੀ ਮਸੀਤ ਉਸਾਰ ਰਹੇ ਸਨ। ਸੋਢੀਆਂ ਦਿਆਂ ਪੁੱਤਾਂ ਕਦੇ ਵਿਹੜੇ ਵਿਚ ਇਕੱਠੇ ਬੈਠ ਕੇ ਰਹਿਣਾ ਸਿੱਖਿਆ ਹੀ ਨਹੀਂ। ਏਸੇ ਲਈ ਸਾਰੀ ਹਯਾਤੀ ਸਿਹ ਦਾ ਤੱਕਲਾ ਵਿਹੜੇ ਵਿਚ ਗੱਡਿਆ

ਈ ਰਿਹਾ ਏ। ਕੁਦਰਤ ਮਾਲਾ ਦੇ ਮਣਕੇ ਸਾਰੇ ਇਕੋ ਜਿਹੇ ਕਿੱਦਾਂ ਪਰੋ ਦੇਵੇ। ਲੋਕਾਂ ਦੇ ਘਰ ਸ਼ਾਂਤੀ ਵੰਡਣ ਵਾਲੇ ਗੁਰੂ, ਆਪਣੇ ਘਰ ਦਾ ਕਲ੍ਹਾ-ਕਲੰਦਰ ਨਾ ਮੁਕਾ ਸਕੇ। ਏਸ ਗੱਲ ਦਾ ਅੰਦਾਜ਼ਾ ਗੁਰੂ ਅਮਰਦਾਸ ਨੇ ਲਾ ਲਿਆ ਸੀ। ਏਸੇ ਲਈ ਗੁਰੂ ਮਹਾਰਾਜ ਬਾਲ ਅਰਜਨ ਦੇਵ ਨੂੰ ਆਪਣੀ ਗੋਦ ਵਿਚ ਬਿਠਾ ਲੈਂਦੇ। ਰਿੜ੍ਹਦਾ ਅਰਜਨ ਦੇਵ ਗੁਰੂ ਮਹਾਰਾਜ ਦੀ ਪਰਦੱਖਣਾ ਕਰਦਾ ਤੇ ਛੋਟਿਆਂ-ਛੋਟਿਆਂ ਹੱਥਾਂ ਨਾਲ ਪਲੰਘ ਫੜ ਕੇ ਖਲੋਂਦਾ। ਪਲੰਘ ਦਾ ਆਸਣ ਹਿੱਲਿਆ। ਇਕ ਦਿਨ ਮਹਾਰਾਜ ਨੇ ਆਖਿਆ, ਕੌਣ ਏ, ਮੇਰਾ ਆਸਣ ਹਿਲਾਉਣ ਵਾਲਾ ?

—ਦੋਹਤਾ।

ਮਹਾਰਾਜ ਦੇ ਮੁਖਾਰਬਿੰਦ ਵਿਚੋਂ ਸਭੋਂਕੀ ਨਿਕਲਿਆ, 'ਦੋਹਿਤਾ ਬਾਣੀ ਕਾ ਬੋਹਿਥਾ'। ਗੁਰੂ ਦੇ ਵਾਕ ਸੱਚ ਹੀ ਹੋ ਗਏ। ਮਾਂ ਕੀ ਜਾਣੇ ਪਿਉ ਨੂੰ ਕੀ ਪਤਾ ਕਿ ਮਹਾਰਾਜ ਨੇ ਵਰ ਦਿੱਤਾ ਏ। ਗੱਲ ਸੁਪਨੇ ਵਿਚ ਹੋਈ ਸੀ, ਸੁਪਨੇ ਵਿਚ ਈ ਰਹਿ ਗਈ। ਕਿਸੇ ਨੇ ਗੱਲ ਗੌਲੀ ਨਹੀਂ ਤੇ ਨਾ ਹੀ ਕਿਸੇ ਨੇ ਪੱਲੇ ਬੰਨ੍ਹੀ।

ਅਰਜਨ ਦੇਵ ਵਿਹੜੇ ਵਿਚ ਖੇਡਦਾ ਰਿਹਾ। ਬੀਬੀ ਭਾਨੀ ਆਪਣੇ ਪੁੱਤਾਂ ਨੂੰ ਵੇਖ-ਵੇਖ ਕੇ ਦੂਣ-ਸਵਾਈ ਹੋ ਰਹੀ ਸੀ। ਕੌਣ ਜਾਣਦਾ ਏ ਕਿ ਇਨ੍ਹਾਂ ਤਿੰਨਾਂ ਵਿਚੋਂ ਕਿਹਦੇ ਸਿਰ ਤੇ ਕਲਗੀ ਸੱਜਣੀ ਏ ਪਰ ਬਾਲ-ਗੋਪਾਲ ਤੇ ਪੰਘੂੜੇ ਵਿਚੋਂ ਹੀ ਲੱਭ ਪੈਂਦੇ ਹਨ। ਲੋਕ ਆਖਦੇ ਹਨ ਕਿ ਜੰਮਦੀਆਂ ਸੂਲਾਂ ਦੇ ਮੂੰਹ ਤਿੱਖੇ। ਖਿੜਿਆ ਮੱਥਾ ਹਰ ਇਕ ਨੂੰ ਸਤਿਕਾਰ ਕਰਨ ਦਾ ਮਨ ਬਣਾ ਲੈਂਦਾ। ਆਖਣ ਵਾਲੇ ਨੇ ਤਾਂ ਬਚਨ ਹੀ ਕੀਤਾ ਸੀ, ਪਰ ਜਾਣਨ ਵਾਲੇ ਤੇ ਜਾਣ ਗਏ ਕਿ ਗੁਰੂ ਦਾ ਵਾਕ ਇਕ ਦਿਨ ਸੱਚਾ ਹੋ ਕੇ ਹੀ ਰਹਿਣਾ ਏ।

ਪ੍ਰਿਥੀ ਚੰਦ ਸੋਹਣਾ ਤੇ ਰੱਜ ਕੇ ਹੈ ਹੀ ਸੀ, ਪਰ ਮਹਾਂਦੇਵ ਤੇ ਅਰਜਨ ਦੇਵ ਦਾ ਹੱਕ ਸਿਰਫ਼ ਇਸ ਗੱਲ ਤੇ ਜਿੱਤ ਜਾਂਦਾ ਕਿ ਉਹ ਵੱਡਾ ਏ, ਪਲੇਠੀ ਦਾ ਪੁੱਤ ਏ।

ਪ੍ਰਿਥੀ ਚੰਦ ਗੋਇੰਦਵਾਲ ਵਿਚ ਜਾਣਿਆ-ਪਹਿਚਾਣਿਆ ਬਾਲ ਸੀ, ਉਹਦੇ ਜੁੱਟ, ਉਹਦੇ ਹਮਜੋਲੀ ਤੇ ਉਹਦੇ ਯਾਰ ਵੀ ਬਹੁਤੇ ਸਨ। ਛੋਟਿਆਂ ਨੇ ਤੇ ਅਜੇ ਜੁੱਟ ਬਣਾਉਣੇ ਹੀ ਸਨ। ਉਹ ਵੱਡਿਆਂ ਵਿਚ ਕਿਸ ਤਰ੍ਹਾਂ ਰਲ ਸਕਦੇ ਸਨ।

ਪ੍ਰਿਥੀ ਚੰਦ ਦਾ ਸੁਭਾਅ ਜ਼ਮਾਨੇ ਨਾਲੋਂ ਅੱਡ ਸੀ। ਉਹਦੀਆਂ ਆਦਤਾਂ ਆਮ ਬਾਲਾਂ ਨਾਲੋਂ ਅੱਡਰੀਆਂ ਸਨ। ਉਹਦੀ ਬੋਲਚਾਲ, ਗੁਫਤਗੂ ਆਪਣੇ ਢੰਗ ਦੀ ਸੀ। ਗੁਰੂ ਦਾ ਲਾਡਲਾ ਪੁੱਤ ਸੀ, ਉਹ ਆਪਣਾ ਹੱਕ ਆਪਣੇ ਭਰਾਵਾਂ ਨਾਲੋਂ ਜ਼ਿਆਦਾ ਸਮਝਦਾ ਸੀ ਤੇ ਹਰ ਗੱਲ ਵਿਚ ਆਪਣੀ ਪਦਵੀ ਵੱਡੀ ਦੱਸ ਕੇ ਹਰ ਗੱਲ ਵਿਚ ਆਪਣਾ ਰੋਅਬ ਜਮਾਈ ਜਾ ਰਿਹਾ ਸੀ। ਉਹਦੇ ਦਿਨ ਸਨ, ਉਹਦੇ ਭੁੱਜੇ ਮੋਠ ਵੀ ਉੱਗਦੇ ਸਨ। ਉਹ ਆਪਣੀ ਗੱਲ ਵੀ ਮੰਨਵਾ ਲੈਂਦਾ।

ਵਿੱਦਿਆ ਪੜ੍ਹਿਆ ਪਰ ਵਿਚਾਰ ਤੋਂ ਸੱਖਣੀ, ਬੁੱਧੀ ਸੀ ਪਰ ਬਿਬੇਕ ਨਹੀਂ ਸੀ, ਸੇਵਾ ਸੀ ਪਰ ਹੰਕਾਰ ਭਰੀ। ਦਿਖਾਵੇ ਦਾ ਪ੍ਰਗਟਾਵਾ ਸੀ, ਛਿੱਥੇ ਪੈਣਾ ਤੇ ਬਹੁਤ ਜਲਦੀ ਲਾਲ ਪੀਲਾ ਹੋ ਜਾਣਾ ਉਹਦਾ ਸੁਭਾਅ ਜਿਹਾ ਬਣ ਗਿਆ ਸੀ। ਦੁਨੀਆਦਾਰ ਸੀ, ਲੋਭੀ ਤੇ ਲਾਲਚੀ। ਭਾਵੇਂ ਵਹੁਟੀ ਅਜੇ ਵਿਹੜੇ ਨਹੀਂ ਸੀ ਵੜੀ, ਭਾਈ ਗੁਰਦਾਸ ਨੇ ਸੌ ਹੱਥ ਰੱਸਾ ਤੇ ਸਿਰੇ ਤੇ ਗੰਢ, ਇਕੋ ਗੱਲ ਆਖ ਕੇ ਗੱਲ ਮੁਕਾ ਦਿੱਤੀ, ਮੀਣਾ।

ਰਾਜਿਸਥਾਨ ਵਿਚ ਮੀਣਾ ਡਾਕੂ ਕਜ਼ਾਕ ਨੂੰ ਆਖਦੇ ਹਨ, ਪਤਾ ਨਹੀਂ ਭਾਈ ਗੁਰਦਾਸ ਦੇ ਮਨ ਵਿਚ ਕੀ ਸੀ, ਏਡੀ ਵੱਡੀ ਪਦਵੀ ਦੇ ਕੇ ਚੁੱਪ ਹੋ ਗਿਆ। ਮੀਣੇ ਡਾਕੂਆਂ ਦਾ ਕੰਮ ਸੀ ਰਾਹ ਜਾਂਦਿਆਂ ਨੂੰ ਲੁੱਟਣਾ, ਮਾਲ-ਮੱਤਾ ਵੀ ਖੋਹ ਲੈਣਾ, ਕੱਪੜੇ ਵੀ ਲਾਹ ਲੈਣੇ, ਨੰਗਾ ਕਰਕੇ ਘਰ ਦੀ ਡੰਡੀ ਪਾ ਦੇਣਾ, ਥਾਪੀ ਭੂੰਗੇ ਦੀ ਦੇਣੀ ਤੇ ਆਖਣਾ ਕਲ੍ਹ ਕੋਈ ਮਾਲ ਮੱਤਾ ਜ਼ਿਆਦਾ ਲੈ ਕੇ ਆਵੀਂ, ਅਸੀਂ ਤੇਰੀ ਉਡੀਕ ਏਸੇ ਥਾਂ ਤੇ ਕਰਾਂਗੇ। ਜੇ ਦੰਦਾਂ ਤੋਂ ਦੰਦ ਚੁੱਕੇ ਤੇ ਫੇਰ ਤੇਰੀ ਸ਼ਾਮਤ ਆਈ। ਮੀਣੇ ਇਹੋ ਜਿਹੇ ਲੋਕਾਂ ਨੂੰ ਆਖਿਆ ਜਾਂਦਾ ਹੈ।

ਪ੍ਰਿਥੀ ਚੰਦ ਮੀਣਾ ਸੀ, ਵੇਖਣ ਨੂੰ ਮਾਸੂਮ, ਪਰ ਅੰਦਰੋਂ ਖੋਟ ਨਾਲ ਭਰਿਆ ਹੋਇਆ। ਪੂਰਾ ਪਾਜੀ, ਕੰਮ ਔਂਤਰੇ, ਚਾਲੇ ਪੁੱਠੇ, ਮਹੰਤ ਬੈਠਾ ਹੋਵੇ ਜਿਵੇਂ ਦਾਅ ਤੇ। ਜਿੱਦਾਂ ਛੱਪੜ ਦੇ ਕੰਢੇ ਤੇ ਬਗਲਾ ਭਗਤ। ਪਾਉਣੇ ਦੁੱਧ ਧੋਤੇ ਕੱਪੜੇ ਤੇ ਕਰਨੀ ਬਖ਼ੀਲੀ। ਕੁੜੱਤਣ ਵਿਚ ਡਟੇ ਰਹਿਣਾ ਤੇ ਸੁਪਨੇ ਵੇਖਣੇ ਪੀਰੀ ਦੇ।

ਇਕ ਦਿਨ ਗੁਰੂ ਰਾਮ ਦਾਸ ਨੇ ਵਿਹੜੇ ਵਿਚ ਬੈਠ ਕੇ ਆਖਿਆ ਪੁੱਤ ਤੇਰੇ ਲੱਛਣ ਚੰਗੇ ਨਹੀਂ, ਤੂੰ ਗੁਰੂ ਘਰ ਦਾ ਨੌਨਿਹਾਲ ਏਂ, ਗੁਰੂ ਘਰ ਨੂੰ ਤੇਰੇ ਤੇ ਬੜੀਆਂ ਉਮੀਦਾਂ ਹਨ ਪਰ ਤੂੰ ਪੁੱਠੇ ਰਾਹ ਪਈ ਜਾ ਰਿਹਾ ਏਂ।

ਤੇਰੀ ਸੰਗਤ ਚੰਗੀ ਨਹੀਂ, ਤੂੰ ਆਪਣੀ ਸੰਗਤ ਸੁਧਾਰ। ਨਿਮਰਤਾ ਸਹਿਤ ਕੀਤੀ ਸੇਵਾ ਨੂੰ ਫਲ ਲੱਗਦੇ ਹਨ। ਪੁੱਤ ਤੂੰ ਦਿਨ-ਬ-ਦਿਨ ਹੰਕਾਰੀ ਹੁੰਦਾ ਜਾ ਰਿਹਾ ਏਂ। ਮੈਨੂੰ ਤੇਰੇ ਨੈਣ-ਨਕਸ਼ ਵਿਚ ਫ਼ਰੇਬ ਨਜ਼ਰ ਆਉਂਦਾ ਏ। ਇਹ ਗੁਰੂ ਦਿਆਂ ਪੁੱਤਾਂ ਨੂੰ ਸ਼ੋਭਾ ਨਹੀਂ ਦੇਂਦਾ। ਨੱਥ ਪਾ ਆਪਣੀਆਂ ਆਦਤਾਂ ਨੂੰ। ਗੁਰੂਆਂ ਦੀ ਅੰਸ਼ ਏਂ, ਗੁਰਾਂ ਦੀ ਲਾਜ ਪਾਲ। ਕੁੱਕੜ ਖੇਹ ਉਡਾਈ ਤੇ ਆਪਣੇ ਸਿਰ ਵਿਚ ਪਾਈ।

ਖ਼ਤਰੀਆਂ ਦਿਆਂ ਪੁੱਤਾਂ ਦੇ ਇਹ ਕਾਰੇ ਨਹੀਂ। ਆਪਣੀ ਕੁਲ ਵੱਲ ਵੇਖ ਤੇ ਆਪਣੇ ਪਿਓ ਦੀ ਪੱਗ ਦੀ ਲਾਜ ਪਾਲ। ਇਕ ਵਾਰ ਦਾਗੀ ਹੋਈ ਪੱਗ ਲੱਖ ਵਾਰ ਸਾਬਣ ਲਾਈਏ ਤਾਂ ਵੀ ਸਾਫ਼ ਨਹੀਂ ਹੁੰਦੀ। ਮਾਇਆ ਦਾ ਰੰਗ ਕਾਲਾ ਏ, ਮਾਇਆ ਬੰਦੇ ਨੂੰ ਐਵੇਂ ਈ ਕਾਲਖ਼ ਲਾ ਦੇਂਦੀ ਹੈ।

ਮਹਿੰ ਅੱਗੇ ਬੀਨ ਵਜਾਈ ਜਾਓ, ਮੂਰਖ ਅੱਗੇ ਗਿਆਨ ਦੀ ਕਥਾ ਕਰੀ ਜਾਓ, ਉਹਨੂੰ ਕੀ ਲਾਭ। ਉਸ ਤੇ ਆਖਣਾ ਈ ਏ, ਹੱਥ ਨਾ ਪਵੇ ਤੇ ਥੂਹ ਕੌੜੀ, ਜੱਟ ਕੀ ਜਾਣੇ ਲੌਂਗਾਂ ਦਾ ਭਾਅ, ਬਨਾਤ ਦੀ ਟੋਪੀ ਬਾਂਦਰ ਦੇ ਸਿਰ, ਗੰਜੇ ਨੂੰ ਰੱਬ ਨਹੁੰ ਨਹੀਂ ਦੇਂਦਾ। ਗੁਰੂ ਪਿਤਾ ਦੀ ਕੌਣ ਗੱਲ ਸੁਣਦਾ ਏ। ਉਹਨੂੰ ਕੌਣ ਪੱਲੇ ਬੰਨ੍ਹੇ। ਘਰ ਦਾ ਜੋਗੀ ਜੋਗੜਾ ਤੇ ਬਾਹਰ ਦਾ ਜੋਗੀ ਸਿੱਧ। ਘਰ ਦੇ ਗੁਰੂ ਨੂੰ ਕੌਣ ਮੱਥਾ ਟੇਕੇ। ਉਹਦੇ ਘਰ ਵਿਚ ਗੰਗਾ ਵਗਦੀ ਸੀ, ਉਹਨੂੰ ਕੀ ਲੋੜ ਸੀ ਇਸ਼ਨਾਨ ਕਰਨ ਦੀ, ਗੁਰੂ ਘਰ ਵਿਚ ਜੰਮ ਪਏ ਹਾਂ, ਅਸੀਂ ਤਾਂ ਪਹਿਲਾਂ ਹੀ ਸੁੱਚੇ ਹਾਂ, ਪਵਿੱਤਰ ਹਾਂ। ਗੰਗਾ ਵਿਚ ਉਹ ਨਹਾਉਣ ਜਿਹੜੇ ਗੁਨਾਹਗਾਰ ਹਨ, ਸਾਨੂੰ ਭਰਮਾਂ ਵਿਚ ਨਹੀਂ ਪੈਣਾ ਚਾਹੀਦਾ। ਭਗਤੀ ਸਾਨੂੰ ਵਿਰਸੇ ਵਿਚ ਮਿਲੀ ਹੈ, ਇਹ ਸਾਡੇ ਪਹਿਲੇ ਜਨਮਾਂ ਦਾ ਪੁੰਨ ਏ, ਸੇਵਾ ਕਰਨੀ ਸੇਵਕਾਂ ਦਾ ਕੰਮ ਏ। ਗੁਰੂ ਦੇ ਪੁੱਤ ਕੀ ਲੰਗਰ ਵਿਚ ਭਾਂਡੇ ਮਾਂਜਣ ? ਹੋਵੇ ਗੁਰੂ ਦਾ ਪੁੱਤ ਤੇ ਪਾੜੇ ਲੱਕੜੀਆਂ ? ਗੁਰੂ ਦੇ ਪੁੱਤ ਤੇ ਜੰਮੇ ਹੀ ਗੱਦੀਆਂ ਤੇ ਬਹਿਣ ਨੂੰ ਨੇ। ਮੱਥਾ ਟਿਕਵਾਉਣਾ ਉਨ੍ਹਾਂ ਦਾ ਜੱਦੀ ਕਸਬ ਏ।

ਮੈਂ ਵਡਾ ਹਾਂ, ਪਲੇਠੀ ਦਾ ਪੁੱਤ, ਮੈਂ ਲਾਲ ਜੀ, ਮੇਰੇ ਪੈਰਾਂ ਦੀ ਧੂੜ ਲਾਏ ਸੰਗਤ। ਗੁਰੂ ਤੇ ਐਵੇਂ ਨਾਂ ਦਾ ਗੁਰੂ ਹੈ। ਅਸਲ ਵਿਚ ਤੇ ਮੈਂ ਹੀ ਸਾਰੇ ਕਾਜ ਵਿਹਾਰ ਕਰ ਰਿਹਾ ਹਾਂ। ਮੇਰੇ ਸਿਰ ਤੇ ਹੀ ਗੁਰੂ ਘਰ ਚਲ ਰਿਹਾ ਹੈ। ਜੇ ਮੈਂ ਇਕ ਦਿਨ ਨਾ ਹੋਵਾਂ ਤਾਂ ਇਥੇ ਭੂਤਨੇ ਨੱਚਣ,

ਭੰਗ ਭੁੱਜੇ ਲੰਗਰ ਵਿਚ ਚੁੱਲ੍ਹੇ ਵਿਚ ਅੱਗ ਨਾ ਪਵੇ, ਤਵਾ ਤੱਤਾ ਨਾ ਹੋਵੇ। ਤੌਣ ਆਟੇ ਦੀ ਕੌਣ ਗੁੰਨ੍ਹੇ ਤੇ ਜੇ ਆਟਾ ਹੀ ਨਾ ਹੋਵੇ ਤੇ ਫੇਰ ਭੁੜਕਦੀ ਫਿਰੇ ਪਰਾਤ। ਜੇ ਮੈਂ ਮਸੰਦਾਂ ਦੇ ਨੱਕ ਵਿਚ ਨਕੇਲ ਪਾ ਕੇ ਨਾ ਰੱਖਾਂ ਤੇ ਲੁੱਟ ਕੇ ਖਾ ਜਾਣ ਗੁਰੂ ਦਾ ਘਰ, ਭਾਂਡੇ ਵੇਚ ਦੇਣ। ਮੇਰੇ ਪ੍ਰਤਾਪ ਨਾਲ ਹੀ ਗੁਰੂ ਗੱਦੀ ਦੀ ਪੂਜਾ ਹੋ ਰਹੀ ਏ। ਲੰਗਰ ਮੇਰੇ ਬਲ ਨਾਲ ਚਲਦਾ ਏ। ਲੰਗਰ ਦੀ ਰਸਦ, ਲੰਗਰ ਦਾ ਪ੍ਰਬੰਧ, ਜੇ ਮੈਂ ਨਾ ਹੋਵਾਂ ਤਾਂ ਕਦੀ ਨਾ ਚੱਲੇ।

ਮਿੱਸੇ ਈ ਪ੍ਰਸ਼ਾਦੇ ਲੱਭਣ ਸਾਰੀ ਸੰਗਤ ਨੂੰ। ਸੰਗਤ ਮੈਂ ਇਕੱਠੀ ਕਰਦਾ ਹਾਂ। ਸੇਵਾ ਜੇ ਮੈਂ ਨਾ ਕਰਾਂ ਤਾਂ ਕੋਈ ਗੋਇੰਦਵਾਲ ਵੱਲ ਮੂੰਹ ਨਾ ਕਰੇ। ਮੇਰੇ ਜ਼ਲਾਲ ਨਾਲ ਚੁਬਾਰੇ ਵਿਚ ਲੋਅ ਹੁੰਦੀ ਏ ਨਹੀਂ ਤਾਂ ਹਨੇਰੇ ਵਿਚ ਪਏ ਹੱਥ ਮਾਰਨ। ਮੈਂ ਰੱਖਵਾਲਾ ਹਾਂ, ਮੈਂ ਪ੍ਰਤਾਪੀ ਹਾਂ, ਮੈਂ ਦਿਆਲੂ ਹਾਂ। ਮੈਂ ਨਾ ਹੋਵਾਂ ਤਾਂ ਖੂਹ ਦੀਆਂ ਟਿੰਡਾਂ ਖੜਕਦੀਆਂ ਰਹਿਣ ਭਰੀਆਂ ਕਦੇ ਨਾ ਨਿਕਲਣ। ਪ੍ਰਿਥੀ ਚੰਦ ਆਖੀ ਜਾ ਰਿਹਾ ਸੀ।

ਪ੍ਰਿਥੀ ਚੰਦ ਹੈ ਕੀ ਸੀ? ਪ੍ਰਿਥੀ ਚੰਦ ਦੀ ਕਾਇਆ ਈ ਕੀ ਸੀ? ਪ੍ਰਿਥੀ ਚੰਦ ਦਾ ਗੋਇੰਦਵਾਲ ਵਿਚ ਕੀ ਅਸਥਾਨ ਸੀ? ਜੇ ਗੁਰੂ ਘਰ ਵਿਚ ਜੰਮਿਆ ਨਾ ਹੁੰਦਾ ਤਾਂ ਕੋਈ ਦੋ ਕੌਡੀਆਂ ਮੁੱਲ ਵੀ ਨਾ ਪਾਉਂਦਾ। ਲੰਗਰ ਦਾ ਬੰਦੋਬਸਤ ਕਰਨਾ ਪ੍ਰਿਥੀ ਚੰਦ ਦਾ ਕੰਮ ਹੈ, ਏਸੇ ਲਈ ਪ੍ਰਿਥੀ ਚੰਦ ਦੇ ਹੱਥਾਂ ਵੱਲ ਹਰ ਕੋਈ ਵੇਖਦਾ ਏ।

ਢੋਲ ਵੱਜਦਾ ਏ ਪਰ ਅੰਦਰੋਂ ਖੋਖਲਾ ਹੁੰਦਾ ਏ।

ਗੁਰੂ ਪਿਤਾ ਨੇ ਇਕ ਵਾਰ ਫਿਰ ਸਮਝਾਇਆ ਕਿ ਜਦੋਂ ਡੋਡੀਆਂ ਨਾਲ ਪੌਦਾ ਭਰ ਜਾਵੇ ਤਾਂ ਫੇਰ ਆਤਮਕ ਗਿਆਨ ਦਾ ਫਲ ਲੱਗਦਾ ਏ ਤੇ ਉਦੋਂ ਹੀ ਆਨੰਦ ਮਿਲਦਾ ਏ ਮਾਲੀ ਨੂੰ। ਕਲਪ ਬ੍ਰਿਛ ਮਨ ਇਛੱਕ ਫਲ ਦੇਣ ਵਾਲੇ ਕਹੇ ਜਾਂਦੇ ਹਨ ਪਰ, ਏਸ ਦੇ ਤੁਲ ਨਹੀਂ ਹੋ ਸਕਦੇ। ਸ਼ਰਧਾ ਤੇ ਹਰ ਵਿਅਕਤੀ ਕਰ ਲੈਂਦਾ ਏ ਪ੍ਰਿਥਵੀ ਚੰਦ ਤੂੰ ਨਹੀਂ ਜਾਣਦਾ, ਏਸ ਘੁੰਡੀ ਨੂੰ ਵੀ ਇਕ ਵਾਰ ਖੋਲ੍ਹ ਤੇ ਵਿਚਾਰ :—

ਆਤਮ ਗਿਆਨ ਲਗਯੋ ਫਲ ਸੁੰਦਰ,
ਅਤ ਅਨੰਦ ਰਸ ਜਿਸ ਕੇ ਅੰਦਰ।
ਭਟ ਕਲਪਤਰੁ ਹੈਵ ਨ ਪਟੰਤਰ,
ਪ੍ਰਭੂ ਕ੍ਰਿਪਾ ਤੇ ਲਹੈ ਸੁ ਅੰਤਰ।

—ਬੇਟਾ ਪਿਤਾ ਨਾਲ ਝਗੜਾ ਪਾਉਣਾ ਕੋਈ ਚੰਗੀ ਗੱਲ ਏ ? ਜਿਸ ਜੰਮਿਆ, ਜਿਸ ਪਾਲਿਆ, ਪੋਸਿਆ, ਖਿਡਾਇਆ ਤੇ ਜਵਾਨ ਜ ਹਾਨ ਕੀਤਾ ਤਿਸ ਨਾਲ ਪਾਪ ਠੀਕ ਨਹੀਂ ।

ਅੱਗੋਂ ਸੜਿਆ-ਬਲਿਆ ਪ੍ਰਿਥੀ ਚੰਦ ਬੋਲ ਉਠਿਆ, ਤੁਸਾਂ ਤੇ ਕਦੇ ਮੈਨੂੰ ਥਾਪੜਾ ਹੀ ਨਹੀਂ ਦਿੱਤਾ। ਜਦੋਂ ਵੀ ਕੁਝ ਆਖਿਆ ਏ ਮੰਦਾ ਚੰਗਾ ਈ ਬੋਲਿਆ ਏ। ਮੂੰਹ ਈ ਫਿਟਕਾਰਿਆ ਏ, ਹਰ ਵੇਲੇ ਅਰਜਨ, ਅਰਜਨ, ਅਰਜਨ ਉਹਨੂੰ ਕਿਹੜੇ ਲਾਲ ਲੱਗੇ ਹੋਏ ਨੇ। ਮੇਰੇ ਮੂੰਹ ਤੇ ਕੀ ਡੂੰਮਣਾ ਲੱਗਾ ਹੋਇਆ ਏ, ਮੈਂ ਸਾਰੀ ਦਿਹਾੜੀ ਕੰਮ ਕਰਦਾ ਹਾਂ, ਥੱਕ-ਟੁੱਟ ਕੇ ਮੰਜਾ ਮੱਲ ਬਹਿੰਦਾ ਹਾਂ ਤੇ ਕਦੇ ਸ਼ਾਬਾਸ਼ ਵੀ ਦਿਆ ਕਰੋ। ਪਿਤਾ ਜੀ ਤੁਹਾਡਾ ਵਤੀਰਾ ਮੇਰੇ ਬਾਰੇ ਚੰਗਾ ਨਹੀਂ ।

ਇਹਦਾ ਨਤੀਜਾ ਜਦੋਂ ਵੀ ਨਿਕਲਿਆ ਮੰਦਾ ਈ ਨਿਕਲੇਗਾ। ਤੁਸੀਂ ਉਹਨੂੰ ਮੋਤੀਆਂ ਵਾਲੀ ਮਾਲਾ ਪਹਿਨਾਈ ਜਾਵੋ, ਮੈਂ ਲਾਹ ਲਵਾਂਗਾ ਉਹਦੀ ਮਾਲਾ। ਮੈਂ ਤੁਹਾਡੇ ਛਿੰਦੇ ਪੁੱਤ ਨੂੰ ਐਸੇ ਦੁੱਖ ਦੇਵਾਂਗਾ ਕਿ ਤੁਸੀਂ ਸਾਰੇ ਵੇਖਦੇ ਈ ਰਹਿ ਜਾਓਗੇ। ਉਹ ਕੱਲ੍ਹ ਦਾ ਛੋਕਰਾ ਏਨਾ ਸਿਆਣਾ ਹੋ ਗਿਆ ਏ, ਅਸਮਾਨ ਦੇ ਤਾਰੇ ਗਿਣਨ ਲੱਗ ਪਿਆ ਏ, ਮੈਂ ਕੁਝ ਲੱਗਦਾ ਹਾਂ ਏਸ ਕੁਲ ਦਾ ।

ਨਿਰਾਸ਼ ਪਿਤਾ ਨੇ ਖ਼ਾਮੋਸ਼ੀ ਅਖ਼ਤਿਆਰ ਕਰ ਲਈ, ਮੂਰਖ ਨਾਲ ਭਿੜਨਾ ਅਕਲਮੰਦੀ ਨਹੀਂ, ਏਦਾਂ ਸੋਚਿਆ ਪਿਤਾ ਜੀ ਨੇ।

ਮਸੰਦਾਂ ਨਾਲ ਪ੍ਰਿਥੀ ਚੰਦ ਨੇ ਪਿਤਾ ਜੀ ਦੀ ਹਯਾਤੀ ਵਿਚ ਹੀ ਉਗਰਾਹੀ ਦੀਆਂ ਗਰਾਹੀਆਂ ਸਾਂਝੀਆਂ ਕਰ ਲਈਆਂ ਸਨ।

ਆਖ਼ਰ ਪੁੱਤ ਸੀ-ਤੇ ਫੇਰ ਪਿਆਰ ਜਾਗਿਆ ਤੇ ਫ਼ਰਮਾਇਆ ਪਿਤਾ ਨੇ,—ਜਿਹੜੀਆਂ ਬਾਹਵਾਂ ਦਾ ਤੂੰ ਮਾਣ ਕਰਦਾ ਏਂ, ਜ਼ੋਰ ਨਾਲ ਖੰਘੂਰੇ ਮਾਰਦਾ ਏਂ, ਦੌਲਤ ਦਾ ਨਸ਼ਾ ਮੂੰਹ ਜ਼ੋਰ ਏ, ਇਹ ਕਦੇ ਆਪਣਾ ਨਹੀਂ ਬਣਿਆ। ਮਾਇਆ ਲਕਸ਼ਮੀ ਏ, ਮਾਇਆ ਸੱਪਣੀ ਵੀ ਏ। ਇਹ ਜਦੋਂ ਡੰਗ ਮਾਰਦੀ ਏ ਨਿਹਾਲ ਕਰ ਦੇਂਦੀ ਏ, ਪਾਣੀ ਮੰਗਣ ਜੋਗਾ ਨਹੀਂ ਛੱਡਦੀ।

ਪ੍ਰਿਥੀ ਚੰਦ ਹੁਣ ਗੋਇੰਦਵਾਲ ਦਾ ਇਕ ਵਿਅਕਤੀ ਸੀ, ਉਭਰਿਆ ਹੋਇਆ ਮੋਹਰਾ। ਓਸ ਕਿਸੇ ਸਿਆਣੇ ਦੀ ਕੋਈ ਗੱਲ ਪੱਲੇ ਨਹੀਂ ਸੀ ਬੰਨ੍ਹੀ। ਉਹਦੀਆਂ ਗੱਲਾਂ ਵਿਚ ਬਖ਼ੀਲੀ, ਚੁਗਲੀ, ਨਿੰਦਿਆ। ਗੁੱਸਾ,

ਕ੍ਰੋਧ ਜਦੋਂ ਵੀ ਕੂਕਦਾ, ਮੇਰਾ ਹੱਕ, ਆਪਣੇ ਡੌਲਿਆਂ ਦਾ ਮਾਣ ਜਾਂ ਮੁੱਛਾਂ ਦੇ ਮਰੋੜੇ ਪ੍ਰਿਥੀ ਨੂੰ ਚੈਨ ਨਹੀਂ ਸਨ ਲੈਣ ਦੇਂਦੇ। ਨੂੰਹਾਂ ਸੀ, ਇਕ ਸੱਪ ਸੀ ਜੋ ਗੁਰੂ ਦੇ ਵਿਹੜੇ ਵਿਚ ਫਿਰ ਰਿਹਾ ਸੀ ।

—ਪਿਤਾ ਜੀ ਪੰਜਾਂ ਦਿਨਾਂ ਦੀ ਮਿਆਦ ਏ, ਪੰਜਾਂ ਦਿਨਾਂ ਵਿਚ ਫੈਸਲਾ ਹੋਣਾ ਚਾਹੀਦਾ ਏ। ਏਸ ਤੋਂ ਵੱਧ ਸਮਾਂ ਨਹੀਂ। ਮੈਂ ਇੰਤਜ਼ਾਰ ਕਰਕੇ ਥੱਕ ਗਿਆ ਹਾਂ। ਜੇ ਤੁਸਾਂ ਅਜੇ ਵੀ ਹੁਕਮ ਨਾ ਦਿੱਤਾ ਤੇ ਫੇਰ ਮੈਂ ਡਾਂਗਾਂ ਨਾਲ ਇਹਦਾ ਫੈਸਲਾ ਕਰ ਲਵਾਂਗਾ। ਸਰਕਾਰ ਕਾਹਦੇ ਲਈ ਬੈਠੀ ਹੋਈ ਏ। ਅਰਜ਼ੀ ਦੇਵਾਂਗਾ, ਰਿਸ਼ਵਤ ਆਪੇ ਈ ਫੈਸਲਾ ਕਰ ਲਵੇਗੀ ।

—ਪੁੱਤ ਏਦਾਂ ਫੈਸਲੇ ਨਹੀਂ ਹੁੰਦੇ। ਇਹ ਗੁਰੂ ਨਾਨਕ ਦੀ ਗੱਦੀ ਏ, ਇਹਦਾ ਫੈਸਲਾ ਸੰਗਤ ਦੇ ਹੱਥ ਵਿਚ ਏ। ਪਰ ਤੂੰ ਏਨਾ ਉਤਾਵਲਾ ਕਿਉਂ ਏਂ ? ਏਨੀ ਜਲਦੀ ਕਾਹਦੀ ਏ ? ਫੈਸਲਾ ਆਖ਼ਰ ਹੋ ਕੇ ਈ ਰਹੇਗਾ ।

—ਤੁਹਾਨੂੰ ਜਲਦੀ ਨਹੀਂ ਪਰ ਮੈਨੂੰ ਜਲਦੀ ਏ।

ਸਤਿਗੁਰਾਂ ਦੀਆਂ ਅੱਖਾਂ ਵਿਚ ਅੱਥਰੂ ਆ ਗਏ ਤੇ ਫੇਰ ਪਿਆਰ ਨਾਲ ਸਮਝਾਇਆ—

"ਕਾਹੇ ਪੂਤ ਝਗਰਤ ਹਉ ਸੰਗਿ ਬਾਪ ।
ਜਿਣਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ।
ਜਿਸ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨ ਕਿਸਹਿ ਨ ਆਪ।
ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ ॥ਰਹਾਉ॥
ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ ।
ਉਪਦੇਸ਼ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ।

ਪ੍ਰਿਥੀ ਚੰਦ ਹੋਰ ਗੁਸਤਾਖ਼ ਹੁੰਦਾ ਗਿਆ। ਸਤਿਗੁਰਾਂ ਨੇ ਉਹਦਾ ਖਹਿੜਾ ਛੱਡ ਦਿੱਤਾ ਤੇ ਆਖਿਆ, ਏਸ ਮੂਰਖ ਨੇ ਨਹੀਂ ਸਮਝਣਾ, ਜਦ ਤੱਕ ਕਿ ਇਹ ਪੱਥਰ ਚੱਟ ਕੇ ਨਾ ਮੁੜੂ।

ਗੁੱਸਾ ਵੀ ਆਇਆ ਤੇ ਦੁੱਖ ਵੀ ਹੋਇਆ, ਪਰ ਪੁੱਤ ਸੀ, ਫੇਰ ਬਖ਼ਸ਼ਿਆ, ਸ਼ਾਇਦ ਸਮਝ ਜਾਵੇ ਤੇ ਇਕ ਵਾਰ ਜਾਂਦੀ ਵਾਰੀ ਫੇਰ ਬਚਨ ਕੀਤਾ—

"ਕਹਤਿ ਭਏ ਉਤ ਬਿਰਹੁ ਨਾ ਆਗੋ, ਅਬ ਤੇ ਨਹਿ ਹਮਰੇ ਮੁਖ ਲਾਗੋ।"

## ਮਹਾਂ ਦੇਵ

ਮਹਾਂ ਦੇਵ ਅਹੰਮੇਉ ਕਰ ਕਰਿ ਬੇਮੁਖੁ ਕੁਤਾ ਭਉਕਾਇਆ ।

—ਗੁਰਦਾਸ ਭਾਈ ਨਾ ਹਾੜ ਹਰੇ ਤੇ ਨਾ ਸਾਉਣ ਸੁੱਕੇ, ਨਾ ਨੂੰਹ ਲਿਆਉਣੀ ਤੇ ਨਾ ਧੀ ਤੋਰਨੀ। ਨਾ ਕੁੜਮਾਂ ਦੀ ਲੱਜ ਤੇ ਨਾ ਕੁੜਮਣੀ ਦਾ ਡਰ, ਪਲਾਕੀ ਮਾਰ ਕੇ ਆਪ ਨਵਾਰੀ ਪਲੰਘ ਤੇ ਚੌਕੜਾ ਮਾਰ ਕੇ ਬੈਠਣਾ। ਰਿਸ਼ਤੇਦਾਰੀ ਤੇ ਗਵਾਂਢ ਮੱਥੇ ਨਾਲ ਕੋਈ ਭਾਈਚਾਰਾ ਨਹੀਂ। ਆਪਣੀ ਨੀਂਦੇ ਸੌਣਾ ਤੇ ਆਪਣੀ ਮਰਜ਼ੀ ਉੱਠਣਾ, ਨਾ ਕੋਈ ਯਾਰ ਤੇ ਨਾ ਕੋਈ ਬੇਲੀ। ਨਾ ਢਾਣੀਆਂ ਵਿਚ ਰਲ ਕੇ ਬਹਿਣਾ ਤੇ ਨਾ ਲੜਾਈ ਮੁੱਲ ਲੈਣੀ । ਆਪਣੇ ਚੁਬਾਰੇ ਵਿਚ ਮਸਤੀ ਨਾਲ ਦਿਨ ਕੱਟ ਲੈਣਾ ਤੇ ਆਪਣੇ ਲੋਰ ਵਿਚ ਹੀ ਰਾਤ ਵਿਹਾ ਲੈਣੀ। ਬਾਲ ਜਤੀ, ਦੌਲਤ ਹੱਥ ਦੀ ਮੈਲ ਏ । ਸਿਰਫ ਸਿਮਰਨ ਨਾਲ ਭਾਈਚਾਰਾ ਏ ।

ਨਾ ਸਾਨੂੰ ਗੱਦੀ ਚਾਹੀਦੀ ਏ ਤੇ ਨਾ ਸਾਨੂੰ ਦੌਲਤ, ਸਾਨੂੰ ਚਾਹੀਦਾ ਏ ਸਿਰਫ ਚੁਬਾਰਾ। ਦੋ ਟਾਪਾਂ ਮਿਲ ਗਈਆਂ ਤੇ ਛਕ ਲਈਆਂ ਨਹੀਂ ਤੇ ਹਰੀ ਇੱਛਾ।

ਨਾ ਕਾਹੂ ਸੇ ਦੋਸਤੀ ਨਾ ਕਾਹੂ ਸੇ ਬੈਰ।

ਮਸਤ-ਮੌਲਾ, ਭੋਲਾ ਭੰਡਾਰੀ, ਚਿਹਰੇ ਤੇ ਰੌਣਕ, ਅੱਖਾਂ ਵਿਚ ਖ਼ੁਮਾਰੀ, ਕਿਸੇ ਭਰਾ ਦੀ ਬਹੁਤੀ ਸੁਣਨੀ ਨਹੀਂ ਤੇ ਨਾ ਹੀ ਕਿਸੇ ਦੀ ਮੰਦੀ ਚੰਗੀ ਗੱਲ ਵਿਚ ਈ ਆਉਣਾ। ਆਪਣੇ ਆਪ 'ਚ ਹੀ ਆਨੰਦ। ਵੱਡਾ ਭਰਾ ਸੌ ਗੱਲਾਂ ਆਖੇ ਇਕ ਦਾ ਜਵਾਬ ਨਹੀਂ ਦੇਣਾ ਹਾਂ-ਹਾਂ ਕਰ ਛੱਡਣੀ ਤੇ ਮਾਲਾ ਦੇ ਮਣਕੇ ਗਿਣ ਛੱਡਣੇ। ਛੋਟੇ ਵੀਰ ਨਾਲ ਪਿਆਰ ਸੀ, ਉਂਗਲ ਲਾ ਕੇ ਸਾਰਾ ਗੋਇੰਦਵਾਲ ਘੁੰਮਾ ਕੇ ਲਿਆਉਣਾ । ਮੱਥਾ ਮਾਤਾ ਤੇ ਪਿਤਾ ਦੇ ਚਰਨੀਂ ਟੇਕਣਾ, ਸੂਰਜ ਦੀ ਟਿੱਕੀ ਪੁੰਗਰਨ ਤੋਂ ਪਹਿਲਾਂ । ਗੁਰੂ ਨੂੰ ਨਮਸਕਾਰ ਕਰਨੀ ਦੀਵਾਨ ਵਿਚ।

ਸੰਗਤ ਵਿਚ ਬਹਿਣਾ ਨਹੀਂ । ਬਿਲਕੁਲ ਨਿਆਰੇ, ਨਿਆਰੇ, "ਗੰਗਾ ਤੀਨ ਲੋਕ ਸੇ ਨਿਆਰੀ" ਕੋਈ ਲਾਲਚ ਨਹੀਂ, ਕੋਈ ਲੋਭ ਨਹੀਂ, ਜੋ ਕੁਝ ਕਰਮਾਂ ਵਿਚ ਏ ਉਹ ਮਿਲ ਈ ਜਾਊ, ਐਵੇਂ ਹਾਏ-ਹਾਏ ਕਰਨ ਦਾ ਕੋਈ ਫਾਇਦਾ ਨਹੀਂ। ਕੇਸਰ ਦੇ ਮੁੱਢ ਵਿਚ ਅੱਕ ਦਾ ਬੂਟਾ ਉੱਗ ਪੈਂਦਾ ਏ, ਗੰਦਿਆਂ ਵਿਚ ਗੰਦੇਲ ਨਹੀਂ ਜੰਮ ਪੈਂਦੀ ? ਦੁਨੀਆਂ ਨੂੰ ਮੋਹ ਮਾਇਆ ਦਾ ਜਾਲ ਆਖਦੇ ਹਨ। ਸੇਵਾ ਐਵੇਂ ਇਕ ਵਿਖਾਵਾ ਏ। ਹੋ ਸਕਦਾ ਏ ਤਾਂ

ਕਿਸੇ ਦੀ ਮਦਦ ਕਰ ਦਿਓ। ਪੱਲੇ ਹੋਵੇ ਤਾਂ ਕਿਸੇ ਨੂੰ ਚਾਰ ਦਮੜ ਦੇ ਦਿਓ, ਢੋਲ ਵਜਾਉਣ ਦਾ ਕੀ ਫਾਇਦਾ ਏ। ਜੱਗ ਵਿਚ ਆਏ ਓ, ਚਾਰ ਦਿਨ ਮਸਤੀ ਦੇ ਕੱਢੋ।

ਇਕ ਵਾਰ ਗੁਰੂ ਰਾਮ ਦਾਸ ਨੇ ਲਾਹੌਰ ਜਾਣ ਲਈ ਆਖਿਆ, ਕੌੜੇ ਕੁਸੈਲੇ ਬਚਨ ਕਹੇ, ਬੁੱਕਲ ਮਾਰੀ ਤੇ ਬਿਆਸ ਦੀ ਹਵਾ ਫੱਕਣ ਚਲੇ ਗਏ। ਜੋ ਬੋਲਣ ਲੱਗੇ ਤੇ ਉਪਦੇਸ਼ ਦੇ ਦਾਤਾ ਬਣ ਬੈਠੇ। ਕੌਣ ਰਿਸ਼ਤੇਦਾਰ ਏ ਪਿਤਾ ਜੀ, ਖ਼ਾਨਾਂ ਦੇ ਖਾਨ ਪ੍ਰਾਹੁਣੇ। ਜ਼ੋਰਾਵਰਾਂ ਦੇ ਜ਼ੋਰਾਵਰ ਯਾਰ। ਕੌਣ ਗ਼ਰੀਬ ਦੀ ਬਾਂਹ ਫੜਦਾ ਏ। ਸਭ ਪੱਕਦੀਆਂ ਦੇ ਸਾਕ ਹਨ। ਕੌਣ ਗ਼ਰੀਬ ਦੇ ਘਰ ਜਾਂਦਾ ਹੈ। ਨਾ ਕੋਈ ਗ਼ਰੀਬ ਦਾ ਰਿਸ਼ਤੇਦਾਰ ਏ ਨਾ ਕੋਈ ਗ਼ਰੀਬ ਦਾ ਯਾਰ ਬੇਲੀ। ਗ਼ਰੀਬ ਤੇ ਕੱਖਾਂ ਦੀ ਕੁੱਲੀ ਥੱਲੇ ਜੰਮਦਾ ਏ ਤੇ ਕੱਖਾਂ ਵਿਚ ਹੀ ਸੜ ਕੇ ਸੁਆਹ ਹੋ ਜਾਂਦਾ ਹੈ। ਜਿੰਨੇ ਸਾਕ ਸਬੰਧ ਹਨ, ਏਨੇ ਹੀ ਬਹੁਤ ਹਨ। ਹੋਰ ਵਾਧੂ ਮੇੜ੍ਹ ਪਾਉਣੀ ਏ?

ਪਿਤਾ ਜੀ ਨੇ ਆਖਿਆ, ਪੁੱਤ ਸਾਕ ਮਿਲਦਿਆਂ ਦੇ ਤੇ ਖੂਹ ਗਿੜਦਿਆਂ ਦੇ।

ਅੱਗੋਂ ਜਵਾਬ ਦਿੱਤਾ ਮਹਾਂ ਦੇਵ ਨੇ, ਪਿਤਾ ਜੀ ਸਾਕ ਤੇ ਇਕ ਈ ਬਹੁਤ ਹੁੰਦਾ ਏ, ਫ਼ੌਜ ਇਕੱਠੀ ਕਰਨੀ ਏ, ਨਾਲੇ ਜਿਹੜਾ ਛੱਡਿਆ ਗੁਰਾਂ, ਉਹਦਾ ਕੀ ਲੈਣਾ ਨਾਂ, ਇਹ ਸਭ ਗਰਜ਼ੀ ਹਨ, ਜੇ ਧਨ ਪੱਲੇ ਨਾ ਹੁੰਦਾ ਤਾਂ ਫੇਰ ਮੈਂ ਵੇਖਦਾ ਕਿ ਕੌਣ ਸਾਕ ਏ? ਕੋਈ ਕੋਲ ਦੀ ਨਾ ਲੰਘਦਾ, ਹਰ ਪੂੰਜੀ-ਪਤੀ, ਧੰਨਵਾਨ ਨੂੰ ਲੱਕ ਵਲਾ ਪਾ ਕੇ ਵੀ ਮੱਥਾ ਟੇਕਣ ਚਲੇ ਆਉਂਦੇ ਹਨ। ਹਰ ਕੋਈ ਰਿਸ਼ਤਾ ਜੋੜਨ ਦੀ ਗੱਲ ਕਰਦਾ ਏ। ਹਰ ਕੋਈ ਸਾਲਾ ਬਣਦਾ ਏ। ਪਰ ਕੋਈ ਗਰੀਬ ਨੂੰ ਆਪਣਾ ਸਾਲਾ ਬਨਾਉਣ ਲਈ ਤਿਆਰ ਨਹੀਂ। ਫੇਰ ਇਹ ਦੁਨੀਆਂ ਕੀ ਹੋਈ, ਮਤਲਬ ਦੀ ਰਿਸ਼ਤੇਦਾਰੀ, ਮਤਲਬ ਦੇ ਸਾਕ, ਜਿੱਥੇ ਵੇਖੀਏ ਤਵਾ ਪਰਾਤ ਉੱਥੇ ਕੱਟੀਏ ਦਿਨ ਤੇ ਰਾਤ।

ਪਿਤਾ ਜੀ ਮਜਬੂਰੀ ਨਾਲ ਤੇ ਚਲੇ ਜਾਂਦੇ ਹਾਂ, ਪਰ ਸਾਡਾ ਵਿਚੋਂ ਮਨ ਨਹੀਂ ਮੰਨਦਾ। ਥੋੜ੍ਹਾ ਗੋਇੰਦਵਾਲ ਪਿਆ ਹੋਇਆ ਏ? ਮਿਲੀਏ ਤੇ ਸਾਕ ਨਹੀਂ ਮੁੱਕਦੇ।

ਮਾਲਾ ਦੇ ਮਣਕਿਆਂ ਨਾਲ ਕੀ ਸਾਡੀ ਸਾਕਾਦਾਰੀ ਨਹੀਂ? ਸਾਰੀ ਦੁਨੀਆ ਮਾਲਾ ਦੇ ਆਲੇ-ਦੁਆਲੇ ਘੁੰਮਦੀ ਏ, ਕੌਣ ਜਾਏ ਗੋਇੰਦਵਾਲ ਦੀ ਨਗਰੀ ਛੱਡ ਕੇ?

ਸਾਡੇ ਚੁਬਾਰੇ ਵਰਗੀ ਠੰਢੀ ਹਵਾ, ਸਾਨੂੰ ਹੋਰ ਕਿਤੋਂ ਲੱਭਣੀ ਏ ? ਆਪਣੇ ਅੰਦਰ ਦਾ ਹੀ ਹੰਕਾਰ ਖ਼ਾਈ ਜਾਂਦਾ ਸੀ । ਭਾਵੇਂ ਜਤੀ ਸਨ, ਤਪੱਸਵੀ ਸਨ, ਪਰ ਅਵਾ-ਤਵਾ ਬੋਲਣ ਲੱਗਿਆਂ ਅੱਗਾ ਪਿੱਛਾ ਨਹੀਂ ਸਨ ਵੇਖਦੇ।

ਬਿਲਕੁਲ ਵੱਖਰਾ, ਬੇ-ਲਾਲਚ, ਤੱਤਾ ਚਸ਼ਮ, ਮੱਥੇ ਤੇ ਅੱਖਾਂ, ਨਾ ਦੀਨ ਦਾ ਤੇ ਨਾ ਮਰੀਦ ਦਾ ਗੁਲਾਬ ਮੁੱਢ ਧਤੂਰਾ ਪੁੰਗਰ ਪਿਆ ਸੀ। ਗੁਰੂ ਘਰ ਦੀ ਮਰਿਆਦਾ ਪੱਲੇ ਚੁਟਕੀ ਵੀ ਨਾ ਬੱਝੀ। ਬਾਬੇ ਦੀ ਪੋਥੀ, ਕੱਛੇ ਮਾਰੀ ਫਿਰਦਾ ਸੀ। ਬੀਬੀ ਭਾਨੀ ਹੈਰਾਨ ਸੀ ਤੇ ਸਤਿਗੁਰ ਪ੍ਰੇਸ਼ਾਨ ਸਨ। ਪੁੱਤ ਸੀ, ਦੇਸ਼ ਨਿਕਾਲਾ ਕਿੱਦਾਂ ਦੇ ਦੇਣ।

ਮਹਾਂ ਦੇਵ ਆਪਣੀ ਕਿਸਮ ਦਾ ਵਾਹਦ ਬੰਦਾ ਸੀ। ਗੋਇੰਦਵਾਲ ਵਿਚ ਕੱਲਾ ਹੀ ਰਿੰਡ ਦਾ ਬੂਟਾ ਸੀ।

ਕੌ ਬੰਧੂ ਕਿਸ ਕੋ ? ਕਿਤ ਜਾਉ। ਨਹਿ ਮੇਰੀ ਕਿਸ ਸਾਥ ਚਿਨਾਰੀ
ਨਹਿ ਚਾਹੋਂ ਮੈਂ ਕਰਨ ਆਗਾਰੀ। ਕਯਾ ਸਨਬੰਧਿਨ ਕੀ ਗਤਿ ਅਹੈ ?
ਅਪਨੇ ਹਿਤ ਸਭਿ ਹੇਰਤਿ ਰਹੈ ਦਰਬ ਹੀਨ ਪਿਖਿ ਹੋਹਿ ਨ ਨੇਰੇ।
ਧਨੀ ਪੁਰਸ ਕੇ ਬਨਹਿ ਘਨੇਰੇ। □

## ਅਰਜਨ ਦੇਵ

ਦੇਵ ਲੋਕ ਵਿਚ ਇਕ ਵਾਰ ਦੇਵਤਿਆਂ ਦੀ ਸਭਾ ਹੋਈ ਤੇ ਉਨ੍ਹਾਂ ਆਖਿਆ, ਬਿਆਸਾ ਨਦੀ ਦੇ ਕੰਢੇ ਵੇਦਾਂ ਦੀ ਰਚਨਾ ਹੋਈ ਏ ਤੇ ਜਿਹੜਾ ਵੀ ਬਿਆਸਾ ਦੇ ਕੰਢੇ ਤੇ ਬੈਠ ਕੇ ਰੱਬੀ ਬਾਣੀ ਉਚਾਰੇਗਾ, ਉਹਦੀ ਵੇਦਾਂ ਵਾਂਗੂ ਪੂਜਾ ਹੋਵੇਗੀ, ਸਾਰੇ ਸੰਸਾਰ ਵਿਚ। ਤਪੋਬਨ ਬਿਆਸਾ ਦੇ ਕੰਢੇ ਵੱਸਦਾ ਏ। ਜਿੱਥੇ ਤਪੱਸਵੀ ਪੂਜਾ ਕਰਦੇ ਹਨ ਉਹ ਧਰਤੀ ਮੰਦਰ ਦੀ ਪਵਿਤਰਤਾ ਤੋਂ ਘੱਟ ਨਹੀਂ।

ਤਰੇਤਾ ਯੁੱਗ ਦਾ ਪਰਿਵਰਤਨ ਹੋ ਰਿਹਾ ਸੀ। ਵੇਦ ਲੋਕ ਪੜ੍ਹਨਾ ਪੜ੍ਹਾਉਣਾ ਭੁੱਲ ਗਏ ਸਨ। ਏਸ ਲਈ ਜਿਹੜਾ ਲੋਕ ਬੋਲੀ ਵਿਚ, ਵੇਦਾਂ ਦਾ ਉਪਦੇਸ਼ ਸੁਣਾਏਗਾ, ਜਨਤਾ ਉਹਦੇ ਕਦਮ ਪੂਜੇਗੀ। ਕੋਈ ਜੁੱਗ ਪਲਟਾਊ ਪੁਰਸ਼ ਜ਼ਰੂਰ ਇਸ ਧਰਤੀ ਵਿਚ ਪੈਦਾ ਹੋਵੇਗਾ। ਕੋਈ ਹਵਾ ਦਾ ਰੁੱਖ਼ ਵੇਖ ਕੇ ਇਹ ਆਖ ਦੇਂਦਾ ਏ ਕਿ ਇਨ੍ਹਾਂ ਬੱਦਲਾਂ ਵਿਚ ਬਰਸਾਤ ਦੀਆਂ ਮਸ਼ਕਾਂ ਭਰੀਆਂ ਹੋਈਆਂ ਹਨ, ਇਹ ਜ਼ਰੂਰ ਵਰ੍ਹਨਗੀਆਂ। ਪਰ

ਚੁਬਾਰੇ ਵਿਚ ਖੇਡਦੇ ਬਾਲਾਂ ਬਾਰੇ ਦਸ ਨਹੀਂ ਸੀ ਸਕਦਾ ਕਿ ਕਿਹੜਾ ਬਾਲ ਬਿਆਸਾ ਦੇ ਕੰਢੇ ਤੇ ਬੈਠੇਗਾ।

ਪਾਸੇ ਮਾਰ ਮਾਰ ਕੇ ਚਲਦੀ ਬਿਆਸਾਂ। ਬਿਆਸਾ ਦੇ ਕੰਢੇ ਤੇ ਅਰਜਨ ਦੇਵ ਬੈਠੇ ਹੋਏ ਸਨ ਤੇ ਵੇਖ ਰਹੇ ਸਨ ਰੰਗ ਬਿਆਸਾ ਦਾ। ਉਛਾਲੇ ਮਾਰਦੀ ਬਿਆਸਾ ਦਾ ਰੰਗ ਬਰਸਾਤੀ ਸੀ। ਉਛਾਲੇ ਖਾ ਰਹੀ ਸੀ, ਰੂਹ ਮਹਾਂ ਰਿਸ਼ੀ ਦੀ, ਮਹਾਂ ਪੁਰਸ਼ ਸੀ, ਵੇਖਣ ਨੂੰ ਭਾਵੇਂ ਉਮਰ ਛੋਟੀ ਸੀ, ਪਰ ਮਨ ਦਾ ਬਲਵਾਨ ਸੀ, ਮਾਸੂਮ ਜਿਹਾ ਅਰਜਨ ਸੋਚ ਰਿਹਾ ਸੀ। ਬੜੇ ਵੱਡੇ ਕੰਮ ਕਰਨੇ ਹਨ। ਭਰਾ ਜੀ ਤੇ ਐਵੇਂ ਲੋਭ, ਮੋਹ ਤੇ ਮਾਇਆ ਵਿਚ ਫੱਸ ਗਏ ਹਨ। ਸਾਨੂੰ ਏਸ ਤੋਂ ਉੱਚਾ ਹੋ ਕੇ ਸੋਚਣਾ ਚਾਹੀਦਾ ਏ। ਗੁਰੂ ਨਾਨਕ ਦਾ ਦਰਬਾਰ ਏ, ਲੋਕ ਸਾਥੋਂ ਬਹੁਤ ਮੰਗਦੇ ਹਨ, ਅਸਾਂ ਬਹੁਤ ਕੁਝ ਦੇਣਾ ਏ, ਏਸ ਭੋਲੀ-ਭਾਲੀ ਜਨਤਾ ਨੂੰ।

ਅਰਜਨ ਦੇਵ ਟੱਬਰ ਵਿਚ ਸਭ ਤੋਂ ਛੋਟਾ ਸੀ ਏਸ਼ ਲਈ ਹਰ ਇਕ ਦੀ ਨਜ਼ਰ ਦਾ ਮਰਕਜ਼ ਸੀ, ਭੋਲਾ ਭਾਲਾ, ਨੂਰਾਨੀ ਚਿਹਰਾ, ਹੰਸੂ-ਹੰਸੂ ਕਰਦਾ ਮੁੱਖੜਾ, ਛੋਟਾ ਮੂੰਹ ਤੇ ਵੱਡੀਆਂ ਗੱਲਾਂ।

ਮੱਥਾ ਚੌੜਾ, ਨੈਣ ਨੂਰਾਨੀ, ਕੱਦ ਕਾਠ ਛੋਟੀ ਉਮਰ ਵਿਚ ਹੀ ਨਿਕਲ ਆਇਆ ਸੀ, ਸਰੀਰ ਭਰਵਾਂ ਸੀ। ਖਿੱਦੋ ਖੇਡਦਿਆਂ ਇਕ ਵਾਰ ਬੁੜ੍ਹਕਿਆ, ਕਮਰੇ ਵਿਚ ਆਣ ਵੜਿਆ, ਟੰਮਣੇ ਚੜ੍ਹ ਬੈਠਾ ਖਿੱਦੋ, ਨਾਨਾ ਜੀ ਦਾ ਕਮਰਾ ਸੀ। ਪਲੰਘ ਤੇ ਚੜ੍ਹ ਕੇ ਖਿੱਦੋ ਲਾਹੁਣ ਲੱਗੇ, ਪਲੰਘ ਹਿੱਲ ਪਿਆ, ਗੁਰੂ ਮਹਾਰਾਜ ਅੰਤਰ ਧਿਆਨ ਸਨ। ਆਖਣ ਲੱਗੇ, ਕੌਣ ਵੱਡਾ ਪੁਰਖ ਏ, ਜਿੰਨ੍ਹੇ ਮੇਰਾ ਮੰਜਾ ਹਿਲਾਇਆ ਏ—

ਇਹ ਕਿਹੜਾ ਵਡਾ ਪੁਰਖ ਹੈ ਭਾਰੀ,
ਜਿਸ ਮੰਜੀ ਹਿਲਾਈ ਸਾਡੀ ਸਾਰੀ।

ਇੰਨੇ ਚਿਰ ਨੂੰ ਬੀਬੀ ਭਾਨੀ ਆ ਗਈ ਤੇ ਆਖਣ ਲੱਗੀ, ਦੋਹਤਾ ਏ।

ਫੁਰਮਾਇਆ ਗੁਰੂ ਮਹਾਰਾਜ ਨੇ—ਦੋਹਿਤਾ, ਬਾਣੀ ਕਾ ਬੋਹਿਥਾ।

ਖਿੱਦੋ ਆਪ ਫੜ ਕੇ ਦਿੱਤਾ ਤੇ ਛਾਤੀ ਨਾਲ ਲਾਇਆ, ਮੱਥਾ ਚੁੰਮਿਆ, ਪਿਆਰ ਕੀਤਾ, ਅਸੀਸ ਦਿੱਤੀ ਤੇ ਖੇਡਣ ਭੇਜ ਦਿੱਤਾ। ਲੰਗਰ ਵਿਚ ਬੈਠਾ, ਬਾਰ-ਬਾਰ ਮੋੜਿਆ ਭੇਰਾਵਾਂ, ਪਰ ਅਰਜਨ ਦੇਵ ਨਾ ਮੁੜਿਆ, ਨਾਨੇ ਦੇ ਓਗਰੇ ਦੇ ਕਟੋਰੇ ਵਿਚੋਂ ਗਰਾਹੀਆਂ ਲੈਣੋ ਨਾ ਮੁੜੇ। ਮਜਬੂਰਨ ਸਤਿਗੁਰਾਂ ਫ਼ਰਮਾਇਆ :

ਠਹਿਰ ਓਇ ਬਾਲ ਦਿਆ ਮਾਲਕਾ।

ਕਿੰਨਾਂ ਭਾਗਾਂ ਵਾਲਾ ਜੀਅ ਸੀ, ਪੈਂਤੀ ਅੱਖਰੀਂ ਗੁਰੂ ਅਮਰ ਦਾਸ ਤੋਂ ਸਿੱਖੀ ਗੋਡੇ ਮੁੱਢ ਬੈਠ ਕੇ ਤੇ ਗਣਿਤ ਬਾਬਾ ਮੋਹਰੀ ਤੋਂ, ਦੇਵਨਾਗਰੀ ਪਾਂਧੇ ਕੋਲੋਂ ਤੇ ਸੰਸਕ੍ਰਿਤ ਪੰਡਤ ਬੇਣੀ ਕੋਲੋਂ। ਬਾਬਾ ਮੋਹਨ ਨੇ ਆਸਣ ਤੇ ਬਿਠਾ ਕੇ ਧਿਆਨ ਲਾਉਣ ਦੀ ਵਿਉਂਤ ਦੱਸੀ। ਜਿਉਂ ਜਿਉਂ ਗੋਡਾ ਨਿਵਾ ਕੇ ਦੀਵਾਨ ਵਿਚ ਬੈਠੇ ਕੀਰਤਨ ਕਰਨ ਦਾ ਸਵਾਦ ਪੈ ਗਿਆ। ਸੁਰਾਂ ਦਾ ਉਤਾਰ ਚੜ੍ਹਾ ਸਮਝ ਆ ਗਿਆ, ਰਾਗ ਦੀ ਸੋਝੀ ਹੋ ਗਈ। ਸ਼ਬਦਾਂ ਦੀ ਪਹਿਚਾਨ ਹੋਈ, ਲਫ਼ਜ਼ ਆਪਣੀ ਮੁੱਠ ਵਿਚ ਆਏ, ਕਲਮ ਰੰਗਾਂ ਦੀ ਚੋਣ ਕਰਨ ਲੱਗ ਪਈ। ਕਾਗਜ਼ ਤੇ ਕੁਦਰਤ ਉਲੀਕੀ ਜਾਣ ਲੱਗ ਪਈ। ਚਿੱਤਰਕਾਰ ਅੰਦਰ ਲੁਕਿਆ ਬੈਠਾ ਪਿਆ ਸੀ, ਬਾਹਰ ਨਿਕਲ ਆਇਆ। ਵੱਡਿਆਂ ਘਰਾਂ ਦੀਆਂ ਵੱਡੀਆਂ ਗੱਲਾਂ। ਜਿਨ੍ਹਾਂ ਦੇ ਘਰ ਘੋੜੀਆਂ ਹੋਣ, ਘੋੜ ਸਵਾਰੀ ਨਾ ਆਵੇ। ਗੱਲ ਸ਼ੌਕ ਦੀ ਏ, ਜਿਹੜਾ ਕਰੇ ਸੋ ਪਾਵੇ, ਕਸਬ ਉਹ ਜਿਹੜਾ ਸਿੱਖਿਆ ਜਾਵੇ ? ਜਿਸ ਦਿਲ ਲਾ ਕੇ ਸਿੱਖਿਆ, ਓਸੇ ਨੇ ਕਮਾਲ ਹਾਸਲ ਕੀਤਾ। ਜੇ ਉਸਤਾਦ ਮਿਲ ਜਾਏ ਕਾਬਲ ਤੇ ਫੇਰ ਬਾਤ ਹੀ ਕਿਆ ਏ। ਘੋੜ ਸਵਾਰ ਫੇਰ ਕੋਲੋਂ ਦੀ ਨਹੀਂ ਲੰਘ ਸਕਦਾ। ਘੋੜ ਸਵਾਰੀ ਖੇਡ ਏ ਸ਼ਾਹਸਵਾਰਾਂ ਦੀ। ਵੱਡਿਆਂ ਦੇ ਪੁੱਤਾਂ ਦੀਆਂ ਵੱਡੀਆਂ ਖੇਡਾਂ। ਨੇਜ਼ੇ-ਬਾਜ਼ੀ, ਤਲੀ ਤੇ ਜਾਨ ਰੱਖ ਕੇ ਕਿੱਲਾ ਪੁੱਟਣਾ ਤੇ ਵਾਗਾਂ ਫੜ ਕੇ ਗੱਸੇ ਤੇ ਨੱਚਣਾ। ਬਾਦਸ਼ਾਹਵਾਂ ਦੇ ਪੁੱਤ ਬਾਦਸ਼ਾਹ ਹੀ ਹੁੰਦੇ ਹਨ। ਨੇਜ਼ੇ-ਬਾਜ਼ੀ ਵਿਚ ਕਮਾਲ ਕੀਤਾ। ਧੁੰਮ ਸੀ ਸਾਰੇ ਮਾਝੇ ਵਿਚ ਨੇਜ਼ੇ ਬਾਜ਼ੀ ਦੀ। ਪਰ ਇਹ ਖੇਡ ਸਿਰਫ ਮੌਜ ਦੀ ਸੀ, ਮਨ ਚਾਹਿਆ ਤੇ ਖੇਡ ਲਈ ਨਹੀਂ ਤੇ ਕਿਸੇ ਪਾਂਧੇ ਨਹੀਂ ਸੀ ਆਖਿਆ ਜ਼ਰੂਰ ਖੇਡਣੀ ਏ ਨਹੀਂ ਤੇ ਰੋਟੀ ਹਜ਼ਮ ਨਹੀਂ ਹੋਣੀ।

ਉਮਰ ਛੋਟੀ ਸੀ ਤੇ ਛੋਟੇ ਹੁੰਦਿਆਂ ਈ ਵਿਆਹ ਰਚਾ ਦਿੱਤਾ ਮਾਪਿਆਂ ਨੇ। ਮਾਂ ਨੂੰਹ ਦਾ ਮੁਖੜਾ ਵੇਖਣਾ ਚਾਹੁੰਦੀ ਸੀ, ਨਿੱਕੀ ਜਿਹੀ ਨੂੰਹ ਦਾ। ਮੁੰਡਾ ਵਿਆਹੁਣ ਚੜ੍ਹਿਆ ਜੰਞ ਬੰਨ੍ਹ ਕੇ। ਚੜ੍ਹਿਆ ਲਾੜਾ ਵਿਆਹੁਣ ਸਹੁਰਿਆਂ ਦੇ ਘਰ, ਅੱਗੇ ਬੜੇ ਪੁੱਠੇ ਪੁੱਠੇ ਰਿਵਾਜ ਸਨ, ਪਿੰਡ ਵਾਲਿਆਂ ਅੜਾਉਣੀ ਜਿਹੀ ਪਾ ਦਿੱਤੀ। ਮਸਖਰੀਆਂ ਕਰਨੀਆਂ, ਜੰਞ ਨੂੰ ਮਜ਼ਾਕ ਕਰਨਾ ਤੇ ਲਾੜੇ ਨੂੰ ਪਰਖਣਾ। ਹਰ ਨਵੇਂ ਸੂਰਜ ਤੇ ਹਰ ਨਵੀਂ ਅੜਾਉਣੀ ਪਿੰਡ ਵਾਲੇ ਸਿਆਣੇ ਬੰਦੇ ਜਵਾਈ ਦੀ ਪ੍ਰੀਖਿਆ ਲੈ ਹੀ ਲਿਆ ਕਰਦੇ ਸਨ। ਇਹਦਾ ਕੋਈ ਬੁਰਾ ਵੀ ਨਹੀਂ ਸੀ ਮੰਨਦਾ। ਪਿੰਡ ਵਾਲੇ ਚਾਤਰ

ਸਨ, ਗੁਰਾਂ ਦੀ ਜੰਞ 'ਚ ਪੰਜਾਬ ਦੇ ਚੋਣਵੇਂ ਬਰਾਤੀ ਸਨ। ਇਕ ਸਿਆਣੇ ਨੇ ਆਖਿਆ, ਬਈ ਬਰਾਤੀਓ। ਸਾਡੇ ਪਿੰਡ ਦਾ ਰਿਵਾਜ਼ ਏ ਕਿ ਜਦ ਕੋਈ ਜਵਾਈ ਵਿਆਹੁਣ ਆਏ ਤਾਂ ਉਹ ਸਾਡੇ ਮੁੰਡਿਆਂ ਨਾਲ ਨੇਜ਼ੇਬਾਜ਼ੀ ਖੇਡੇ, ਜਿੱਤੇ ਤੇ ਵਿਆਹ ਕੇ ਲੈ ਜਾਏ ਨਹੀਂ ਤੇ......

ਇਕ ਬਰਾਤੀ ਨੇ ਆਖਿਆ ਜੇ ਨਾ ਜਿੱਤੇ ਤੇ ਫੇਰ ?

ਫ਼ੇਰ ਕੀ ਵਿਆਹ ਤੇ ਅਸਾਂ ਕਰਨਾ ਈ ਏ ਅਸੀਂ ਫੇਰ ਜਵਾਈ ਨੂੰ ਆਪਣੇ ਘਰ ਰੱਖ ਲਵਾਂਗੇ, ਘਿਓ ਦੇ ਕਟੋਰੇ ਪਿਆ-ਪਿਆ ਕੇ ਜਵਾਨ ਕਰ ਲਵਾਂਗੇ, ਆਪੇ ਹੀ ਇਕ ਮਹੀਨੇ ਵਿਚ ਮੁੰਡਿਆਂ ਦਾ ਮੂੰਹ ਭੰਨਣ ਜੋਗਾ ਹੋ ਹੀ ਜਾਏਗਾ। ਇਕ ਵਾਰ ਜੇ ਹਾਰ ਖਾ ਹੀ ਗਿਆ ਤਾਂ ਦੂਜੀ ਵਾਰ ਜਿੱਤ ਜਾਏਗਾ।

ਦਰਖ਼ਤ ਦਾ ਡਾਹਣ ਵੱਢ ਕੇ ਕਿੱਲਾ ਗੱਡ ਦਿੱਤਾ, ਆਖਣ ਲੱਗੇ ਬੀਬਾ ਕਿੱਲੀ ਗੱਡੀ ਏ, ਪਿੰਡ ਵਾਲਿਆਂ ਦਾ ਰੀਝ ਲੱਥ ਜਾਊ ਤੇ ਤੇਰੇ ਸ਼ਗਨ ਵੀ ਪੂਰੇ ਹੋ ਜਾਣਗੇ। ਇਹੋ ਜਿਹੀਆਂ ਕਿੱਲੀਆਂ ਸਾਡੇ ਪਿੰਡ ਦੇ ਮੁੰਡੇ ਉਂਗਲ ਲਾ ਕੇ ਪੁੱਟ ਸਕਦੇ ਹਨ।

ਘੋੜਾ ਮੋਹਰੇ ਲਿਆ ਖੜਾ ਕੀਤਾ। ਚਲੋ ਤੁਹਾਡੀ ਮਰਜ਼ੀ, ਵਾਗਾਂ ਫੜੀਆਂ ਤੇ ਘੋੜੇ ਨੂੰ ਜ਼ਰਾ ਕੁ ਜਾਂਚਿਆ, ਇਕ ਵਾਰ ਘੋੜੇ ਦੀ ਦੁੜਕੀ ਵੀ ਵੇਖੀ, ਹੱਥਾਂ ਤੇ ਪਾ ਕੇ ਵੇਖਿਆ, ਘੋੜਾ, ਚਾਲ ਪਰਖੀ, ਸੁਭਾਅ ਵੇ ਖਿਆ ਤੇ ਨੇਜ਼ੇ ਨੂੰ ਹੱਥਾਂ ਤੇ ਤੋਲਿਆ ਵੀ। ਏਨੇ ਨੂੰ ਘੋੜੇ ਦੀ ਰਫ਼ਤਾਰ ਵੀ ਜਾਂਚੀ ਗਈ, ਘੋੜੇ ਨੂੰ ਅੱਡੀ ਵੀ ਲਾਈ, ਵਾਗਾਂ ਵੀ ਥੰਮ੍ਹੀਆਂ, ਜਰਾ ਕੁ ਰੁਕਿਆ ਘੋੜਾ, ਮਾੜੀ ਜਿਹੀ ਨੇਜ਼ੇ ਦੀ ਖੋਭ ਦਿੱਤੀ, ਕਿਲਾ, ਕਿੱਲੀ ਵਾਂਗੂੰ ਉਖਾੜ ਕੇ ਲੈ ਗਏ ਅਰਜਨ ਦੇਵ।

ਵਾਹ ਵਾਹ ਕਰ ਉੱਠਿਆ ਪਿੰਡ ਸਾਰਾ, ਨੇਜ਼ੇ ਨੇ ਪੱਤ ਰਖਾਈ। ਘੋੜੇ ਨੂੰ ਥਾਪੀ ਦਿੱਤੀ ਤੇ ਉਤਰਿਆ ਸਵਾਰ।

ਪਿੰਡ ਵਾਲਿਆਂ ਉਦੋਂ ਸਿਹਰੇ ਬੰਨ੍ਹ ਦਿੱਤੇ।

ਭਾਂਡੇ ਮਾਂਜਣੇ ਲੰਗਰ ਵਿਚ ਤੇ ਬਜ਼ੁਰਗਾਂ ਦੀ ਮੁੱਠੀ ਚਾਪੀ ਕਰਨੀ, ਮੰਜੇ ਧੁੱਪੇ-ਛਾਵੇਂ ਤੇ ਛਾਵਿਓਂ ਧੁੱਪੇ ਕਰਨਾ ਸੇਵਾ ਗਿਣਿਆ ਜਾਂਦਾ ਸੀ। ਗੁਰੂ ਅਮਰ ਦਾਸ ਜੀ ਦੀ ਸੰਗਤ ਵਿਚ ਬੈਠ ਕੇ, ਸੋਚ ਨੂੰ ਪੁੱਠ ਦਿੱਤੀ। ਇਮਾਰਤਾਂ ਦੀ ਉਸਾਰੀ ਉਹਨਾਂ ਮੁਗ਼ਲ ਹਮਦਰਦੀਆਂ ਤੋਂ ਸਿੱਖੀ, ਬੂਟੇ ਲਾਉਣੇ ਤੇ ਰਾਖੀ ਕਰਨੀ ਰਾਈਂ ਲੋਕਾਂ ਦੱਸੀ। ਇੰਨੀ ਪੱਕੀ ਹੋ ਗਈ ਸੀ,

ਕੱਚੀ ਪਿੱਲੀ ਇੱਟ ਭਾਵੇਂ [ਸ਼ਰੀਕਾਂ ਨੇ ਲਾਉਣ ਦੀ ਕੋਸ਼ਿਸ਼ ਕੀਤੀ ਹੋਵੇ, ਪਰ ਇਕ ਵੀ ਇੱਟ ਹਰਿਮੰਦਰ ਨੂੰ ਨਾ ਲੱਗਣ ਦਿੱਤੀ। ਜਿਹੜੀ ਜ਼ਰਾ ਕੁ ਜ਼ਮੀਨ ਦਾਗੀ ਸੀ ਉਹ ਵੀ ਪਰੇ ਵਗਾਹ ਮਾਰੀ। ਬੰਦੋਬਸਤ ਸਾਰਾ ਵੱਡੇ ਭਰਾ ਦੇ ਹੱਥ ਵਿਚ ਸੀ। ਦਖ਼ਲ ਨਾ ਦਿੱਤਾ ਭਰਾ ਦੀ ਹਰ ਸਮੇਂ, ਹਰ ਵੇਲੇ, ਹਰ ਹਾਲਤ ਵਿਚ ਇਜ਼ਤ ਕੀਤੀ, ਕਦੇ ਸਾਹਮਣੇ ਅੱਖਾਂ ਚਾਰ ਕਰਕੇ ਨਾ ਵੇਖਿਆ।

ਇਹ ਲੈਣ ਵਾਲਾ ਜੀਅ ਏ, ਏਸੇ ਨੇ ਝੋਲੀ ਭਰਨੀ ਏ। ਰਸ ਉਹੋ ਚੂਸ ਸਕਦਾ ਏ, ਜਿਹਦੀ ਮਿੱਠੀ ਜੀਭ ਹੋਵੇ। ਭਰਾ-ਭਰਾ ਹੀ ਸਨ, ਭਰਾ ਆਪਣੀ ਥਾਂ ਸਨ, ਅਰਜਨ ਦੇਵ ਦਾ ਮਾਂ ਵਿਚ ਕਿੰਨਾਂ ਕੁ ਪਿਆਰ ਸੀ। ਕਈ ਵਾਰ ਉਹ ਉਹਦਾ ਮੂੰਹ ਚੁੰਮਦੀ। ਸ਼ਾਇਦ, ਸ਼ਹੀਦੀ ਪਾਉਣ ਦੀਆਂ ਲੋਰੀਆਂ ਦੇ ਰਹੀ ਹੋਵੇ।

ਅਰਜਨ ਦੇਵ ਕੀ ਸੀ ? ਗੁਰੂ ਜਾਣੇ, ਅੰਬ ਦਾ ਬੂਟਾ ਵਿਹੜੇ ਵਿਚ ਲੱਗਾ ਹੋਇਆ ਸੀ। ਵੇਖੋ, ਕਦੋਂ ਮਿੱਠੇ ਅੰਬ ਚੂਪਣ ਨੂੰ ਮਿਲਦੇ ਹਨ।

ਕੋਈ ਨਿਰਾਲੀ ਸ਼ੈਅ ਸੀ, ਅਰਜਨ ਦੇਵ। ਨਗ ਕਿਹੜੀ ਮੁੰਦਰੀ ਵਿਚ ਜੜਿਆ, ਜਾਣਾ ਸੀ ਇਹ ਕੁਦਰਤ ਹੀ ਜਾਣਦੀ ਏ, ਵਕਤ ਦੀ ਇੰਤਜ਼ਾਰ ਸੀ। □

## ਧਰਤੀ ਰੰਗ ਬਦਲੇ

ਪਿਉ ਦੀ ਜੁੱਤੀ ਜਦੋਂ ਪੁੱਤ ਦੇ ਮੇਚੇ ਆ ਜਾਏ ਤਾਂ ਪਿਉ ਨੂੰ ਪੁੱਤ ਦੀਆਂ ਗੱਲਾਂ ਸੁਣਨੀਆਂ ਪੈਂਦੀਆਂ ਹਨ ਅਤੇ ਕਈ ਵਾਰੀ ਪੁੱਤ ਦੀਆਂ ਗ਼ਲਤ ਗੱਲਾਂ ਦੇ ਨਾਲ ਹਾਂ ਵਿਚ ਹਾਂ ਮਿਲਾਉਣੀ ਪੈਂਦੀ ਏ। ਜਦੋਂ ਭਾਈ ਜੇਠਾ ਗੁਰੂ ਰਾਮ ਦਾਸ ਬਣ ਗਿਆ, ਗੁਰੂ ਪਦਵੀ ਮਿਲ ਗਈ, ਓਦੋਂ ਪੁੱਤ ਜਵਾਨ ਹੋ ਗਏ। ਹਾਣੀ ਆਪਣੇ ਮੋਢਿਆਂ ਤੱਕ ਆਉਣ ਲੱਗ ਪਏ। ਪਲੇਠੀ ਦਾ ਪੁੱਤ ਪ੍ਰਿਥੀ ਚੰਦ ਤੇ ਸੁੱਖ ਨਾਲ ਸਤਾਰਾਂ ਵਰ੍ਹਿਆਂ ਦਾ ਗੱਭਰੂ ਹੋ ਚੁੱਕਾ ਸੀ। ਉਸ ਮਹੁਰੇ ਦੀ ਗੰਦਲ ਨੇ ਘਰ ਵਿਚ ਅਸ਼ਾਂਤੀ ਫੈਲਾ ਦਿੱਤੀ ਸੀ। ਗੱਲ-ਗੱਲ ਵਿਚ ਲੱਤ ਅੜਾਉਨ ਲੱਗ ਪਿਆ। ਰੱਤੀ ਜਿੰਨੀ ਗੱਲ ਤੇ ਵੀ ਝਗੜਾ ਖੜਾ ਕਰ ਦੇਂਦਾ। ਗੁਰੂ ਮਹਾਰਾਜ ਖ਼ਾਮੋਸ਼ ਉਹਦੀਆਂ ਹਰਕਤਾਂ ਵੇਖ ਰਹੇ ਸਨ, ਉਹਨੂੰ ਢਿੱਲ ਦੇ ਰਹੇ ਸਨ। ਉਹਦੀ ਪਤੰਗ ਕਿੰਨੀ ਕੁ ਅੱਧ ਅਸਮਾਨ ਵਿਚ ਉੱਡ ਸਕਦੀ ਏ, ਏਸ ਗੱਲ ਦਾ ਅੰਦਾਜ਼ਾ ਲਗਾ ਰਹੇ ਸਨ। ਉਸਦੀ ਨੀਚਤਾ ਕਿੱਥੋਂ ਤੱਕ ਅੱਪੜ ਸਕਦੀ ਏ, ਗੁਰੂ ਘਰ ਨੂੰ

ਇਹਦਾ ਕਿੱਥੋਂ ਤੱਕ ਮੁਕਾਬਲਾ ਕਰਨਾ ਪਊ। ਪਰ ਪ੍ਰਿਥੀ ਚੰਦ ਇਹ ਨਹੀਂ ਸੀ ਜਾਣਦਾ ਕਿ ਪਤੰਗ ਆਸਮਾਨ ਵਿਚ ਤਾਰੀਆਂ ਲਾ ਰਹੀ ਏ ਪਰ ਡੋਰ ਵਾਲਾ ਪਿੰਨਾ ਤੇ ਗੁਰੂ ਦੇ ਹੱਥ ਏ। ਜਦੋਂ ਵੀ ਇਕ ਵਾਰ ਤੁਣਕਾ ਮਾਰਿਆ ਤੇ ਗੁੱਡੀ ਬੋ-ਕਾਟਾ ਹੋ ਜਾਣੀ ਏ। ਏਸ ਗੱਲ ਦੀ ਸਮਝ ਉਮਰ ਹੰਢਾਉਣ ਨਾਲ ਆਉਂਦੀ ਏ। ਕੱਚੀਆਂ ਹੱਡੀਆਂ ਵਿਚ ਸਿਰਫ਼ ਲਹੂ ਦਾ ਹੀ ਜੋਸ਼ ਹੁੰਦਾ ਏ। ਹੱਡੀਆਂ ਪੱਕਣ ਤੇ ਲਹੂ ਗਾੜ੍ਹਾ ਹੁੰਦਾ ਏ। ਗੁਰੂ ਦੇ ਵਿਹੜੇ ਵਿਚ ਪ੍ਰਿਥੀ ਚੰਦ ਨੇ ਸੇਹ ਦਾ ਤੱਕਲਾ ਗੱਡ ਦਿੱਤਾ ਸੀ, ਪੁਆੜੇ ਖੜੇ ਕਰਨ ਦਾ। ਗੁਰੂ ਮਹਾਰਾਜ ਆਪਣੇ ਪੁੱਤ ਦਾ ਮੂੰਹ ਵੇਖੀ ਜਾ ਰਹੇ ਸਨ। ਮੂਰਖ ਏ, ਸਮਝ ਜਾਏਗਾ ਪਰ ਪੁੱਤ ਦੇ ਦੰਦ ਦਿਨ-ਬਦਿਨ ਤਿੱਖੇ ਹੁੰਦੇ ਜਾ ਰਹੇ ਸਨ।

ਇਹ ਦੁਨੀਆਂ, ਇਹ ਹਯਾਤੀ, ਦੁੱਖਾਂ ਦੀ ਸੇਜ ਏ, ਪਰ ਉਹਨੂੰ ਸੁਖੀ ਔਲਾਦ ਹੀ ਕਰ ਸਕਦੀ ਏ, ਏਸ ਤਰ੍ਹਾਂ ਸਤਿਗੁਰੂ ਉਚਾਰ ਰਹੇ ਸਨ। ਪ੍ਰਿਥੀ ਚੰਦ ਦਿਨ-ਬਦਿਨ ਮੂੰਹ ਜ਼ੋਰ ਤੇ ਅੱਥਰਾ ਹੁੰਦਾ ਜਾ ਰਿਹਾ ਸੀ। ਸਤਿਗੁਰੂ ਵੇਖ ਰਹੇ ਸਨ ਪਰ ਚੁੱਪ ਸਨ। ਵੇਖ ਰਹੇ ਸਨ ਪੁੱਤ ਦੇ ਕਾਰੇ, ਮਾਇਆ ਇਕੱਠੀ ਕਰਨੀ, ਰੁਪਈਏ ਗਿਣ ਕੇ ਸੰਦੂਕੜੀ ਭਰ ਕੇ ਤਾਲਾ ਲਾਉਣ ਦਾ ਉਹਦਾ ਸ਼ੌਕ ਦਿਨ-ਬਦਿਨ ਵੱਧਦਾ ਜਾ ਰਿਹਾ ਸੀ। ਉਹ ਗੁਰੂ ਘਰ ਦਾ ਮਾਲਕ ਇਕੋ ਦਿਨ ਵਿਚ ਹੀ ਬਣਨਾ ਚਾਹੁੰਦਾ ਸੀ। ਗੁਰ ਗੱਦੀ ਉਹਦੀਆਂ ਅੱਖਾਂ ਸਾਹਮਣੇ ਘੁੰਮ ਰਹੀ ਸੀ। ਉਹ ਆਪਣੇ ਪਿਤਾ ਦੇ ਫ਼ੈਸਲੇ ਦਾ ਇੰਤਜ਼ਾਰ ਕਰਨ ਲਈ ਤਿਆਰ ਨਹੀਂ ਸੀ। ਉਹ ਚਾਹੁੰਦਾ ਸੀ ਗੁਰ ਗੱਦੀ ਉਹਨੂੰ ਮਿਲ ਜਾਵੇ, ਅੱਗਾ ਕਿਸ ਵੇਖਿਆ ਸੀ, ਪਿਛਲੀ ਗੱਲ ਪਿੱਛੇ ਰਹੀ, ਗੱਲ ਤੇ ਹੁਣ ਦੀ ਕਰੇ। ਉਹ ਇਹ ਗੱਲ ਨਹੀਂ ਸੀ ਜਾਣਦਾ ਕਿ ਗੁਰ ਗੱਦੀ ਕਿਸੇ ਦੀ ਜੱਦੀ ਜਾਇਦਾਦ ਨਹੀਂ। ਪਲੇਠੀ ਦਾ ਪੁੱਤ ਈ ਜਾਇਦਾਦ ਦਾ ਵਾਰਿਸ ਬਣੇਗਾ, ਇਹ ਵੀ ਕੋਈ ਜ਼ਰੂਰ ਨਹੀਂ। ਬਾਕੀ ਦੇ ਭਰਾਵਾਂ ਨੂੰ ਐਵੇਂ ਹਿੱਸਾ ਦੇ ਕੇ ਮਗਰੋਂ ਲਾਹਿਆ ਜਾ ਸਕਦਾ ਏ। ਏਸ ਗੱਲ ਨੂੰ ਪੱਕਾ ਕਰ ਦਿੱਤਾ ਸੀ ਚਾਗੜ ਹੱਥਿਆਂ ਨੇ।

ਗੱਦੀ, ਸੇਵਾ, ਤਿਆਗ, ਤਪੱਸਿਆ ਤੇ ਬੇਗਰਜ਼ੀ ਵਿਚ ਆਉਂਦੀ ਏ। ਗੱਦੀ ਓਸੇ ਨੂੰ ਮਿਲੇਗੀ ਜਿਹੜਾ ਗੱਦੀ ਸੰਭਾਲਣ ਦੇ ਯੋਗ ਹੋਵੇਗਾ। ਇਹ ਸਾਰੀ ਕੌਮ ਦਾ ਸਵਾਲ ਸੀ। ਕਿਸੇ ਇਕ ਘਰ ਦਾ ਇਹਦੇ ਨਾਲ ਕੋਈ ਵਾਸਤਾ ਨਹੀਂ ਸੀ। ਗੁਰਾਂ ਨੇ ਇਹ ਵਿਚਾਰ ਕਰਕੇ, ਕਸਵੱਟੀ

ਤੇ ਪਰਖ਼ ਕੇ ਫ਼ੈਸਲਾ ਕਰਨਾ ਸੀ, ਪਰ ਢਾਗੜ ਹੱਥੋਂ ਪ੍ਰਿਥੀ ਚੰਦ ਨੂੰ ਨਿਚੱਲਿਆਂ ਨਹੀਂ ਸਨ ਬਹਿਣ ਦੇਂਦੇ।

ਏਸ ਮੂਰਖ਼ ਨੂੰ ਕੌਣ ਸਮਝਾਏ, ਇਹਦੇ ਖਾਨੇ ਕੌਣ ਇਹ ਗੱਲ ਪਾਏ ਕਿ ਧੱਕੇਸ਼ਾਹੀ ਗੁਰੂ ਘਰ ਵਿਚ ਨਹੀਂ ਚੱਲ ਸਕਦੀ। ਹਿੱਕ ਦਾ ਧੱਕਾ ਕਿਸੇ ਨੇ ਬਰਦਾਸ਼ਤ ਨਹੀਂ ਕਰਨਾ। ਪਰ ਸਾਡੀਆਂ ਗੱਲਾਂ ਤੇ ਉਹਨੂੰ ਕੌੜੀਆਂ ਲੱਗਦੀਆਂ ਹਨ। ਸਾਡੀ ਚੰਗੀ ਗੱਲ ਵੀ ਉਹਨੂੰ ਮੰਦੀ ਸੁੱਝਦੀ ਏ। ਠੂਹੇਂ ਵਾਂਗੂ ਰੜਕਦੀ ਏ, ਸਾਡੇ ਮੂੰਹੋਂ ਨਿਕਲੀ, ਉਹਦੇ ਭਲੇ ਦੀ ਗੱਲ। ਇਹਦਾ ਇਲਾਜ ਸਿਰਫ਼ ਇਕੋ ਈ ਏ। ਹੁਣ ਮਰਿਆਦਾ ਨੂੰ ਸਾਹਮਣੇ ਰੱਖ ਕੇ ਪੁੱਤ ਨਾਲ ਅੱਖਾਂ ਚਾਰ ਕੀਤੀਆਂ ਜਾਣ। ਮਸੰਦ ਤੇ ਮਾਇਆ ਦੇ ਲੋਭੀ ਹਨ, ਐਵੇਂ ਸਬਜ਼ ਬਾਗ਼ ਵਿਖਾਈ ਜਾ ਰਹੇ ਹਨ।

ਇਕ ਸ਼ਿੱਖ ਨੇ ਅਰਜ਼ ਕੀਤੀ, ਪ੍ਰਿਥੀ ਚੰਦ ਨੇ ਲੰਗਰ ਵਿਚ ਰਸਦ ਤੋਲ ਕੇ ਦੇਣੀ ਸ਼ੁਰੂ ਕਰ ਦਿੱਤੀ ਏ। ਲੰਗਰ ਵਿਚ ਤੋਲ ਕੇ ਰਸਦ ਦਿੱਤੀ ਜਾਏ ਤਾਂ ਲੰਗਰ ਕਿੰਨਾ ਚਿਰ ਚੱਲੂੰ। ਕੌਣ ਜਾਣਦਾ ਏ ਕਿ ਕਿੰਨੇ ਯਾਤਰੂ ਅੱਜ ਆਉਣੇ ਹਨ, ਤੇ ਕਿੰਨੀ ਰਸਦ ਦੀ ਲੋੜ ਏ। ਅੱਜ ਯਾਤਰੀ ਕਿੰਨੇ ਆਉਣੇ ਹਨ, ਕੋਈ ਅੰਦਾਜ਼ਾ ਲਗਾਇਆ ਨਹੀਂ ਜਾ ਸਕਦਾ, ਜੇ ਲੰਗਰ ਜ਼ਿਆਦਾ ਪੱਕ ਗਿਆ ਤਾਂ ਖ਼ਰਾਬ ਹੋ ਜਾਏਗਾ, ਇਹ ਵੀ ਕੋਈ ਗੱਲ ਏ, ਜਿੰਨਾ ਲੰਗਰ ਪਕਾਇਆ ਓਨਾ ਹੀ ਖਾਧਾ ਗਿਆ। ਕਦੇ ਘਾਟ ਨਹੀਂ ਆਈ। ਰਸਦ ਵਾਲੇ ਕੋਠੇ ਕਦੇ ਖ਼ਾਲੀ ਹੋਏ ਕਿਸੇ ਨੇ ਵੇਖੇ ਹਨ? ਕਦੇ ਨਹੀਂ। ਸੰਗਤ ਆਪੇ ਅਨਾਜ ਲੈ ਆਉਂਦੀ ਏ, ਲੰਗਰ ਕਦੋਂ ਪੱਕ ਗਿਆ ਤੇ ਕਿੰਨੀ ਸੰਗਤ ਲੰਗਰ ਛੱਕ ਗਈ, ਇਹਦਾ ਕਿਸੇ ਕਦੇ ਹਿਸਾਬ ਰੱਖਿਆ ਏ? ਇਹ ਕੰਮ ਹਿਸਾਬ-ਕਿਤਾਬ ਦੇ ਨਹੀਂ। ਲੰਗਰ, ਸ਼ਰਧਾ ਤੇ ਵਿਸ਼ਵਾਸ ਤੇ ਚੱਲਦਾ ਏ।

—ਵਕਤ ਵੇਖੋ, ਤੇਲ ਵੇਖੋ ਤੇ ਤੇਲ ਦੀ ਧਾਰ ਵੇਖੋ, ਗੁਰੂ ਭਲੀ ਕਰੂ। ਲੰਗਰ ਵਿਚ ਬਰਕਤਾਂ ਹੀ ਰਹਿਣਗੀਆਂ, ਤੋਟ ਨਹੀਂ ਆਉਣੀ।

—ਮਸੰਦ ਵੀ ਹੁਣ ਹਰ ਗੱਲ ਵਿਚ ਲੱਤ ਅੜਾਉਣ ਲੱਗ ਪਏ ਹਨ। ਗੋਇੰਦਵਾਲ ਇਸ ਤਰ੍ਹਾਂ ਬਦਨਾਮ ਹੋ ਜਾਏਗਾ ਜੇ ਇਨ੍ਹਾਂ ਦੇ ਨੱਕ ਵਿਚ ਨਕੇਲ ਨਾ ਪਾਈ ਜਾਏਗੀ।

—ਸਮਾਂ ਆਪੇ ਹੀ ਕਾਰਜ ਸਵਾਰ ਦੇਂਦਾ ਹੈ, ਵਕਤ ਬੜਾ ਬਲਵਾਨ ਏ, ਧੀਰਜ ਤੇ ਠਰੰਮੇ ਨਾਲ ਵਕਤ ਲੰਘਾਓ, ਬੋਲੇ ਸਤਿਗੁਰੂ।

—ਉਸਾਰੀ ਬੰਦ ਕਰਨ ਦਾ ਵੀ ਹੁਕਮ ਮਿਲਿਆ ਏ, ਇਕ ਸੇਵਕ ਦੇ ਬੋਲ ਸਨ।

—ਗੁਰੂ ਦੇ ਕੰਮ ਕਦੇ ਬੰਦ ਨਹੀਂ ਹੋਏ, ਵਿਚਾਰ ਕਰ ਲੈਂਦੇ ਹਾਂ, ਉਹਦੀ ਵੀ ਰਾਹ ਨਿਕਲ ਆਊ। ਸਾਹਿਬਜ਼ਾਦੇ ਨੂੰ ਆਪਣੀ ਹੋਂਦ ਦਾ ਚਾਨਣ ਨਹੀਂ ਤੇ ਜਦੋਂ ਚਾਨਣ ਹੋ ਜਾਏਗਾ ਤਾਂ ਆਪਣੇ ਆਪ ਹੀ ਰਾਹ ਨਿਕਲ ਆਏਗਾ। ਵਕਤ ਆਪਣੇ ਆਪ ਹੀ ਰੰਗ ਬਦਲਦਾ ਏ, ਧਰਤੀ ਨੇ ਵੀ ਤਾਂ ਰੰਗ ਬਦਲਣਾ ਹੀ ਹੋਇਆ। ਸਮਾਂ ਆਪੇ ਹੀ ਰਾਹ ਦੱਸੂ। ਤੁਸੀਂ ਆਪਣੇ ਕਾਰਜ ਕਰੀ ਜਾਵੋ, ਬਚਨ ਸਨ ਸਤਿਗੁਰੂ ਦੇ।

ਗੋਇੰਦਵਾਲ ਦੀ ਧਰਤੀ ਰੰਗ ਬਦਲ ਰਹੀ ਸੀ, ਕੁਦਰਤ ਨੇ ਆਪਣਾ ਸਿੰਘਾਸਨ ਵਿਛਾ ਦਿੱਤਾ, ਗੋਇੰਦਵਾਲ ਵਿਚ ਗੁਰੂ ਪਿਆਰੇ ਮਾਲਾ ਜਪ ਰਹੇ ਸਨ, ਬਾਉਲੀ ਤੇ ਇਸ਼ਨਾਨ ਕਰਨ ਵਾਲਿਆਂ ਦੀ ਭੀੜ ਸੀ। □

## ਮੀਣਾ ਹੋਇਆ ਪ੍ਰਿਥੀਆ

ਜਦੋਂ ਗੁਰੂ ਘਰ ਵਿਚ ਕਪੁੱਤ ਹੀ ਜੰਮ ਪਵੇ ਤੇ ਫੇਰ ਪਿਤਾ ਕੀ ਕਰੇ। ਓਸ ਘਰ ਵਿਚ ਜਿਸ ਨੇ ਸਾਰੇ ਪੰਜਾਬ ਨੂੰ ਰੌਸ਼ਨੀ ਦੇਣੀ ਸੀ ਸਾਰੀ ਕੌਮ ਨੂੰ, ਉਹਦੇ ਘਰ ਦੇ ਚਿਰਾਗ਼ ਜਦੋਂ ਲੋਅ ਦੇਣ ਤੋਂ ਜਵਾਬ ਦੇ ਜਾਣ ਤੇ ਉਹਦਾ ਪਿਤਾ ਦੁਖੀ ਨਾ ਹੋਵੇ ਤਾਂ ਕੀ ਹੋਵੇ। ਗੋਇੰਦਵਾਲ ਦੀ ਧਰਤੀ ਵਿਚ ਗੁਰੂਆਂ ਦੇ ਨਾਂ ਦੀ ਜੋਤ ਜਗਦੀ ਸੀ। ਲੋਕ ਚਾਨਣ ਦੀਆਂ ਝੋਲੀਆਂ ਭਰ-ਭਰ ਕੇ ਘਰਾਂ ਨੂੰ ਲਿਜਾਂਦੇ ਸਨ ਪਰ ਗੋਇੰਦਵਾਲ ਦੇ ਚੁਬਾਰਿਆਂ ਵਿਚ ਹਨੇਰਾ ਸੀ, ਤੁਸੀਂ ਪੁੱਛੋਗੇ ਕਿ ਉਹ ਕਿੱਦਾਂ, ਵੱਡਾ ਪੁੱਤ ਕੁਰਾਹੇ ਪੈ ਗਿਆ ਸੀ, ਛੋਟਾ ਆਪਣੀ ਮਸਤੀ ਵਿਚ ਸੀ, ਨਿੱਕਾ ਬਾਲ ਅਜੇ ਇੰਨੀ ਸੁਰਤ ਵਿਚ ਨਹੀਂ ਸੀ ਕਿ ਪਿਤਾ ਦੀ ਲਾਠੀ ਸੰਭਾਲ ਸਕੇ। ਵੱਡੇ ਪੁੱਤ ਨੇ ਘਰ ਵਿਚ ਭੜਥੂ ਪਾਇਆ ਹੋਇਆ ਸੀ। ਮਸੰਦਾਂ ਦੀ ਉਸ਼ਕਲ ਤੇ ਊਲ-ਜਲੂਲ ਬੋਲਦਾ ਸੀ। ਸੰਗਤ ਉਹਦੀ ਏਸ ਲਈ ਮਾੜੀ ਕੁ ਇੱਜ਼ਤ ਕਰਦੀ ਸੀ ਕਿ ਗੁਰੂ ਅੰਸ਼ ਏ, ਪਰ ਜਦੋਂ ਘਰ ਵਿਚ ਭਾਂਡੇ ਹੀ ਖੜਕਣੇ ਸ਼ੁਰੂ ਹੋ ਜਾਣ ਤਾਂ ਫੇਰ ਚੌਂਕੇ ਵਿਚ ਸ਼ਾਂਤੀ ਕਿੱਦਾਂ ਰਹਿ ਸਕਦੀ ਏ। ਪਿਤਾ ਦੁਖੀ ਸੀ, ਪੁੱਤ ਸਮਝ ਜਾਏ ਉਹਨੂੰ ਸਮਝਾਉਣ ਦਾ ਯਤਨ ਵੀ ਕੀਤਾ ਪਰ, ਉਹ ਸਮਝਣ ਵਾਲੇ ਦਿਨ ਜੰਮਿਆ ਹੀ ਨਹੀਂ ਸੀ। ਉਹਦੇ ਤੇ ਮੋਢਿਆਂ ਤੇ ਖ਼ੁਮਾਰੀ ਚੜ੍ਹੀ ਹੋਈ ਸੀ। ਉਹਦੇ ਮਗਰ ਭੂਤਰੇ ਮਸੰਦਾਂ ਦੀਆਂ ਡਾਂਗਾਂ, ਉਛਾਲੇ ਮਾਰ ਰਹੀਆਂ ਸਨ। ਮਾਂਗਵੀਂ ਧਾੜ ਤੇ ਆਕੜਿਆ ਫਿਰਦਾ ਸੀ।

ਜਦ ਪਿਤਾ ਦੇ ਪਿਆਰ ਦੀ ਗੱਲ ਦਾ ਮੁੱਲ ਨਾ ਪਿਆ ਤਾਂ ਫੇਰ ਗੁਰੂ ਰਾਮਦਾਸ ਨੇ ਗੁਰਗੱਦੀ ਤੇ ਬੈਠ ਕੇ ਹੁਕਮ ਦਿੱਤਾ ਪੁੱਤ, ਇਹ ਗੁਰਗੱਦੀ ਬਾਜ਼ਾਰ ਵਿਚ ਹੱਟੀ ਤੇ ਵਿਕਦੀ ਹਲਦੀ ਨਹੀਂ ਤੇ ਨਾ ਹੀ ਇਹ ਜੱਦੀ ਜਾਇਦਾਦ ਏ, ਤੇ ਨਾ ਈ ਪਿਓ ਦਾਦੇ ਵੱਲੋਂ ਮਿਲੀ ਵਿਰਾਸਤ ਏ, ਇਹ ਕੰਨ ਖੋਲ੍ਹ ਕੇ ਸੁਣ ਲੈ ਕਿ ਗੱਦੀ ਓਸੇ ਨੂੰ ਮਿਲਣੀ ਏ ਜਿਹੜਾ ਇਹਦੇ ਲਾਇਕ ਏ। ਗੱਦੀ ਧੁਰੋਂ ਜਿਹਦੇ ਨਾਂ ਲਿਖੀ ਹੋਈ ਏ ਓਸੇ ਨੂੰ ਹੀ ਮਿਲਣੀ ਏ। ਗੱਦੀ ਵਾਸਤੇ ਝਗੜਾ ਕਰਨਾ ਫ਼ਜ਼ੂਲ ਏ, ਪੁੱਤ ਝਗੜਾ ਕਰਨਾ ਕੋਈ ਚੰਗਾ ਨਹੀਂ। ਭਗਤੀ, ਸੇਵਾ ਤੇ ਤਿਆਗ ਵਿਚ ਨਿਪੁੰਨ ਹੋ ਜਾ ਲੋਕ ਤੇਰੇ ਮਗਰ ਹੋਣਗੇ, ਸਿਆਣਿਆਂ ਦੀ ਗੱਲ ਪੱਲੇ ਬੰਨ੍ਹ, ਸਿਆਣਿਆਂ ਦਾ ਆਖਿਆ ਤੇ ਔਲੇ ਦਾ ਖਾਧਾ ਪਿੱਛੋਂ ਸੁਆਦ ਦੇਂਦਾ ਹੈ।

ਅੱਗੋਂ ਪ੍ਰਿਥੀ ਚੰਦ ਆਖਣ ਲੱਗਾ, ਮੈਂ ਫ਼ੈਸਲੇ ਵਿਚ ਬਹੁਤਾ ਚਿਰ ਇਤਜ਼ਾਰ ਨਹੀਂ ਕਰਨਾ, ਮੈਂ ਜਲਦੀ ਫ਼ੈਸਲਾ ਚਾਹੁੰਦਾ ਹਾਂ। ਜੇ ਪਿਤਾ ਜੀ ਨੇ ਮੇਰੇ ਹੱਕ ਵਿਚ ਫ਼ੈਸਲਾ ਨਾ ਦਿੱਤਾ ਤਾਂ ਮੈਂ ਮਜਬੂਰ ਹੋ ਜਾਵਾਂਗਾ, ਆਪਣੀ ਤਾਕਤ ਦਾ ਵਿਖਾਵਾ ਕਰਨ ਲਈ। ਮੇਰੀਆਂ ਬਾਹਵਾਂ ਵਿਚ ਜ਼ੋਰ ਏ, ਮੇਰੀਆਂ ਡਾਂਗਾਂ ਮੇਰੇ ਵੱਲ ਉਲਾਰ ਹਨ। ਸ਼ਾਇਦ ਇਹ ਫ਼ੈਸਲਾ ਮੈਨੂੰ ਡਾਂਗਾਂ ਦੇ ਜ਼ੋਰ ਆਪ ਹੀ ਕਰਨਾ ਪਵੇਗਾ।

—ਫ਼ੈਸਲਾ ਹੋਣ ਵਾਲਾ ਈ ਏ, ਪੁੱਤ ਘਬਰਾਈਦਾ ਨਹੀਂ, ਛਿੱਬੇ ਨਹੀਂ ਪਈਦਾ। ਡਾਂਗਾਂ ਭਲਿਆਂ ਲੋਕਾਂ ਦੇ ਪੁੱਤ ਨਹੀਂ ਵਿਖਾਉਂਦੇ। ਇਹ ਤੇ ਪਿਆਰ ਦਾ ਸੌਦਾ ਏ, ਸ਼ਰਧਾ ਦੀ ਗੱਲ ਏ। ਜਾਇਦਾਦਾਂ ਤੇ ਡਾਂਗਾਂ ਨਾਲ ਵੰਡੀਆਂ ਜਾਂਦੀਆਂ ਸੁਣੀਆਂ ਹਨ, ਪਰ ਗੁਰਗੱਦੀ ਦਾ ਫ਼ੈਸਲਾ ਡਾਂਗਾਂ ਨਹੀਂ ਕਰਦੀਆਂ। ਇਹ ਇਲਾਹੀ ਫ਼ੈਸਲਾ ਏ, ਕੁਦਰਤ ਹੀ ਕਰੂ, ਫ਼ਰਮਾਇਆ ਸਤਿਗੁਰੂ ਰਾਮਦਾਸ ਨੇ।

—ਨਾ ਮੈਂ ਇੰਤਜ਼ਾਰ ਕਰਨੀ ਏਂ ਤੇ ਨਾ ਮੈਂ ਕਿਸੇ ਦਾ ਅਹਿਸਾਨ ਹੀ ਮੰਨਣਾ ਏ, ਮੇਰਾ ਹੱਕ ਏ ਤੇ ਮੈਂ ਗੱਦੀ ਖੋਹ ਲੈਣੀ ਏ।

—ਝਗੜਾ ਪਿਤਾ ਦੇ ਸੰਗ ਨਹੀਂ ਹੁੰਦਾ।

—ਨਰਮੀ, ਖ਼ਾਮੋਸ਼ੀ ਤੇ ਹੱਥ ਜੋੜਿਆਂ ਵੀ ਕਦੇ ਫ਼ੈਸਲੇ ਹੋਏ ਨੇ। ਪ੍ਰਿਥੀ ਚੰਦ ਬੋਲਿਆ।

ਦੁਖੀ ਪਿਤਾ ਨੇ ਕ੍ਰੋਧ ਨੂੰ ਆਪਣੇ ਨੇੜੇ ਫੜਕਣ ਨਹੀਂ ਸੀ ਦਿੱਤਾ। ਧੀਰਜ ਦੀ ਮੂਰਤੀ ਬਣੇ ਬੈਠੇ ਸੋਚ ਰਹੇ ਸਨ ਪਰ ਦੁਖੀ ਹਿਰਦੇ ਨੂੰ ਰੋਕ ਨਾ

ਸਕੇ। ਮੇਰੇ ਸਤਿਗੁਰੂ ਆਖਣ ਲੱਗੇ ਭਲੇ ਘਰਾਂ ਦੇ ਇਹ ਚਾਲੇ ਠੀਕ ਨਹੀਂ, ਸ਼ੋਭਾ ਨਹੀਂ ਦਿੰਦੀ ਇਹੋ ਜਿਹੀ ਬੋਲੀ, ਆਪਣੀ ਕੁਲ ਵੱਲ ਝਾਤੀ ਮਾਰ। ਆਪਣੀ ਪ੍ਰਤਿਭਾ ਵੱਲ ਵੀ ਵੇਖ। ਗੁਰੂ ਨਾਨਕ ਦੀ ਗੱਦੀ ਦੀ ਸ਼ਰਮ ਕਰ, ਜ਼ਬਾਨ ਨੂੰ ਲਗਾਮ ਦੇ, ਠੰਢ ਵਰਤਾ। ਸਾਊਆਂ ਦੇ ਪੁੱਤ ਏਸ ਤਰ੍ਹਾਂ ਤੇਜ਼ ਤਰਾਰ ਬੋਲਿਆਂ ਨਹੀਂ ਕਰਦੇ।

—ਪਿਤਾ ਜੀ ਤੁਸਾਂ ਮੈਨੂੰ ਮਜਬੂਰ ਕਰ ਦਿੱਤਾ ਏ ਕਿ ਮੈਂ ਆਪਣੀ ਜ਼ਬਾਨ ਖੋਲਾਂ। ਤੁਸੀਂ ਫ਼ੈਸਲੇ ਵੱਲ ਤੇ ਆਉਂਦੇ ਹੀ ਨਹੀਂ ਸਗੋਂ ਉਰਲੀਆਂ ਪਰਲੀਆਂ ਗੱਲਾਂ ਨਾਲ ਟਾਲ ਰਹੇ ਓ। ਜਿਸ ਮੁੰਡੇ ਨੂੰ ਨਲੀ ਪੂੰਝਣ ਦੀ ਜਾਚ ਨਹੀਂ ਉਹਦੇ ਸਿਰ ਤੇ ਹੱਥ ਰੱਖਦੇ ਹੋ। ਜਿਸ ਬੰਦੇ ਨੇ ਸਾਰਾ ਕਾਰ ਵਿਹਾਰ, ਸਾਰੀ ਜਾਇਦਾਦ ਦਾ ਇੰਤਜ਼ਾਮ ਆਪਣੇ ਹੱਥ ਵਿਚ ਲੈ ਲਿਆ ਏ ਤੇ ਇਕ ਇਕ ਪੈਸੇ ਦਾ ਹਿਸਾਬ ਆਪਣੀ ਵਹੀ ਤੇ ਚੜ੍ਹਾ ਦਿੱਤਾ ਏ, ਕੋਈ ਇਕ ਕੌਡੀ ਦੀ ਬੇਈਮਾਨੀ ਵੀ ਨਹੀਂ ਕਰ ਸਕਦਾ। ਰਸਦ ਲੰਗਰ ਵਿਚ ਨਾਪ ਤੋਲ ਕੇ ਪੁੱਜ ਰਹੀ ਏ। ਸੰਗਤ ਖ਼ੁਸ਼ ਏ। ਇਕ ਦਮੜੀ ਅਜ਼ਾਇਆਂ ਨਹੀਂ ਜਾਣ ਦਿੰਦਾ ਪੁੱਤ। ਮੈਂ ਗੁਰੂ ਨਾਨਕ ਦੀ ਗੱਦੀ ਨੂੰ ਵੱਟਾ ਥੋੜ੍ਹਾ ਲਾ ਰਿਹਾ ਹਾਂ, ਸਗੋਂ ਮੈਂ ਤਾਂ ਸੰਭਾਲ ਕਰ ਰਿਹਾ ਹਾਂ, ਕੀ ਇਹ ਮੇਰੀ ਮੂਰਖ਼ਤਾ ਏ, ਭਰੇ ਘਰ ਨੂੰ ਕੋਈ ਸੰਨ੍ਹ ਨਾ ਲਾਏ। ਮੈਂ ਤੇ ਰਾਖੀ ਕਰ ਰਿਹਾ ਹਾਂ ਰਾਖਾ ਹਾਂ, ਤੁਸਾਂ ਕਦੇ ਮੈਨੂੰ ਪਿਆਰ ਨਾਲ ਥਾਪੜਾ ਵੀ ਨਹੀਂ ਦਿੱਤਾ, ਤੁਹਾਨੂੰ ਮੇਰਾ ਮੱਥਾ ਚੁੰਮਣਾ ਚਾਹੀਦਾ ਸੀ, ਸ਼ਾਬਾਸ਼ ਦੇਣੀ ਚਾਹੀਦੀ ਸੀ, ਪਰ ਤੁਸੀਂ ਤੇ ਮੈਨੂੰ ਘੂਰ-ਘੂਰ ਕੇ ਵੇਖਦੇ ਹੋ, ਮੇਰੇ ਵੱਲ ਕਦੇ ਸਵੱਲੀ ਨਜ਼ਰ ਕਰਕੇ ਨਹੀਂ ਵੇਖਿਆ। ਜਿਹੜਾ ਮੁੰਡਾ ਅਜੇ ਚੌਂਕੇ ਚੋਂ ਬਾਹਰ ਨਹੀਂ ਨਿਕਲਿਆ ਉਹਨੂੰ ਭਰੇ ਦਰਬਾਰ ਵਿਚ ਚੁੰਮਦੇ ਹੋ. ਉਹਨੂੰ ਲਾਲ ਲੱਗੇ ਹੋਏ ਹਨ। ਕੀ ਮੈਂ ਏਨਾ ਹੀ ਭੈੜਾ ਹਾਂ ਕੀ ਮੈਂ ਤੁਹਾਡਾ ਪੁੱਤ ਨਹੀਂ। ਮੇਰਾ ਤੁਹਾਡੀ ਜਾਇਦਾਦ ਤੇ ਕੋਈ ਹੱਕ ਨਹੀਂ, ਮੈਂ ਕੀ ਬੁਰਾ ਕਰ ਰਿਹਾ ਹਾਂ, ਕੀ ਮੇਰਾ ਇਹ ਗੁਨਾਹ ਹੈ ਕਿ ਮੈਂ ਆਪਣੇ ਹੱਕ ਦੀ ਰਾਖੀ ਕਰਦਾ ਹਾਂ, ਹੱਕ ਮੰਗਦਾ ਹਾਂ, ਮੈਨੂੰ ਤੁਸੀਂ ਐਵੇਂ ਹੀ ਬਦਨਾਮ ਕਰ ਦਿੱਤਾ ਏ। ਮੈਂ ਆਪਣੇ ਛੋਟੇ ਭਰਾ ਨੂੰ ਆਪਣੇ ਹਿੱਸੇ ਵਿਚੋਂ ਆਪ ਦੇ ਦੇਵਾਂਗਾ। ਤੁਸੀਂ ਮੈਨੂੰ ਅਸ਼ੀਰਵਾਦ ਦਿਓ, ਪ੍ਰਿਥੀਆ ਆਖ ਰਿਹਾ ਸੀ।

—ਪੁੱਤ ਤੂੰ ਗ਼ਲਤੀ ਤੇ ਏਂ, ਇਹ ਗੁਰ ਮਰਿਆਦਾ ਨਹੀਂ ਆਖਦੀ। ਇਹ ਗੁਰਗੱਦੀ ਮੇਰੀ ਜ਼ਰ-ਖ਼ਰੀਦ ਜਾਇਦਾਦ ਨਹੀਂ। ਇਹ ਬਖ਼ਸ਼ਿਸ਼ ਏ,

ਇਲਾਹੀ ਦਾਤ ਏ, ਜਿਹੜੀ ਮੈਨੂੰ ਬੜੀ ਘਾਲਨਾ ਘਾਲਣ ਤੋਂ ਬਾਅਦ ਮਿਲੀ ਏ। ਇਹ ਕਿਸੇ ਦੇ ਨਾਂ ਲਿਖੀ ਹੋਈ ਆਉਂਦੀ ਏ। ਮੇਰੇ ਘਰ ਦਾ ਕੋਈ ਜੱਦੀ ਮਕਾਨ ਨਹੀਂ। ਜੇ ਤੈਨੂੰ ਨਜ਼ਰ ਆਉਂਦਾ ਈ ਸਾਂਭ ਲੈ, ਦਾਦੇ ਨੇ ਕੋਈ ਵੱਖਰੀ ਜਾਇਦਾਦ ਨਹੀਂ ਛੱਡੀ ਜਿਹੜੀ ਤੂੰ ਆਪਣੇ ਕਬਜ਼ੇ ਵਿਚ ਕਰ ਲਵੇਂ, ਪਰ ਜਿਹੜੀ ਚੀਜ਼ ਸੰਗਤ ਦੀ ਹੈ ਉਹਦੀ ਮਾਲਕ ਤੇ ਸੰਗਤ ਹੀ ਏ ਨਾਂ? ਉਹ ਜਿਹਨੂੰ ਚਾਹੇਗੀ ਦੇਵੇਗੀ। ਇਹਦੇ ਵਿਚ ਮੈਂ ਕੁਝ ਨਹੀਂ ਕਰ ਸਕਦਾ। ਵਕਤ ਆਉਣ ਤੇ ਫ਼ੈਸਲਾ ਆਪੇ ਹੋ ਜਾਵੇਗਾ।

—ਬਸ ਤੁਹਾਡੀ ਤੇ ਮੇਰੀ ਲੜਾਈ ਏਸੇ ਗੱਲ ਦੀ ਏ, ਹੋਰ ਕੋਈ ਝਗੜਾ ਨਹੀਂ, ਸੰਗਤ ਕੌਣ ਏ? ਤੁਸੀਂ ਮਾਲਕ ਹੋ? ਤੁਸੀਂ ਦਾਤੇ ਹੋ, ਤੁਸੀਂ ਬਖਸ਼ਣਹਾਰ ਹੋ, ਪੁੱਤ ਨੂੰ ਬਖਸ਼ ਦਿਓ, ਤੁਹਾਡਾ ਕਿਹੜਾ ਕੋਈ ਹੱਥ ਫੜਦਾ ਏ। ਗੁਰਗੱਦੀ ਕਿਸੇ ਨੂੰ ਤੇ ਦੇਣੀ ਹੀ ਏ ਨਾ, ਮੈਨੂੰ ਹੀ ਦੇ ਦਿਓ, ਘਰ ਦੀ ਘਰ ਵਿਚ ਹੀ ਰਹਿ ਜਾਵੇਗੀ। ਪ੍ਰਿਥੀ ਬਾਰ ਬਾਰ ਆਖੀ ਜਾ ਰਿਹਾ ਸੀ।

—ਪੁੱਤ ਤੂੰ ਗਲਤੀ ਤੇ ਹੈਂ। ਗੱਦੀ ਵਿਰਸੇ ਵਿਚ ਨਹੀਂ ਮਿਲਦੀ।

ਇਹ ਫ਼ੈਸਲਾ ਮੈਂ ਪੰਜਾਂ ਦਿਨਾਂ ਦੇ ਅੰਦਰ-ਅੰਦਰ ਕਰਾਉਣਾ ਚਾਹੁੰਦਾ ਹਾਂ। ਮਸੰਦ ਮੇਰੇ ਨਾਲ ਹਨ। ਗੋਲਕ ਦੀਆਂ ਚਾਬੀਆਂ ਮੇਰੇ ਲੱਕ ਪੱਲੇ ਬੱਝੀਆਂ ਹੋਈਆਂ ਹਨ। ਮੈਨੂੰ ਜੋ ਹੁਕਮ ਕਰੋ ਮੈਂ ਭਰਾਵਾਂ ਨੂੰ ਵੰਡ ਦੇਂਦਾ ਹਾਂ। ਬਜ਼ਾਰ ਮਾਈ ਸੇਵਾਂ ਮਹਾਂ ਦੇਵ ਲੈ ਲਵੇ, ਮੈਨੂੰ ਕੋਈ ਉਜ਼ਰ ਨਹੀਂ, ਪਾਸੀਆਂ ਵਾਲਾ ਚੌਕ, ਚੁਰੱਸਤੀ ਅਟਾਰੀ ਅਰਜਨ ਦੇਵ ਨੂੰ ਦੇ ਦਿਓ, ਮੈਂ ਜ਼ਬਾਨ ਵੀ ਖੋਲ੍ਹਾਂਗਾ ਤਾਂ ਮੈਨੂੰ ਆਖਿਓ, ਮੈਂ ਤੇ ਸਿਰਫ਼ ਗੁਰ ਗੱਦੀ ਮੰਗਦਾ ਹਾਂ। ਤੁਸੀਂ ਸੰਗਤ ਤੋਂ ਪ੍ਰਵਾਨਗੀ ਲੈ ਲਵੋ। ਪ੍ਰਿਥੀਆ ਭਾਵੇਂ ਦੱਬੀ ਜ਼ਬਾਨ ਵਿਚ ਗੱਲਾਂ ਕਰਦਾ ਸੀ ਪਰ ਉਹਦੇ ਅੰਦਰ ਤਕੱਬਰ ਬਾਂਗਾਂ ਦੇ ਰਿਹਾ ਸੀ।

—ਜੇ ਪੁੱਤ ਇਹ ਫ਼ੈਸਲਾ ਤੇਰੇ ਸੋਚਣ ਦੇ ਮੁਤਾਬਿਕ ਨਾ ਹੋਇਆ ਤਾਂ ਫੇਰ?

—ਫੇਰ ਡਾਂਗ ਖੜਕੇਗੀ ਖੁੱਲ੍ਹ ਕੇ, ਗੁਰਗੱਦੀ ਤੋਂ ਲਾਹ ਕੇ ਤੁਹਾਨੂੰ ਚੁਬਾਰੇ ਵਿਚ ਆਸਣ ਲਵਾ ਦਿੱਤਾ ਜਾਊ। ਜੇ ਫੇਰ ਵੀ ਗੱਲ ਨਾ ਮੁੱਕੀ ਤਾਂ ਖ਼ੂਨ ਖ਼ਰਾਬਾ ਵੀ ਹੋ ਸਕਦਾ ਏ। ਲਹੂ ਡੁੱਲ੍ਹੇਗਾ, ਲਹੂ ਦੀਆਂ ਛੱਪੜੀਆਂ ਲੱਗਣਗੀਆਂ। ਗੁਸਤਾਖ਼ੀ ਵਧੇਗੀ। ਏਸ ਫ਼ੈਸਲੇ 'ਚ ਹੁਣ ਦਿਨ ਹੀ ਕਿੰਨੇ ਹਨ। ਭਾਣਾ ਵਰਤਣ ਤੋਂ ਪਹਿਲਾਂ ਤੁਸੀਂ ਇਹ ਫ਼ੈਸਲਾ ਆਪਣੇ ਹੱਥੀਂ ਕਰ

ਜਾਵੇ ਤਾਂ ਚੰਗਾ ਹੈ। ਡਾਂਗਾਂ ਦਰਵਾਜ਼ੇ ਤੋਂ ਓਹਲੇ ਭੀ ਰਹਿਣ ਤਾਂ ਚੰਗਾ ਹੈ। ਏਸੇ ਵਿਚ ਹੀ ਇੱਜ਼ਤ ਏ, ਮੈਂ ਤੇ ਹੁਣ ਤੁਲਿਆ ਹੋਇਆ ਹਾਂ। ਮੈਨੂੰ ਹੁਣ ਰੱਬ ਵੀ ਨਹੀਂ ਮੋੜ ਸਕਦਾ। ਮੈਂ ਕਿਸੇ ਦੀ ਹੁਣ ਗੱਲ ਨਹੀਂ ਸੁਣਨੀ। ਪ੍ਰਿਥੀ ਦੇ ਮੱਥੇ ਤੇ ਤਰੇਲੀਆਂ ਆ ਰਹੀਆਂ ਸਨ। ਇਕ ਰੰਗ ਆਉਂਦਾ, ਇਕ ਰੰਗ ਜਾਂਦਾ, ਚੱਕੀਰਾਹਾ ਰੰਗ ਬਦਲ ਰਿਹਾ ਸੀ।

ਡਾਂਗਾਂ ਨੇ ਸਿਰ ਕੱਢੇ, ਖੜੱਪੇ ਸੱਪਾਂ ਵਾਂਗੂ, ਸਿਰ ਚੁੱਕੇ ਖੂੰਡਿਆਂ ਨੇ। ਮਸੰਦ ਵੀ ਗੁਰੂ ਤੋਂ ਬੇਮੁੱਖ ਹੋ ਚੁੱਕੇ ਸਨ। ਮਾਇਆ ਨੇ ਸਾਰਿਆਂ ਨੂੰ ਅੰਨ੍ਹੇ ਕਰ ਦਿੱਤਾ ਸੀ, ਪਰ ਸਤਿਗੁਰੂ ਅਟੱਲ ਸਨ, ਉਹ ਨਹੀਂ ਸਨ ਚਾਹੁੰਦੇ ਕਿ ਲੜਾਈ ਝਗੜਾ ਹੋਵੇ, ਪਰ ਪ੍ਰਿਥੀਆ ਹੁਸ਼-ਹੁਸ਼ ਕੇ ਗਲ ਪੈ ਰਿਹਾ ਸੀ।

ਸਤਿਗੁਰਾਂ ਇਕ ਵਾਰ ਫੇਰ ਸਮਝਾਇਆ।

ਮਹਿੰ ਅੱਗੇ ਬੀਨ ਵਜਾਈ, ਕਿੰਨ ਸੁਣੀ, ਸਤਿਗੁਰ ਚਾਹੁੰਦੇ ਸਨ ਕਿ ਸ਼ਾਇਦ ਲਹੂ ਪੰਘਰ ਪਏ। ਦੁਖੀ ਪਿਓ ਨੇ ਪੁੱਤ ਨੂੰ ਇਕ ਵਾਰ ਫੇਰ ਸਮਝਾਉਣ ਦਾ ਯਤਨ ਕੀਤਾ—

ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥
ਜਿਨ ਕੇ ਜਣੇ ਬਡੀਰੇ ਤੁਮ ਹਉ
ਤਿਨ ਸਿਉ ਝਗਰਤ ਪਾਪ ॥

—ਬੇਟਾ! ਚੰਗੇ ਪੁੱਤ ਪਿਓ ਨਾਲ ਬਖੇੜਾ ਨਹੀਂ ਕਰਦੇ, ਝਗੜਾ ਕਰਨਾ ਕੋਈ ਚੰਗੀ ਗੱਲ ਥੋੜ੍ਹੀ ਏ। ਪਿਓ ਦਾ ਹਿਰਦਾ ਮੋਮ ਵਾਂਗੂੰ ਨਰਮ ਏ, ਜਿੱਦਾਂ ਚਾਹੇਂ, ਜਦੋਂ ਚਾਹੇਂ, ਡੋਹਲ ਲੈ। ਪਿਓ ਦੀਆਂ ਆਂਦਰਾਂ ਹਨ ਪੁੱਤ। ਪੁੱਤ ਤੂੰ ਅੱਖਾਂ ਦਾ ਤਾਰਾ ਏਂ। ਮੇਰੇ ਘਰ ਦਾ ਚਾਨਣ ਏਂ, ਮੈਨੂੰ ਮੇਰੇ ਨਾਲ ਆਢਾ ਨਹੀਂ ਲਾਉਣਾ ਚਾਹੀਦਾ। ਮਾਪਿਆਂ ਤੈਨੂੰ ਜੰਮਿਆ, ਖਿਡਾਇਆ, ਪਾਲਿਆ ਪੋਸਿਆ ਗਿੱਠਾਂ ਮਿਣ-ਮਿਣ ਕੇ ਵੱਡਾ ਕੀਤਾ। ਜਿਨ੍ਹਾਂ ਜ਼ਫਰ ਜਾਲਿਆ ਏ, ਉਨ੍ਹਾਂ ਨਾਲ ਪੁੱਤ ਝਗੜਾ ਕਰੇ ਤਾਂ ਮਾਪਿਆਂ ਦਾ ਕਿੰਨਾਂ ਕੁ ਦਿਲ ਦੁਖਦਾ ਏ। ਪੁੱਤ ਪਿਤਾ ਨਾਲ ਝਗੜਾ ਕਰਨਾ ਪਾਪ ਏ। ਤੂੰ ਸਾਡੇ ਘਰ ਦਾ ਜੇਠਾ ਪੁੱਤ ਏਂ। ਤੈਨੂੰ ਤਾਂ ਸਾਡੇ ਨਾਲ ਘਿਓ-ਖਿਚੜੀ ਹੋ ਕੇ ਚੱਲਣਾ ਚਾਹੀਦਾ ਏ। ਸਤਿਗੁਰਾਂ ਏਸ ਤਰ੍ਹਾਂ ਸਮਝਾਇਆ ਪੁੱਤ ਨੂੰ—

ਜਿਸ ਧਨ ਕਾ ਤੁਮ ਗਰਬੁ ਕਰਤ ਹਉ
ਸੋ ਧਨ ਕਿਸਹਿ ਨ ਆਪ ॥

ਖਿਨ ਮਹਿ ਛੋਡਿ ਜਾਇ ਬਿਖਿਆ ਰਸੁ
ਤਉ ਲਾਗੇ ਪਛੁਤਾਪ ॥

ਸੂਹੀ ਰਾਗ ਦਾ ਉਚਾਰਿਆ ਸ਼ਬਦ ਪ੍ਰਿਥੀ ਚੰਦ ਦੀ ਆਤਮਾ ਟੁੰਭਣ ਲਈ ਫ਼ਰਮਾਇਆ, ਸ਼ਾਇਦ ਪੋਤੜਿਆਂ ਦਾ ਵਿਗੜਿਆ ਪੁੱਤ ਸਿੱਧੇ ਰਾਹ ਪੈ ਜਾਏ। ਬੁੜ੍ਹਕਦਾ ਵਿਹੜਾ ਥਾਉਂ ਥਾਈਂ ਟਿਕਾਣੇ ਬੈਠ ਜਾਏ, ਚੁਬਾਰੇ ਵਿਚ ਸ਼ਾਂਤੀ ਦਾ ਵਾਤਾਵਰਣ ਗੂੰਜ ਉਠੇ। ਗੁਰੂ ਘਰ ਵਿਚ ਤੇ ਬਰਕਤਾਂ ਖੇਡਦੀਆਂ ਹੀ ਸਨ ਪਰ ਚੁਬਾਰੇ ਵਿਚ ਵੀ ਵਿਹੜਾ ਬੁੜ੍ਹਕ-ਬੁੜ੍ਹਕ ਪੈਂਦਾ ਸੀ। ਚੁਬਾਰੇ ਵਿਚ ਠੰਢ ਪਵੇ ਤੇ ਪਿਤਾ ਦਾ ਹਿਰਦਾ ਨਿਰਮਲ ਤੇ ਸ਼ਾਂਤ ਹੋਵੇ, ਔਲਾਦ ਦਾ ਦੁੱਖ ਬੁਰਾ। ਪਿਤਾ ਸਾਰੇ ਪੰਜਾਬ ਨੂੰ ਉਂਗਲੀ ਲਾ ਸਕਦਾ ਸੀ ਪਰ ਪੁੱਤ ਨੂੰ ਉਂਗਲੀ ਲਾਉਣੀ ਮੁਸ਼ਕਲ ਹੀ ਨਹੀਂ ਸੀ ਸਗੋਂ ਸਮੱਸਿਆ ਬਣ ਗਈ ਸੀ। ਇਕ ਉਲਝਣ ਜਿਹੀ ਖੜ੍ਹੀ ਹੋ ਗਈ ਸੀ। ਗੁਲਾਬ ਦੇ ਮੁੱਢ ਤੋਂ ਹੀ ਧਤੂਰਾ ਪੁੰਗਰ ਪਿਆ ਸੀ। ਨਾ ਕੋਈ ਦਲੀਲ ਕੰਮ ਆਉਂਦੀ ਸੀ ਤੇ ਨਾ ਕੋਈ ਸਲਾਹ ਹੀ ਮੰਨਦਾ ਸੀ ਪੁੱਤ। ਪੁੱਤ ਨੂੰ ਤਾਂ ਸਿਰਫ ਮਾਇਆ ਨਾਲ ਹੀ ਪਿਆਰ ਸੀ। ਇਕੋ ਹੀ ਰੱਟ ਲਈ ਜਾਂਦਾ ਸੀ ਗੱਦੀ ਚਾਹੀਦੀ ਏ। ਉਹਨੂੰ ਤੇ ਨਾ ਪਿਤਾ ਦੀ ਇੱਜ਼ਤ ਦਾ ਖ਼ਿਆਲ ਸੀ ਤੇ ਨਾ ਗੁਰੂ ਮਰਿਆਦਾ ਦਾ ਹੀ ਲਿਹਾਜ਼ ਸੀ। ਇਕੋ ਹੀ ਧੁਨ ਸਵਾਰ ਸੀ, ਹਾਏ ਗੱਦੀ, ਹਾਏ ਪੈਸਾ। ਉਹਦਾ ਇਮਾਨ ਪੈਸਾ, ਉਹਦਾ ਧਰਮ ਪੈਸਾ। ਪ੍ਰਿਥੀ ਚੰਦ ਨੇ ਰਿਸ਼ਤੇਦਾਰੀ ਨੂੰ ਵੀ ਪੈਸਿਆਂ ਨਾਲ ਤੋਲਣਾ ਆਰੰਭ ਕਰ ਦਿੱਤਾ। ਗੁਰਗੱਦੀ ਪੈਸਿਆਂ ਨਾਲ ਖ਼ਰੀਦੀ ਜਾ ਸਕਦੀ ਏ। ਤਲਵਾਰ ਨਾਲ ਤਖ਼ਤ ਖੋਹੇ ਜਾ ਸਕਦੇ ਹਨ। ਕੀ ਡਾਂਗਾਂ ਨਾਲ ਗੱਦੀ ਨਹੀਂ ਮਿਲ ਸਕਦੀ ਸੀ ?

ਪ੍ਰਿਥੀ ਚੰਦ ਨਾ ਤਾਂ ਗਿਆਨ ਦੀ ਹੀ ਕੋਈ ਗੱਲ ਸੁਣਦਾ ਸੀ ਤੇ ਨਾ ਹੀ ਅਕਲ ਤੋਂ ਕੰਮ ਲੈਂਦਾ ਸੀ। ਨਿਮਰਤਾ ਤੇ ਉਹਦੇ ਲਾਗੇ ਚਾਗੇ ਵੀ ਕਿਧਰੇ ਨਹੀਂ ਸੀ ਦਿਸਦੀ। ਚਾਰ-ਚਫੇਰੇ, ਬਖ਼ੀਲੀ, ਨਿੰਦਿਆ, ਚੁਗੱਲੀ, ਨਜਾਇਜ਼ ਹੱਕ ਲੈਣੇ ਤੇ ਜ਼ੋਰ ਵਿਖਾਉਣਾ ਬਾਹਵਾਂ ਦਾ। ਹਰ ਵੇਲੇ ਵੱਢਵੀਂ ਗੱਲ ਕਰਨੀ, ਸਤਿਗੁਰੂ ਦਾ ਹਿਰਦਾ ਦੁਖੀ ਕਰਨਾ, ਆਤਮਾ ਤਪਾਉਣੀ ਪਿਤਾ ਦੀ। ਮਾਂ ਦੇ ਕਲੇਜੇ ਹਰ ਵੇਲੇ ਤੁਖਣਾ ਦੇਈ ਰੱਖਣੀ।

ਚੁਬਾਰਾ ਦੁਖੀ, ਵਿਹੜਾ ਦੁਖੀ, ਚੌਂਕਾ ਦੁਖੀ, ਬਾਹਰੋਂ ਪ੍ਰਿਥੀ ਚੰਦ ਖ਼ੁਸ਼ ਸੀ, ਪਰ ਅੰਦਰੋਂ ਲਾਅਨਤਾਂ ਪੈਂਦੀਆਂ। ਮਾਂਹ ਮੋਠ ਰਿੰਨ੍ਹਦਾ, ਮੱਛੀ

ਵਾਂਗੂੰ ਤੜਫਦਾ, ਤੂੰਹੇਂ ਵਾਂਗੂ ਸੜਦਾ, ਮਾਇਆ ਨੇ ਸ਼ਾਂਤੀ ਤੇ ਨਾ ਬਖ਼ਸ਼ੀ ਉਹਦੀ ਝੋਲੀ ਵਿਚ ਕਲੇਸ਼, ਬੇਚੈਨੀ ਤੇ ਦੁੱਖ ਦੀਆਂ ਮੁੱਠੀਆਂ ਭਰ-ਭਰ ਕੇ ਝੋਲੀ ਭਾਰੀ ਕਰ ਦਿੱਤੀ। □

## ਪਿੱਛੇ ਝਾਤੀ ਮਾਰ ਕੇ ਦੇਖੋ

ਬਾਬੇ ਮੋਹਰੀ ਨੇ ਪ੍ਰਿਥੀ ਚੰਦ ਨੂੰ ਇਕ ਦਿਨ ਗੋਡੇ ਮੁੱਢ ਬਿਠਾ ਲਿਆ ਤੇ ਆਖਣ ਲੱਗੇ, ਪੁੱਤ ਸਿਆਣਿਆਂ ਵਿਚ ਬੈਠਿਆ ਕਰ ਤੇ ਸਿਆਣਿਆਂ ਦੀ ਮੱਤ ਲਿਆ ਕਰ, ਜੀਵਨ ਸੁਖੀ ਬਣ ਜਾਵੇਗਾ। ਮੈਥੋਂ ਸਾਖੀ ਸੁਣ, ਕਿ ਗੁਰਾਂ ਨੇ ਕਿੰਨੇ ਕੁ ਜਫ਼ਰ ਜਾਲ ਕੇ ਗੱਦੀ ਦੀ ਪ੍ਰਾਪਤੀ ਕੀਤੀ ਸੀ। ਅਸੀਂ ਵੀ ਗੁਰੂ ਦੇ ਪੁੱਤ ਸਾਂ। ਸਾਡਾ ਵੀ ਹੱਕ ਸੀ ਪਰ ਸਾਨੂੰ ਨਹੀਂ ਮਿਲਿਆ, ਸਾਡੇ ਵਿਚ ਕੁਝ ਗੱਲਾਂ ਊਣੀਆਂ ਸਨ। ਏਸ ਲਈ ਅਸੀਂ ਏਸ ਪਦਵੀ ਦੇ ਯੋਗ ਨਹੀਂ ਸਾਂ। ਜਿਹੜਾ ਯੋਗ ਸੀ ਉਹਨੂੰ ਇਹ ਪਦਵੀ ਮਿਲ ਗਈ।

—ਮਾਮਾ ਜੀ ਮੈਂ ਕਿਹੜੀ ਜ਼ਿਆਦਤੀ ਕਰ ਰਿਹਾ ਹਾਂ, ਕੀ ਮੈਂ ਗੁਰੂ ਘਰ ਦੀ ਸੇਵਾ ਨਹੀਂ ਕਰ ਰਿਹਾ, ਕੀ ਮੈਂ ਕੁਤਾਹੀ ਕਰ ਰਿਹਾ ਹਾਂ। ਮੇਰੀ ਮਿਹਨਤ ਕਿਸੇ ਨਾਲੋਂ ਘੱਟ ਏ, ਮੇਰੀ ਲਗਨ ਵਿਚ ਕੋਈ ਫ਼ਰਕ ਏ?

—ਨਹੀਂ ਬੇਟਾ, ਇਹ ਗੱਲ ਨਹੀਂ, ਗੁਰੂ ਘਰ ਦੇ ਰਾਹ ਹੀ ਵੱਖਰੇ ਹਨ, ਗੁਰੂ ਘਰ ਦੀ ਮਰਿਆਦਾ ਹੀ ਅਲੱਗ ਹੈ, ਇਹ ਦੁਨੀਆਦਾਰੀ ਨਾਲ ਟਾਕਰਾ ਨਹੀਂ ਖਾਂਦੀ। ਤੁਸੀਂ ਗੁਰੂਆਂ ਦੇ ਜੀਵਨ ਵੱਲ ਝਾਤ ਮਾਰੋ, ਤੁਹਾਨੂੰ ਆਪੇ ਹੀ ਰਾਹ ਮਿਲ ਜਾਏਗਾ। ਜਿਹੜੀ ਗੱਲ ਹੁਣ ਤੁਹਾਨੂੰ ਮੰਦੀ ਲੱਗਦੀ ਏ, ਫੇਰ ਤੁਹਾਨੂੰ ਚੰਗੀ ਲੱਗਣ ਲੱਗ ਪਵੇਗੀ। ਗੋਇੰਦਵਾਲ ਨੇ ਇਕ ਕੌਮ ਉਸਾਰਨੀ ਏ। ਗੋਇੰਦਵਾਲ ਇਕ ਸੇਧ ਦੇਵੇਗਾ। ਗੋਇੰਦਵਾਲ ਰੌਸ਼ਨੀ ਦਾ ਇਕ ਮੀਨਾਰ ਏ। ਲੋਕਾਂ ਏਸ ਮੀਨਾਰ ਤੋਂ ਚਾਨਣ ਲੈਣਾ ਏ ਤੇ ਆਪਣਾ ਜੀਵਨ ਘੜਨਾ ਏ। ਜਿਉਂ-ਜਿਉਂ ਭਿੱਜੇ ਕੰਬਲੀ ਤਿਉਂ-ਤਿਉਂ ਭਾਰੀ ਹੋ। ਆਓ ਬੇਟਾ, ਮੈਂ ਤੈਨੂੰ ਸਾਖੀ ਸੁਣਾਉਂਦਾ ਹਾਂ, ਆਪਣੇ ਗੁਰੂ ਦੀ ਲੀਲਾ ਸੁਣ।

—ਸਤਿ ਬਚਨ ਮਾਮਾ ਜੀ ਮੈਂ ਸੁਣਾਂਗਾ, ਮੈਂ ਅਮਲ ਵੀ ਕਰਾਂਗਾ, ਮੈਂ ਕੋਈ ਨਾਬਰ ਹਾਂ, ਮੈਂ ਆਗਿਆਕਾਰੀ ਹਾਂ। ਹੁਣ ਪ੍ਰਿਥੀ ਚੰਦ ਦੇ ਬੋਲਾਂ ਵਿਚ ਨਿਮਰਤਾ ਸੀ।

ਮਹਾਂ ਦੇਵ ਜੀ ਵੀ ਆ ਗਏ ਤੇ ਨਿੱਠ ਕੇ ਬਹਿ ਗਏ ਬਾਬਾ ਮੋਹਰੀ ਦੇ ਸਾਹਮਣੇ।

—ਮੁਗਲਾਂ ਦਾ ਗੜ੍ਹ, ਸ਼ਹਿਰ ਲਾਹੌਰ, ਇਕ ਮਹੱਲਾ ਨਾਂ ਚੂਨਾ ਮੰਡੀ, ਖੱਤਰੀਆਂ ਕਰਕੇ ਆਪਣੀ ਗ੍ਰਹਿਸਤੀ ਪਾਲ਼ਦੇ। ਮੁਗਲਾਂ ਦੀ ਛੱਤਰ ਛਾਵੇਂ ਆਪਣੇ ਦਿਨ ਕੱਟ ਰਹੇ ਸਨ। ਸਿੱਖੀ ਦੇ ਪ੍ਰਭਾਵ ਹੇਠਾਂ ਆਏ ਸੇਵਕ ਬਣ ਗਏ। ਗੁਰੂਆਂ ਦੀ ਉਨ੍ਹਾਂ ਦਿਨਾਂ ਵਿਚ ਬੜੀ ਚਰਚਾ ਸੀ, ਏਸ ਲਈ ਪੰਜਾਬ ਦਾ ਹਰ ਆਦਮੀ ਅਸਰ ਕਬੂਲ ਰਿਹਾ ਸੀ।

ਟੋਇਆਂ, ਟਿੱਬਿਆਂ ਤੇ ਵੱਸਿਆ ਸ਼ਹਿਰ ਲਾਹੌਰ ਰਾਵੀ ਦੇ ਕੰਢੇ, ਕਿਲ੍ਹੇ ਗੜ੍ਹ, ਬੁਰਜ, ਮਸਜਿਦਾਂ, ਗੁੰਬਦ ਤੇ ਸ਼ਾਹੀ ਮਹੱਲ ਮਾੜੀਆਂ, ਆਬਾਦੀ ਭਾਵੇਂ ਵੇਖਣ ਨੂੰ ਮੁਗਲਾਂ ਦੀ ਸੀ ਪਰ ਏਸ ਤਰ੍ਹਾਂ ਨਹੀਂ, ਖਿੱਚੜੀ ਜ਼ਿਆਦਾ ਸੀ। ਹਿੰਦੂ ਲਾਹੌਰ ਵਿਚ ਗਿਣਤੀ ਤੋਂ ਘੱਟ ਨਹੀਂ ਸਨ, ਮੇਲ ਮਿਲਾਪ ਵੀ ਖ਼ੂਬ ਸੀ, ਮੇਲੇ ਮੁਸਾਵੇ ਵੀ ਦੋਵੇਂ ਕੌਮਾਂ ਇਕੱਠੀਆਂ ਮਨਾਉਂਦੀਆਂ। ਨਿੰਦ ਵਿਚਾਰ ਰੱਤੀ ਭਰ ਨਹੀਂ ਸੀ।

ਚੂਨਾ ਮੰਡੀ ਉੱਚੀ ਥਾਂ ਤੇ ਸੀ। ਉੱਥੇ ਇਕ ਕਬੀਲਾ ਰਹਿੰਦਾ ਸੀ। ਉੱਚੇ ਬੁਰਜ ਲਾਹੌਰ ਦੇ ਬਾਰਾਂ ਦਰਵਾਜ਼ੇ ਸ਼ਹਿਰ ਲਾਹੌਰ ਦੇ, ਇਕ ਮੋਹਰੀ ਦਰਵਾਜ਼ਾ।

ਅੱਜ ਦਾ ਰੁਸ਼ਨਾਈ ਦਰਵਾਜ਼ਾ, ਸ਼ੇਰਾਂ ਵਾਲੇ ਗੇਟ ਤੋਂ ਮਸਤੀ ਗੇਟ ਵੱਲ ਜਾਈਏ, ਪਹਿਲਾ ਮੋੜ ਮੁੜੀਏ ਤੇ ਵੱਡਾ ਚੌਂਕ ਚੂਨਾ ਮੰਡੀ ਦਾ। ਏਸੇ ਨੂੰ ਚੂਨਾ ਮੰਡੀ ਦਾ ਬਜ਼ਾਰ ਆਖ ਲਵੋ, ਏਸੇ ਨੂੰ ਮਹੱਲਾ, ਡੱਬੀ ਬਾਜ਼ਾਰ ਤੇ ਉਹਦੀ ਕੱਛ ਵਿਚ ਏ। ਕੋਤਵਾਲੀ ਦਾ ਚੌਂਕ ਤੇ ਫੇਰ ਵਜ਼ੀਦ ਖ਼ਾਂ ਦੀ ਮਸਜਿਦ, ਚੇਹੱਟਾ ਬਾਜ਼ਾਰ ਤੇ ਦੂਨੀ ਚੰਦ ਦੀ ਪ੍ਰਸਿੱਧ ਹਵੇਲੀ ਜਿਥੇ ਗੁਰੂ ਨਾਨਕ ਦੇਵ ਨੇ ਆਸਾ ਦੀ ਵਾਰ ਦੀਆਂ ਪੰਦਰਾਂ ਪਹਿਲੀਆਂ ਪਉੜੀਆਂ ਉਚਾਰੀਆਂ ਸਨ ਤੇ ਦੂਨੀ ਚੰਦ ਵਿਚੋਂ ਦੂਈ ਦਾ ਜਿੰਨ ਕੱਢਿਆ ਸੀ।

ਲਾਹੌਰ ਸ਼ਹਿਰ ਤੇ ਲਾਹੌਰ ਸੀ, ਲਾਹੌਰ ਦੀਆਂ ਕਿਆ ਬਾਤਾਂ, ਪਰ ਗੁਰਾਂ ਦੇ ਮੁਖ਼ਾਰਬਿੰਦ ਵਿਚੋਂ ਨਿਕਲਿਆ ਬਚਨ ਸਿੱਧ ਹੋ ਗਿਆ ਸਮਾਂ ਪਾ ਕੇ। ਲਾਹੌਰ ਸ਼ਹਿਰ, ਜ਼ਹਿਰ ਕਹਿਰ ਸਵਾ ਪਹਿਰ।

ਜੀਵਨ ਸ਼ਹਿਰ ਦਾ ਜ਼ਿੰਦਗੀ ਵਿਚ ਜ਼ਹਿਰ ਘੋਲਣ ਵਾਲਾ, ਜ਼ਹਿਰ ਕਹਿਰ ਲਾਹੌਰ ਵਿਚ, ਹਰ ਚੀਜ਼ ਜ਼ਹਿਰੀਲੀ ਹਰ ਚੀਜ਼ ਵਿਚ ਮਿਲਾਵਟ,

ਹੁਰ ਬੰਦਾ ਬੰਦੇ ਤੇ ਕਹਿਰ ਢਾਹੁੰਦਾ, ਚਿੜੀਆਂ ਦਾ ਦੁੱਧ ਵੀ ਮਿਲ ਸਕਦਾ ਏ, ਟਕੇ ਖ਼ਰਚਿਆ।

ਜੇ ਨਹੀਂ ਮਿਲ ਸਕਦਾ ਤਾਂ ਸਿਰਫ ਅੰਮ੍ਰਿਤ ਵੇਲਾ। ਸਵਾ ਪਹਿਰ ਸੁੱਤਿਆਂ ਹੀ ਗਵਾ ਦੇਂਦੇ ਹਨ ਸ਼ਹਿਰੀ। ਘੂਕ ਸੁੱਤੀ ਲੋਕਾਈ ਨੂੰ ਜਗਾਇਆ ਬਾਬੇ ਨਾਨਕ ਨੇ। ਲੱਤ ਤੇ ਲੱਤ ਧਰ ਕੇ ਸੌਣ ਵਾਲੇ ਲਾਹੌਰ ਦੇ ਵਸਨੀਕ ਸੋਨੇ ਦਾ ਚਮਚਾ ਲੈ ਕੇ ਜੰਮੇ ਸਨ ਲਾਹੌਰ ਵਾਲੇ।

ਚੂਨਾ ਮੰਡੀ ਜਿੱਥੇ ਹੀਰਿਆਂ ਦੇ ਟੁਕੜੇ ਵਿਕਦੇ, ਮਾਣਕ ਦੀਆਂ ਕਣੀਆਂ ਤੇ ਲਾਲਾਂ ਤੇ ਹੀਰਿਆਂ ਦਾ ਮੁੱਲ ਪੈਂਦਾ, ਇਹ ਵੱਖਰਾ ਜਿਹਾ ਵਪਾਰ ਸੀ, ਏਸ ਵਪਾਰ ਤੋਂ ਹਰ ਕੋਈ ਜਾਣੂ ਸੀ। ਖ਼ਾਸ ਖ਼ਾਸ ਬੰਦੇ ਹੀ ਇਹ ਹੁਨਰ ਜਾਣਦੇ ਸਨ। ਸੋਢੀ ਕੁਲ ਦੇ ਬਹੁਤ ਸਾਰੇ ਲੋਕ ਇੱਥੇ ਰਹਿੰਦੇ ਸਨ। ਸਾਰੀ ਜਗ੍ਹਾ ਘੁੰਮ ਫਿਰ ਕੇ ਵਪਾਰ ਕਰਦੇ, ਪਰ ਵੱਸਦੇ ਚੂਨਾ ਮੰਡੀ ਵਿਚ ਏਥੇ ਲਾਲ ਰਤਨ ਦਾ ਪ੍ਰਕਾਸ਼ ਹੋਇਆ ਜਿਹਦੀ ਲੋਅ ਨਾਲ ਚਾਨਣ ਹੋਇਆ। ਉਹਦੀਆਂ ਰੂਹਾਨੀ ਕਿਰਨਾਂ ਨੇ ਠੰਢ ਵਰਤਾ ਦਿੱਤੀ। ਚੂਨਾ ਮੰਡੀ ਹੀਰਿਆਂ ਦੀ ਪਰਖ, ਹੀਰਿਆਂ ਦੀ ਜਨਮ ਦਾਤੀ, ਏਸ ਚੂਨਾ ਮੰਡੀ ਨੂੰ ਸੌ ਸੌ ਨਮਸ਼ਕਾਰ। ਬਾਬੇ ਮੋਹਰੀ ਨੇ ਹੱਥ ਜੋੜੇ।

ਮਹਾਂਦੇਵ ਤੇ ਪ੍ਰਿਥੀ ਚੰਦ ਵੀ ਹੱਥ ਜੋੜੀ ਬੈਠੇ ਹੋਏ ਸਨ।

—ਮਾਮਾ ਜੀ, ਤੁਸੀਂ ਤੇ ਸਾਡੇ ਪਿਤਾ ਦੀ ਗੱਲ ਛੋਹ ਲਈ ਏ।

—ਬੇਟੇ, ਜੱਗ-ਬੀਤੀ ਗੱਲ ਕਰਨ ਦਾ ਤੇ ਮਜ਼ਾ ਹੀ ਨਹੀਂ। ਹੱਡ ਬੀਤੀ ਗੱਲ ਕਰੀਏ ਤਾਂ ਮਜ਼ਾ ਵੀ ਆਵੇ। ਤੁਹਾਨੂੰ ਵੀ ਆਪਣਾ ਪਿੱਛਾ ਚੇਤਾ ਆਵੇ ਤੇ ਸੁਣਨ ਵਾਲਿਆਂ ਨੂੰ ਵੀ ਕੋਈ ਰੋਸ਼ਨੀ ਮਿਲੇ। ਗੁਰੂ ਕਿਸ ਤਰ੍ਹਾਂ ਬਣਦੇ ਹਨ। ਗੁਰੂ ਨੂੰ ਕਿੰਨੀਆਂ ਰਾਹਵਾਂ ਤੋਂ ਗੁਜ਼ਰਨਾ ਪੈਂਦਾ ਏ। ਗੁਰੂ ਬਣਨ ਲਈ ਕਿੰਨੀਆਂ ਕੁ ਮੁਸ਼ਕਲਾਂ ਆਉਂਦੀਆਂ ਹਨ। ਗੁਰੂ ਬਣਨਾ ਆਸਾਨ ਏ ਪਰ ਗੁਰੂ ਬਣ ਕੇ ਰਹਿਣਾ ਮੁਸ਼ਕਲ ਏ। ਗੁਰੂ ਤੇ ਬਹੁਤ ਜ਼ਿੰਮੇਂਵਾਰੀਆਂ ਹਨ, ਪੂਰੀ ਕੌਮ ਗੁਰੂ ਤੇ ਨਿਰਭਰ ਏ, ਬਾਬਾ ਮੋਹਰੀ ਬੋਲੇ।

—ਲਵ ਤੇ ਕੁਸ਼ ਦੋ ਪੁੱਤ ਸਨ, ਭਗਵਾਨ ਰਾਮ ਚੰਦਰ ਦੇ। ਲਵ ਨੇ ਲਾਹੌਰ ਵਸਾਇਆ, ਲਵ ਵੰਸ਼ ਸੋਢੀਆਂ ਦੇ ਨਾਂ ਨਾਲ ਮਸ਼ਹੂਰ ਹੋਇਆ। ਭਾਵੇਂ ਦੋਵੇਂ ਭਰਾ ਸਨ, ਦੋ ਭਾਂਡੇ ਵੀ ਚੌਂਕੇ ਵਿਚ ਪਏ ਹੋਣ ਤੇ ਖੜਕ ਪੈਂਦੇ ਹਨ। ਲਵ ਦੇ ਪੁੱਤ ਪੋਤਰੇ ਕੁਸ਼ ਦੇ ਪੁੱਤ ਪੋਤਰਿਆਂ ਨਾਲ ਖਹਿਬੜ

ਪਏ ਤੇ ਨੌਬਤ ਲੜਾਈ ਤੱਕ ਆਣ ਪੁੱਜੀ। ਜੰਗੀ ਲਹੂ ਡੁੱਲ੍ਹਵੀਂ ਲੜਾਈ ਹੋਈ। ਲਹੂ ਦੀਆਂ ਤਤੀਰੀਆਂ ਛੁੱਟੀਆਂ, ਲਹੂ ਭਰੇ ਦਰਿਆ ਭਰਾਵਾਂ ਦੇ ਲਹੂ ਨਾਲ੍ਹ। ਕੁਸ਼ ਹਾਰ ਗਏ। ਭੱਜ ਉੱਠੇ, ਜਿਹੇ ਨੱਸੇ ਉਨ੍ਹਾਂ ਬਨਾਰਸ ਕਾਂਸ਼ੀ ਆਣ ਕੇ ਦਮ ਮਾਰਿਆ ਅਤੇ ਲਵ ਦੇ ਪੋਤਿਆਂ ਨੇ ਲਾਹੌਰ ਨੂੰ ਆਪਣੀ ਰਾਜਧਾਨੀ ਬਣਾ ਲਿਆ ਤੇ ਉੱਥੇ ਹੀ ਰਾਜ ਕਰਨ ਲੱਗ ਪਏ

ਕੁਸ਼ ਵਿਚਾਰੇ ਦੇਸ਼ ਪ੍ਰਦੇਸ਼ ਟੱਕਰਾਂ ਮਾਰਦੇ, ਕਿਰਤ ਕਰਦੇ ਤੇ ਢਿੱਡ ਪਾਲਦੇ। ਬਨਾਰਸ ਵਿਦਵਾਨਾਂ ਦਾ ਸ਼ਹਿਰ ਸੀ। ਵਿੱਦਿਆ ਦੀ ਬਰਖਾ ਹੁੰਦੀ ਸੀ ਉੱਥੇ। ਸੋਢੀਆਂ ਉੱਥੇ ਵੇਦ ਪੜ੍ਹੇ। ਰਿਸ਼ੀਆਂ ਮੁਨੀਆਂ ਦੇ ਚਰਨ ਧੋ ਧੋ ਪੀਤੇ, ਵਿਦਵਾਨ ਬਣੇ, ਵੇਦ ਪੜ੍ਹ ਕੇ ਬੇਦੀ ਕਹਿਲਾਏ। ਉਨ੍ਹਾਂ ਦੇ ਬਜ਼ੁਰਗ ਦਾ ਨਾਂ ਸ੍ਰੀ ਕਾਲ ਰਾਏ ਅਤੇ ਰਾਜੇ ਦੀ ਪੋਤਰੀ ਨਾਲ ਵਿਆਹ ਕਰਵਾ ਲਿਆ, ਕਿਸਮਤ ਬਲਵਾਨ ਸੀ, ਬਾਹਵਾਂ ਵਿਚ ਬਲ ਸੀ, ਵਿਦਵਾਨ ਵੀ ਸਨ, ਬੁੱਧੀ ਏਨੀ ਚਤਰ ਸੀ ਤੇਰਾਂ ਇਲਾਕੇ ਮੁਤੀਹ ਹੋ ਗਏ। ਇਕ ਬਾਲਕ ਨੇ ਜਨਮ ਲਿਆ ਤੇ ਪਿਤਾ ਨੇ ਓਸਦਾ ਨਾਂ ਸਨੋਢ ਰਾਏ ਰੱਖਿਆ। ਓੱਥੋਂ ਲਾਗ ਲੱਗੀ ਤੇ ਫੇਰ ਉਹ ਭਰਾਵਾਂ ਦੇ ਬਰਾਬਰ ਬਹਿਣ ਜੋਗੇ ਹੋ ਗਏ।

ਲਵ ਦੇ ਪੋਤਿਆਂ ਨੂੰ ਕਿਸੇ ਨੇ ਆਣ ਕੇ ਦੱਸਿਆ ਕਿ ਕੁਸ਼ ਵੰਸ਼ ਦੇ ਲੋਕ ਬੜੇ ਵਿਦਵਾਨ ਹਨ। ਵਿਦਵਾਨ ਵੀ ਰਾਜ ਪਾਟ ਦੇ ਮਾਲਕ ਹਨ ਤਾਂ ਉਨ੍ਹਾਂ ਨੂੰ ਫੇਰ ਰਿਸ਼ਤੇਦਾਰੀ ਚੇਤੇ ਆਈ। ਉਨ੍ਹਾਂ ਸੋਚਿਆ ਜੇ ਦੋਵੇਂ ਭਰਾ ਇਕ ਵਾਰ ਫੇਰ ਮਿਲ ਜਾਈਏ ਤਾਂ ਸਾਰਾ ਦੇਸ਼ ਪਾਣੀ ਭਰੇਗਾ ਸਾਡਾ। ਇਕ ਵਾਰ ਦੇਸ਼ ਜਿੱਤ ਲਈਏ। ਅਸੀਂ ਭਰਾ ਹਾਂ। ਫੇਰ ਆਪਸ ਵਿਚ ਵੰਡ ਲਵਾਂਗੇ। ਕੋਈ ਸਾਡੇ ਸਾਹਮਣੇ ਖੰਘੂਰਾ ਮਾਰ ਕੇ ਨਾ ਲੰਘੇਗਾ। ਹਰਕਾਰੇ ਭੇਜੇ, ਲਾਗੀ ਚੜ੍ਹੇ ਘੋੜਿਆਂ ਤੇ, ਗੜਬੈਲਾਂ, ਰੱਥਾਂ ਤੇ ਬੈਠੀਆਂ ਭੈਣਾਂ, ਰੁੱਸੇ ਭਰਾ ਮਨਾਉਣ ਚੱਲੀਆਂ ਕੰਜਕਾਂ, ਗਾਨੇ ਜਾ ਬੰਨ੍ਹੇ ਵੀਰਾਂ ਨੂੰ। ਲਾਹੌਰ ਵਾਸੀ ਮੁੜ ਲਾਹੌਰ ਵਿਚ ਆਣ ਵੱਸੇ।

ਸਾਖੀਕਾਰ ਆਖਦੇ ਹਨ, ਸੋਢੀ ਲਾਹੌਰ ਦੇ ਮਾਲਕ ਸਨ, ਇਹ ਵੱਡੇ ਭਰਾ ਸਨ ਜਾਂ ਛੋਟੇ, ਇਕੋ ਲਹੂ ਸੀ। ਇਕ ਬੇਦੀ ਬਣ ਗਏ ਤੇ ਦੂਜੇ ਸੋਢੀ।

ਬੇਦੀ ਵੇਦਾਂ ਦੇ ਗਿਆਨੀ ਸਨ, ਭਰਾਵਾਂ ਨੇ ਖ਼ਾਹਿਸ਼ ਕੀਤੀ, ਯੱਗ

ਕੀਤਾ ਜਾਵੇ। ਸੋਢੀ ਧਨਵਾਨ ਸਨ, ਯੱਗ ਰਚਾਇਆ ਗਿਆ। ਬੇਦੀ ਵੇਦ ਉਚਾਰਨ ਲੱਗੇ। ਤਿੰਨ ਵੇਦ ਜਦੋਂ ਸੋਢੀ ਸੁਣ ਚੁੱਕੇ ਤੇ ਸ਼ਰਮ ਦੇ ਮਾਰੇ ਜ਼ਮੀਨ ਵਿਚ ਗੱਡੇ ਗਏ। ਜ਼ਮੀਨ ਕਿਤੇ ਵਿਹਲ ਨਾ ਦੇਵੇ, ਜਾਣ ਕਿਹੜੇ ਪਾਸੇ। ਲੋਕ ਤੇ ਤਾਅਨੇ ਮਾਰ ਰਹੇ ਸਨ।

ਰਾਜ ਸਿੰਘਾਸਨ ਤੇ ਬੈਠ ਜਾਣਾ ਤਲਵਾਰਾਂ ਦੇ ਜ਼ੋਰ ਨਾਲ, ਇਹ ਕੋਈ ਸੂਰਮਤਾਈ ਥੋੜ੍ਹਾ ਏ। ਕਲਿਆਣ ਤੇ ਵੇਦਾਂ ਵਾਲਿਆਂ ਨੇ ਕਰਨਾ ਏ। ਸ਼ਰੀਕ, ਸ਼ਰੀਕ ਦਾ ਤਾਅਨਾ ਕਿੱਦਾਂ ਸੁਣ ਲਵੇ। ਸੀਨੇ ਤੀਰ ਲੱਗਾ, ਕਟਾਰੀ ਨੇ ਹਿੱਕ ਪਾੜੀ। ਜਦ ਤੱਕ ਅਸੀਂ ਵੀ ਵੇਦਾਂ ਦੇ ਗਿਆਨੀ ਨਹੀਂ ਬਣ ਜਾਂਦੇ, ਸਾਨੂੰ ਵੀ ਲੋਕਾਂ ਨੇ ਕਦੇ ਸਤਿਕਾਰ ਨਾਲ ਨਹੀਂ ਵੇਖਣਾ। ਮਨ ਵਿਚ ਚੇਟਕ ਲੱਗੀ ਤੇ ਉਨ੍ਹਾਂ ਆਪਣਾ ਰਾਜ ਭਾਗ ਆਪਣੇ ਭਰਾਵਾਂ ਨੂੰ ਦੇ ਦਿੱਤਾ ਤੇ ਆਪ ਟੁਰ ਪਏ, ਵੇਦਾਂ ਦੇ ਬ੍ਰਹਮ ਗਿਆਨੀ ਬਣਨ। ਬਨਵਾਸੀ ਬਣ ਗਏ। ਗੰਗਾ ਤੇ ਜਮਨਾ ਦੀਆਂ ਨਦੀਆਂ ਦੇ ਆਸ਼ਰਮਾਂ ਵਿਚ ਬੈਠ, ਰਿਸ਼ੀਆਂ, ਮੁਨੀਆਂ ਤੋਂ ਵੇਦ ਪੜ੍ਹੇ। ਰਾਜ ਭਾਗ ਤਾਂ ਦਾਨ ਕਰ ਆਏ ਸਨ ਭਰਾਵਾਂ ਨੂੰ। ਹੁਣ ਲੋੜ ਪਈ ਉਪਜੀਵਕਾ ਦੀ। ਸਮੱਸਿਆ ਤੇ ਖੜ੍ਹੀ ਹੋਣੀ ਹੀ ਸ਼ੀ। ਸੰਨਿਆਸੀਆਂ ਵਾਂਗੂੰ ਜੀਵਨ ਬਿਤਾਓ। ਬਾਬਾ ਮੋਹਰੀ ਹੁਣ ਚੁੱਪ ਸੀ, ਇਕ ਸੇਵਕ ਨੇ ਵਾਰ ਪੜ੍ਹੀ—

ਕਿਤੜੇ ਖਤ੍ਰੀ ਬਾਰਹੀ ਕੇਤੜਿਆਂ ਹੀ ਬਾਵੰਜਾਹੀ।
ਪਾਵਾਜੇ ਪਾਂਚਾਧਿਆ ਫਲਿਆ ਖੋਖਰਾਇਣ ਅਵਗਾਹੀ।
ਕੇਤੜਿਆਂ ਚਉੜੋਤਰੀ ਕੇਤੜਿਆਂ ਸੇ ਰੀਣ ਵਿਲਾਹੀ।
ਕੇਤੜਿਆਂ ਅਵਤਾਰ ਹੋਇ ਚਕ੍ਰ ਵਰਤਿ ਰਾਜੇ ਦਰਗਾਹੀ।
ਸੂਰਜਵੰਸੀ ਆਖੀਅਨਿ ਸੋਮ ਵੰਸ ਸੂਰਵੀਰ ਸਿਪਾਹੀ।
ਧਰਮ ਰਾਇ ਧਰਮਾਤਮਾ ਧਰਮ ਵੀਚਾਰੁ ਨ ਬੇਪਰਵਾਹੀ।
ਦਾਨ ਖੜਗੁ ਮੰਤ੍ਰ ਭਗਤਿ ਸਲਾਹੀ॥ □

## ਬੇਦੀ ਤੇ ਸੋਢੀ

ਰਾਜ ਭਾਗ ਦੇ ਮਾਲਕ ਬੇਦੀ ਸਨ, ਉਨ੍ਹਾਂ ਦੇ ਰਾਜੇ ਦਾ ਨਾਂ ਸੀ ਅੰਮ੍ਰਿਤ ਰਾਏ। ਬਨਵਾਸੀ ਸੋਢੀ ਜਿਹੜੇ ਨਾ ਵੇਦ ਹੀ ਪੜ੍ਹ ਸਕੇ ਤੇ ਨਾ ਆਪਣਾ ਨਵਾਂ ਰਾਜ ਹੀ ਬਣਾ ਸਕੇ। ਦਰਬਦਰ ਦੀਆਂ ਟੱਕਰਾਂ ਮਾਰਨ ਜੋਗੇ ਰਹਿ ਗਏ। ਧੋਬੀ ਦੇ ਕੁੱਤੇ ਨਾ ਘਰ ਦੇ ਨਾ ਘਾਟ ਦੇ। ਘਰੋਂ ਘਰ ਗਵਾਇਆ ਤੇ ਬਾਹਰੋਂ ਭੜੂਏ ਅਖਵਾਇਆ। ਗੰਗਾ ਦੀ ਨਗਰੀ ਨੇ ਤੇ

ਨਾ ਝੱਲਿਆ। ਉਨ੍ਹਾਂ ਦੇ ਸਰਦਾਰ ਜਾਂ ਮੁਖੀਏ ਨੂੰ ਜਗਤ ਰਾਏ ਦੇ ਨਾਂ ਨਾਲ ਸੱਦਿਆ ਗਿਆ। ਸਿਰਫ ਨਾਂ ਦੇ ਹੀ ਰਾਜੇ ਸਨ। ਰਾਜ ਭਾਗ ਵਾਲੀ ਕੋਈ ਗੱਲ ਨਹੀਂ ਸੀ। ਲਾਹੌਰ ਵਿਚ ਬੇਦੀਆਂ ਦਾ ਰਾਜ ਸੀ। ਜ਼ਮਾਨੇ ਦੀ ਅਜਿਹੀ ਹਨੇਰੀ ਝੁੱਲੀ, ਰਾਜ ਦਾ ਅਜਿਹਾ ਪਾਸਾ ਪਲਟਿਆ, ਖ਼ੁਦਾ ਦੀ ਖ਼ੁਦਾਈ ਭੁੱਲ ਗਏ। ਬੁੱਧੀ ਮਲੀਨ ਹੋ ਗਈ। ਸੁਰਤ ਨਿਵਾਣ ਵੱਲ ਚਲੀ ਗਈ। ਕੁਕਰਮ ਕਰਨ ਲੱਗ ਪਏ। ਚਰਿੱਤਰ ਹੀਣ ਹੋ ਗਏ। ਧਰਮ ਕਰਮ ਖੰਭ ਲਾ ਕੇ ਉੱਡ ਗਿਆ। ਬਰਕਤ ਵਿਹੜੇ ਵਿਚੋਂ ਮੰਡਾਸਾ ਬੰਨ੍ਹ ਕੇ ਪਿੰਡੋਂ ਬਾਹਰ ਭੱਜੀ। ਰਾਜ ਜਾਂਦਾ ਰਿਹਾ। ਭਰਾ ਵੀ ਹੱਥਲ ਸਨ ਤੇ ਪ੍ਰਾਹੁਣੇ ਵੀ ਸੱਖਣੇ ਹੱਥੀਂ ਘਰ ਆਏ।

ਜਗਤ ਰਾਏ ਆਖਣ ਲੱਗਾ, "ਭਰਾ ਏਨੀਆਂ ਬਾਹਵਾਂ ਦੇ ਹੁੰਦਿਆਂ ਰਾਜ ਕੋਈ ਖੋਹ ਲਵੇ,'ਤੁਸੀਂ ਕਛੱਤਰੀ ਕਾਹਦੇ ਹੋਏ"।

—ਗਰੂਰ ਦਾ ਸਿਰ ਨੀਵਾਂ ਹੁੰਦਾ ਏ। ਮਗਰੂਰੀ ਸਾਡੇ ਮੋਢਿਆਂ ਤੇ ਚੜ੍ਹ ਬੈਠੀ ਏ ਤੇ ਤਲਵਾਰਾਂ ਵਾਲਿਆਂ ਸਾਥੋਂ ਰਾਜ ਖੋਹ ਲਿਆ ਏ। ਮੁਫ਼ਤ ਵਿਚ ਜਾਂਦਾ ਰਿਹਾ। ਸ਼ਰਮਿੰਦਗੀ ਹੁਣ ਸਾਡੇ ਬੂਹੇ ਮੱਲੀ ਬੈਠੀ ਏ, ਅਸੀਂ ਤੁਹਾਥੋਂ ਵੀ ਸ਼ਰਮਿੰਦੇ ਹਾਂ ਤੇ ਦੁਨੀਆਂ ਸਾਹਮਣੇ ਮੂੰਹ ਵੀ ਨਹੀਂ ਵਿਖਾ ਸਕਦੇ। ਜ਼ੋਰਾਵਰਾਂ ਦਾ ਸੱਤੀਂ ਵੀਹੀਂ ਸੌ, ਹੁਣ ਤੇ ਕੇਵਲ ਵੀਹ ਪਿੰਡ ਰਹਿ ਗਏ ਹਨ। ਇਹਦੇ ਵਿਚੋਂ ਦਸ ਤੁਸੀਂ ਸੰਭਾਲ ਲਵੋ ਤੇ ਦਸਾਂ ਵਿਚ ਹੀ ਅਸੀਂ ਰੋਟੀ ਟੁੱਕਰ ਚਲਾ ਲਵਾਂਗੇ। ਸਾਡੇ ਕੋਲ ਦੋ ਰੋਟੀਆਂ ਹਨ, ਇਕ ਤੁਸੀਂ ਖਾ ਲਵੋ ਤੇ ਇਕ ਨਾਲ ਅਸੀਂ ਢਿੱਡ ਦੀ ਅੱਗ ਬੁਝਾ ਲੈਂਦੇ ਹਾਂ। ਤੁਸੀਂ ਅਜੇ ਤਾਜ਼ਾ ਦਮ ਹੋ, ਰਲ ਕੇ ਇਕ ਮੁੱਠ ਹੋ ਜਾਈਏ ਤੇ ਫੇਰ ਆਪਣਾ ਰਾਜ ਭਾਗ ਖ਼ੋਹ ਲਵਾਂਗੇ, ਅੰਮ੍ਰਿਤ ਰਾਏ ਦੇ ਬੋਲ ਸਨ।

ਦੋਹਾਂ ਭਰਾਵਾਂ ਨੇ ਹੰਭਲਾ ਮਾਰਿਆ ਤੇ ਅੱਧਾ ਰਾਜ ਵਾਪਸ ਲੈ ਲਿਆ। ਦੋਵੇਂ ਰਲ ਕੇ ਬੈਠ ਗਏ। ਕਬੀਲੇ ਵਿਚੋਂ ਕਈਆਂ ਨੇ ਖੇਤੀ ਕਰਨੀ ਸ਼ੁਰੂ ਕਰ ਦਿੱਤੀ। ਅਨਾਜ ਦੀ ਉਪਜ ਨਾਲ ਬੇਦੀਆਂ ਦੇ ਕਬੀਲੇ ਦੀ ਅੰਨ ਪੂਰਨਾ ਹੋਣ ਲੱਗ ਪਈ। ਪਰ ਅਜੇ ਵੀ ਕਬੀਲੇ ਦੇ ਸਾਰੇ ਬੰਦਿਆਂ ਨੂੰ ਢਿੱਡ ਭਰਵੀਂ ਰੋਟੀ ਨਸੀਬ ਨਹੀਂ ਸੀ ਹੁੰਦੀ। ਏਨੀ ਜਲਦੀ ਕਿਹੜੇ ਪਰ ਲੱਗ ਜਾਂਦੇ ਹਨ। ਸੋਢੀ ਤਾਂ ਅੱਗੇ ਹੀ ਟਪਰੀਵਾਸ ਬਣ ਗਏ ਸਨ। ਸਾਰੇ ਦੇ ਸਾਰੇ ਰਾਜਿਆਂ ਦੇ ਪੁੱਤ ਥੋੜ੍ਹੇ ਸਨ। ਉਨ੍ਹਾਂ ਵਿਚ ਗ਼ਰੀਬ ਵੀ ਸਨ, ਬਖ਼ਤਾਵਰ ਵੀ ਸਨ ਤੇ ਹਮਾਤੜ ਸਾਥੀ ਵੀ। ਉਨ੍ਹਾਂ ਵਿਚੋਂ ਕਈਆਂ

ਨੇ ਰਾਜ ਭਾਗ ਵਾਲਿਆਂ ਦੀ ਚਾਕਰੀ ਕਬੂਲ ਕਰ ਲਈ ਤੇ ਕਈ ਵਪਾਰ ਵਿਚ ਲੱਗ ਗਏ ਤੇ ਕਈਆਂ ਨੇ ਵਹੀ ਖਾਤਿਆਂ ਦਾ ਕੰਮ ਸੰਭਾਲ ਲਿਆ ਤੇ ਏਸ ਤਰ੍ਹਾਂ ਸੋਢੀ ਆਪਣੇ ਪੈਰ ਜਮਾਉਣ ਲੱਗ ਪਏ।

ਬੇਦੀ ਤੇ ਭੋਲੇ ਸਨ, ਜੋ ਮਿਲਦਾ ਖਾ ਕੇ ਡੰਗ ਟਪਾ ਲੈਂਦੇ। ਵੇਦਾਂ ਦੀ ਕਥਾ ਕਰਦੇ ਤੇ ਲੋਕ ਸਤਿਕਾਰ ਦੀ ਨਜ਼ਰ ਨਾਲ ਵੇਖਦੇ। ਬ੍ਰਾਹਮਣਾਂ ਤੋਂ ਬਾਅਦ ਸਮਾਜ ਵਿਚ ਜੇ ਕਿਸੇ ਦੀ ਇੱਜ਼ਤ ਸੀ ਤਾਂ ਉਹ ਸਿਰਫ਼ ਬੇਦੀਆਂ ਦੀ ਸੀ।

ਏਸੇ ਕਬੀਲੇ ਦੇ ਇਕ ਸਰਦਾਰ ਗੁਰਦਿਆਲ ਸੋਢੀ ਨੇ ਆਪਣੀ ਛੰਨ ਕੱਖਾਂ, ਕਾਨਿਆਂ ਦੀ ਕੁੱਲੀ, ਚੂਨਾ ਮੰਡੀ ਬੰਨ੍ਹੀ ਤੇ ਹੋਰ ਭਰਾਵਾਂ ਵੀ ਵੇਖੋ ਵੇਖੀ ਰੀਸ ਕਰ ਲਈ। ਕੁੱਲੀਆਂ ਬੱਝਣੀਆਂ ਸ਼ੁਰੂ ਹੋ ਗਈਆਂ। ਝੁੱਗੀਆਂ ਦੀ ਇਕ ਬਸਤੀ ਨਜ਼ਰ ਆਉਣ ਲੱਗ ਪਈ। ਉਨ੍ਹਾਂ ਦੇ ਘਰ ਦੋ ਲੜਕੇ ਪੈਦਾ ਹੋਏ। ਇਕ ਦਾ ਨਾਂ ਠਾਕਰ ਦਾਸ ਤੇ ਦੂਜੇ ਦਾ ਭਗਤੂ, ਦੋਵੇਂ ਭਰਾ ਜਵਾਨ ਜਹਾਨ ਹੋ ਗਏ।

ਠਾਕਰ ਦਾਸ ਦਾ ਵਿਆਹ ਕਰਮੋਂ ਬੀਬੀ ਨਾਲ ਹੋ ਗਿਆ। ਬਹੁਤ ਜੱਸ ਖੱਟਿਆ ਬੀਬੀ ਕਰਮੋ ਨੇ, ਲੋਕ ਜਸਵੰਤੀ ਵੀ ਆਖਦੇ, ਪੀੜ੍ਹੀ ਤੁਰੀ, ਵੇਲ ਵਧੀ, ਅੰਸ਼ ਤੁਰ ਪਈ। ਠਾਕਰ ਦਾਸ ਚੂਨਾ ਮੰਡੀ ਵਿਚ ਸਿਰ ਕਢ ਬੰਦਾ ਸੀ। ਕਾਰ ਵਿਹਾਰ ਚੰਗਾ ਬਣ ਗਿਆ ਸੀ। ਇੱਜ਼ਤ ਮਰਿਆਦਾ ਬਣ ਚੁੱਕੀ ਸੀ।

ਲਾਹੌਰ ਸ਼ਹਿਰ ਦਾ ਹਾਕਮ ਉਨ੍ਹੀਂ ਦਿਨੀਂ ਮੁਗ਼ਲ ਸਰਦਾਰ ਸੀ। ਚੂਨਾ ਮੰਡੀ ਦੀ ਧੁੰਮ ਲਾਹੌਰ ਦੇ ਸਰਕਾਰੇ ਦਰਬਾਰੇ ਗੂੰਜਦੀ ਸੀ।

ਹੁਣ ਸੋਢੀ ਤੇ ਬੇਦੀ ਲਾਹੌਰ ਦੀਆਂ ਚਹੁੰ ਨੁੱਕਰਾਂ ਵਿਚ ਵੱਸੇ ਹੋਏ ਸਨ। ਇਨ੍ਹਾਂ ਤੋਂ ਬਗੈਰ ਮੁਗ਼ਲ ਸਰਦਾਰ ਕੌਡੀ ਦੇ ਮੁੱਲ ਦਾ ਵੀ ਨਹੀਂ ਸੀ। ਸਰਕਾਰੀ ਰਿਪੋਰਟ, ਹਿਸਾਬ-ਕਿਤਾਬ, ਖ਼ਜ਼ਾਨੇ ਦੀ ਸੰਭਾਲ, ਫ਼ੌਜ ਦੀ ਤਨਖਾਹ, ਹਾਕਮ ਤੇ ਹਰਮ ਤੇ ਜਾਗੀਰਦਾਰਾਂ ਦੇ ਦਾਅਵਤਾਂ ਦੇ ਖ਼ਰਚ ਸਭ ਬੇਦੀ ਤੇ ਸੋਢੀਆਂ ਦੇ ਹੱਥ ਵਿਚ ਸਨ।

ਰਾਜ ਭਾਵੇਂ ਮੁਗ਼ਲ ਸਰਕਾਰ ਦਾ ਸੀ। ਪਰ ਸਰਦਾਰੀਆਂ ਸੋਢੀਆਂ ਤੇ ਬੇਦੀਆਂ ਦੇ ਸਿਰ ਤੇ ਜੜੀਆਂ ਹੋਈਆਂ ਸਨ। ਇਨ੍ਹਾਂ ਤੋਂ ਬਗੈਰ ਮੱਖੀ ਪਰ ਨਹੀਂ ਸੀ ਮਾਰ ਸਕਦੀ ਸਾਰੇ ਲਾਹੌਰ ਵਿਚ।



# ਨਾਂ ਧਰਿਆ ਜੇਠਾ

ਬਾਬੇ ਠਾਕਰ ਦਾਸ ਦੇ ਪੁੱਤ ਜੰਮਿਆ ਤੇ ਨਾਂ ਰੱਖਿਆ ਹਰਦਾਸ, ਅਨੂਪੀ ਮਾਂ ਨੇ ਸ਼ਗਨ ਮਨਾਏ, ਗੁੜ ਦੀਆਂ ਰੋੜੀਆਂ ਵੰਡੀਆਂ ਪਰਾਤ ਭਰ ਕੇ, ਸਾਰੇ ਵਿਹੜੇ ਵਿਚ ਇਕੋ ਹੀ ਪੁੱਤ ਸੀ। ਹਰਦਾਸ ਦਾ ਹਰ ਕੋਈ ਮੂੰਹ ਚੁੰਮਦਾ। ਖਿਡੌਣਾ ਸਾਰੇ ਵਿਹੜੇ ਦਾ। ਕੁੱਲ ਦੀ ਜੋਤ ਸੀ ਹਰਦਾਸ। ਨੰਗੀ ਨੇ ਨਹਾਉਣਾ ਕੀ ਤੇ ਨਿਚੋੜਨਾ ਕੀ, ਗ਼ਰੀਬ ਨੇ ਕਾਹਦੀਆਂ ਦਾਅਵਤਾਂ ਕਰਨੀਆਂ ਸਨ ਤੇ ਕਿਹੜੇ ਢੋਲ ਢਮੱਕੇ ਵਜਾਉਣੇ ਸਨ। ਨੌਬਤ ਵਿਆਹ ਦੀ ਡਿਉਢੀ ਵਿਚ ਖੜਕੀ ਤੇ ਇਕ ਦਿਨ ਠਾਕਰ ਦਾਸ ਵੀ ਮੰਗ ਲਿਆਇਆ। ਗੁੜ ਦੀ ਰੋੜੀ ਤੇ ਹੀ ਨੌਬਤ ਵਜਵਾ ਲਈ ਤੇ ਆਪਣਾ ਚਾਅ ਲਾ ਲਿਆ। ਪੇਕਿਆਂ ਦਾ ਨਾਂ ਦਇਆਂ ਕੌਰ ਸੀ ਏਸ ਲਈ ਦਇਆ ਕੌਰ ਦੇ ਘਰ ਪੁੱਤ ਜੰਮਿਆ।

ਸੁਭਾਅ ਵਿਚ ਬੜੀ ਮਿਠਾਸ ਤੇ ਨਿਮਰਤਾ ਸੀ। ਨਾਂ ਦੇ ਹੀ ਹਰਦਾਸ ਨਹੀਂ ਸਨ, ਸਮੁੱਚੇ ਹੀ ਪ੍ਰਭੂ ਦੇ ਦਾਸ ਸਨ। ਨਿੱਘਾ ਸੁਭਾਅ ਮਿੱਠੇ ਬੋਲ, ਅਗਲੇ ਦੇ ਅੰਦਰ ਘਰ ਕਰ ਜਾਂਦੇ। ਆਏ ਗਏ ਦੀ ਬੜੀ ਸੇਵਾ ਕਰਦੇ। ਦੇਵੀ ਦੇ ਮੁਕਾਬਲੇ ਦੇਵਤੇ ਤੇ ਵੀ ਏਨੀ ਸ਼ਰਧਾ ਰਖਦੇ ਸਨ। ਉਹਨੀਂ ਦਿਨੀਂ ਗੁਰੂ ਨਾਨਕ ਦੇਵ ਦੀ ਭਗਤੀ ਲਹਿਰ ਪੰਜਾਬ ਵਿਚ ਫ਼ੈਲ ਰਹੀ ਸੀ। ਲੋਕ ਉਸ ਪੰਗਤ ਵਿਚ ਬੈਠਣ ਲੱਗ ਪਏ ਸਨ ਅਤੇ ਹੌਲੀ-ਹੌਲੀ ਉਨ੍ਹਾਂ ਦਾ ਅਸਰ ਕਬੂਲਿਆ ਜਾਣ ਲੱਗ ਪਿਆ।

ਅੰਮ੍ਰਿਤ ਵੇਲੇ ਉਠਦੇ, ਰਾਵੀ ਤੇ ਇਸ਼ਨਾਨ ਕਰਨ ਜਾਂਦੇ ਤੇ ਫੇਰ ਪ੍ਰਭੂ ਭਗਤੀ ਵਿਚ ਜੁੜ ਬਹਿੰਦੇ ਹਰ ਵੇਲੇ ਪ੍ਰਭੂ ਅੱਗੇ ਅਰਦਾਸ ਕਰਦੇ ਕਿ ਦਾਤਾ ਸਾਡੇ ਘਰ ਵੀ ਅਜਿਹਾ ਪੁੱਤ ਜੰਮੇ ਜਿਹੜਾ ਕੁੱਲ ਦਾ ਨਾਂ ਰੌਸ਼ਨ ਕਰੇ। ਹੋਰ ਕਦੀ ਪ੍ਰਭੂ ਕੋਲੋਂ ਉਨ੍ਹਾਂ ਕੁਝ ਨਹੀਂ ਸੀ ਮੰਗਿਆ। ਮਾਲਾ ਦੇ ਮਣਕੇ ਹੱਥ ਵਿਚ ਹੀ ਰਹਿੰਦੇ। ਸੁਭਾਅ ਮਿਲ ਗਿਆ ਸੀ ਹੱਥਾਂ ਦਾ ਮਾਲਾ ਦੇ ਮਣਕਿਆਂ ਨਾਲ।

ਮਾਤਾ ਤੇ ਪਿਤਾ ਦੀ ਮਨੋਕਾਮਨਾ ਪੂਰੀ ਹੋਈ। ਪਲੇਠੀ ਦੇ ਪੁੱਤ ਨੇ ਜਨਮ ਲਿਆ ਤੇ ਮਾਂ ਨੇ ਬੜੀਆਂ ਸੱਧਰਾਂ ਨਾਲ ਜੇਠਾ ਨਾਂ ਧਰਿਆ ਤੇ ਫੇਰ ਦੂਜਾ ਭਰਾ ਹਰਦਿਆਲ ਤੇ ਭੈਣ ਰਾਮ ਦਾਸੀ ਵੀ ਵਿਹੜੇ ਵਿਚ ਖੇਡਣ ਆ ਗਏ।

ਜੇਠੇ ਦੇ ਮੁੱਖੜੇ ਤੇ ਚੰਨ ਜਿਹਾ ਖੇੜਾ ਸੀ, ਜੇਠਾ ਚੰਨ ਜਿਹਾ ਸੋਹਣਾ ਸੀ, ਰੂਪ ਤੇ ਨੂਰ ਜਿਹਾ ਟਪਕਦਾ। □

## ਭਾਣਾ ਕਰਤਾਰ ਦਾ

ਇਕ ਬੁਢਾਪੇ ਦੀ ਔਲਾਦ ਤੇ ਦੂਜੀ ਕੁਦਰਤ ਦੀ ਕਰੋਪੀ ਤੇ ਤੀਜਾ ਕਹਿਰ ਗ਼ਰੀਬੀ ਦਾ। ਭਾਵੇਂ ਹਰਦਾਸ ਦਾ ਕਾਰੋਬਾਰ ਇੰਨਾ ਚੰਗਾ ਨਹੀਂ ਸੀ, ਪਰ ਰੋਟੀ ਟੁੱਕਰ ਚੰਗੀ ਚੱਲਦੀ ਸੀ। ਦੋਵੇਂ ਵਕਤ ਤਵਾ ਗਰਮ ਹੁੰਦਾ, ਆਇਆ ਗਿਆ ਵੀ ਪ੍ਰਸ਼ਾਦ ਛਕ ਲੈਂਦਾ, ਦਵਾਰੇ ਤੋਂ ਕਦੀ ਸਾਧੂ ਸੰਤ ਖਾਲੀ ਨਹੀਂ ਸੀ ਮੁੜਿਆ। ਆਪਣੀ ਕਮਾਈ ਵਿਚੋਂ ਰੱਬ ਦੇ ਨਾਂ ਦਾ ਹਰਦਾਸ ਜ਼ਰੂਰ ਕੱਢਦਾ, ਪਰ ਜਦੋਂ ਉਮਰ ਜ਼ਿਆਦਾ ਹੋ ਜਾਵੇ ਤੇ ਤਾਕਤ ਜਵਾਬ ਦੇ ਜਾਵੇ ਤਾਂ ਬੰਦੇ ਦਾ ਲੱਕ ਤੋੜ ਕੇ ਰੱਖ ਦਿੰਦੀ ਏ।

ਸਵੇਰੇ ਗੁਰੂ ਪੀਰਾਂ ਦੇ ਤੜਕੇ, ਇਸ਼ਨਾਨ ਰਾਵੀ ਦਾ ਤੇ ਫੇਰ ਪਾਠ ਪੂਜਾ। ਨਵੀਂ ਨਵੀਂ ਬਾਣੀ ਸਿਖੀ ਸੀ। ਬਾਣੀ ਵੀ ਪੜ੍ਹਨੀ, ਦੁਪਹਿਰੇ ਕੰਮ ਧੰਦਾ ਤੇ ਸ਼ਾਮੀ ਫੇਰ ਪ੍ਰਭੂ ਭਗਤੀ।

ਜੇਠਾ ਮਸਾਂ ਸੱਤਾਂ ਕੁ ਸਾਲਾਂ ਦਾ ਸੀ, ਛੇਆਂ ਕੁ ਸਾਲਾਂ ਦਾ ਭਰਾ ਤੇ ਪੰਜਾਂ ਸਾਲਾਂ ਦੀ ਭੈਣ। ਮਾਂ ਰੱਬ ਨੂੰ ਪਿਆਰੀ ਹੋ ਗਈ ਤੇ ਮਗਰੇ ਈ ਕੁਝ ਦਿਨਾਂ ਦੀ ਵਿੱਥ ਪਿੱਛੋਂ ਪਿਤਾ ਜੀ ਵੀ ਚਲਾਣਾ ਕਰ ਗਏ। ਨੱਕ ਪੂੰਝਣ ਦੀ ਜਾਚ ਨਹੀਂ ਸੀ ਸਿਰ ਤੇ ਮੁਸੀਬਤਾਂ ਦਾ ਪਹਾੜ ਟੁੱਟ ਪਿਆ। ਭਾਂਡਿਆਂ ਵਿਚ ਆਟਾ ਹੁੰਦਿਆਂ ਹੋਇਆਂ ਵੀ ਰੋਟੀ ਤੋਂ ਆਤਰ ਹੋ ਗਏ। ਨਾਨੀ ਲਾਹੌਰ ਆਈ ਤਾਂ ਜ਼ਰਾ ਕੁ ਸੁੱਖ ਦਾ ਸਾਹ ਲਿਆ। ਨਾਨੀ ਅਜੇ ਲਾਹੌਰ ਵਿਚ ਈ ਸੀ ਤੇ ਇਕ ਦਿਨ ਜੇਠੇ ਨੇ ਸਲਾਹ ਕੀਤੀ ਕਿ ਛਾਬੜੀ ਲਾਈ ਜਾਵੇ, ਮਨ ਬਣਾ ਲਿਆ ਤੇ ਇਕ ਹਾਣੀ ਨੇ ਘੁੰਙਣੀਆਂ ਦਾ ਥਾਲ ਵੀ ਬਣਾ ਦਿੱਤਾ। ਵੇਚਣਾ ਕਿੰਨੂ ਆਵੇ। ਮਰਾਸੀ ਦਾ ਪੁੱਤ ਜਦ ਵੀ ਰੋਵੇਗਾ ਤਦ ਵੀ ਤਾਲ ਵਿਚ, ਸੁਰੋਂ ਬੇਸੁਰਾ ਨਹੀਂ ਰੋ ਸਕਦਾ। ਇਹੋ ਹੀ ਹਾਲ ਵਪਾਰੀਆਂ ਦੇ ਪੁੱਤਾਂ ਦਾ ਏ। ਇਕ ਦੋ ਦਿਨ ਵਿਚ ਈ ਜਾਚ ਆ ਗਈ ਤੇ ਹੁਣ ਨਾਨੀ ਬੜੀ ਖੁਸ਼ ਸੀ।

ਜੇਠਾ ਹੁਣ ਘੁੰਙਣੀਆਂ ਵੀ ਵੇਚਦਾ ਤੇ ਲਾਹੌਰ ਦਾ ਨਜ਼ਾਰਾ ਵੀ ਕਰਦਾ।

ਮੁਗ਼ਲ ਹਾਕਮ ਸਨ, ਕਾਜ਼ੀ ਲਾਹੌਰ ਦਾ ਮਾਲਕ ਸੀ, ਮਸਜਿਦਾਂ ਵਿਚ ਅਜ਼ਾਨ ਹੁੰਦੀ, ਨਮਾਜ਼ੀ ਇਕੱਠੇ ਹੁੰਦੇ ਸਾਰਾ ਵਾਤਾਵਰਨ ਹੀ ਬਦਲ ਗਿਆ ਸੀ ਲਾਹੌਰ ਸ਼ਹਿਰ ਦਾ। ਨਾ ਸ਼ੰਖ, ਨਾ ਆਰਤੀ, ਨਾ ਹਵਨ, ਨਾ ਯੱਗ,

ਨਾ ਪੂਜਾ ਨਾ ਪੁਜਾਰੀ। ਬਾਣੀ ਪੜ੍ਹਨ ਵਾਲੇ ਤੋਂ ਵਾਰੇ-ਵਾਰੇ ਜਾਈਏ। ਕਿੰਨੇ ਕੁ ਸਨ ਬਾਣੀ ਪੜ੍ਹਨ ਵਾਲੇ ਲਾਹੌਰ ਵਿਚ। ਹੌਲੀ-ਹੌਲੀ ਬਾਣੀ ਦਾ ਪ੍ਰਚਾਰ ਹੋ ਰਿਹਾ ਸੀ। ਏਸ ਗੜ੍ਹ ਨੂੰ ਤੋੜਨਾ ਤੇ ਨੰਗੇ ਧੜ ਦੋ ਧਾਰੀ ਤਲਵਾਰ ਤੇ ਖੇਡਣ ਵਾਲੀ ਗੱਲ ਸੀ, ਪਰ ਗੁਰੂ ਘਰ ਦੇ ਸ਼ਰਧਾਲੂ ਇਹ ਲੋਹੇ ਦੇ ਚਣੇ ਚਬਾ ਰਹੇ ਸਨ। ਟਾਵਾਂ-ਟਾਵਾਂ ਹਿੰਦੂ ਘਰਾਂ ਵਿਚੋਂ ਕੋਈ ਬਾਣੀ ਦਾ ਰਸੀਆ ਨਿਕਲਦਾ ਤੇ ਜਦੋਂ ਇਕ ਦਿਨ ਬਾਣੀ ਪੜ੍ਹਨ ਲੱਗ ਪੈਂਦਾ ਤਾਂ ਉਸ ਘਰ ਦੇ ਅੱਧੇ ਆਦਮੀ ਤਾਂ ਬਾਣੀ ਦੇ ਰਸੀਏ ਬਣ ਜਾਂਦੇ। ਲਾਹੌਰ ਵਿਚ ਏਸ ਵੇਲੇ ਸਿਰਫ਼ ਇਸਲਾਮ ਦੀਆਂ ਰਹਿਮਤਾਂ ਦੀਆਂ ਬਰਕਤਾਂ ਹੋ ਰਹੀਆਂ ਸਨ। ਹਿੰਦੂ ਦੱਬੇ ਜਾ ਰਹੇ ਸਨ, ਸਿੱਖ ਧਰਮ ਉੱਭਰ ਰਿਹਾ ਸੀ। ਕਾਜ਼ੀ ਘੂਰੀਆਂ ਵੱਟਦਾ ਤੇ ਕਸਾਈ ਦੇ ਬੱਕਰੇ ਵਾਂਗੂ ਹਿੰਦੂਆਂ ਨੂੰ ਵੇਖਦੇ। ਮਜਬੂਰੀ ਵਿਚ ਹਿੰਦੂ ਆਪਣਾ ਵਕਤ ਲੰਘਾ ਰਹੇ ਸਨ। ਇਹੋ ਜਿਹੀ ਹਾਲਤ ਵਿਚ ਚੂਨਾ ਮੰਡੀ ਵਿਚ ਬਾਣੀ ਦਾ ਉਚਾਰਨ ਕਰਨਾ ਕਿੰਨਾ ਕੁ ਮੁਸ਼ਕਲ ਹੋਵੇਗਾ। ਬਾਣੀ ਤੇ ਹਿੰਦੂਆਂ ਨੇ ਹੀ ਪੜ੍ਹਨੀ ਸੀ ਤੇ ਉਨ੍ਹਾਂ ਵਿਚੋਂ ਹੀ ਸ਼ਰਧਾਲੂ ਪੈਦਾ ਹੋਣੇ ਸਨ। ਮੁਸਲਮਾਨ ਤਾਂ ਇਹਦੇ ਉੱਤੇ ਈਮਾਨ ਨਹੀਂ ਸੀ ਲਿਆਉਂਦਾ। ਗੁਰਾਂ ਦੀ ਬਾਣੀ ਮਿੱਠੀ ਤੇ ਸੁਰੀਲੀ ਲੈਅ ਵਿਚ ਲੋਕ ਧੀਰੇ-ਧੀਰੇ ਗਾਂਦੇ ਤੇ ਹੌਲ-ਹੌਲੀ ਆਪਣੇ ਸਾਥੀਆਂ ਦੀ ਗਿਣਤੀ ਵਧਾਈ ਜਾ ਰਹੇ ਸਨ। ਲਹਿਰ ਚੱਲ ਪਈ, ਲੋਕ ਗੋਇੰਦਵਾਲ ਵੱਲ ਵੇਖਣ ਲੱਗ ਪਏ ਸਨ।

ਆਖ਼ਰ ਨਾਨੀ ਨੇ ਇਕ ਦਿਨ ਫ਼ੈਸਲਾ ਕਰ ਲਿਆ। ਜੇਠੇ ਤੇ ਦੂਜੇ ਅੰਞਾਣਿਆਂ ਨੂੰ ਉਹ ਆਪਣੇ ਘਰ ਲੈ ਜਾਏਗੀ ਬਾਸਰਕੇ। ਜਾਂ ਪੇਕੇ ਜਾਂ ਸਹੁਰੇ ਹੋਰ ਕਿਹੜਾ ਬਾਂਹ ਫੜੇ। ਧੀ ਦਾ ਢਿੱਡ ਸੀ, ਕਿੱਦਾਂ ਛੱਡ ਸਕਦੀ ਸੀ।

ਮੇਲਾ ਜਿਹਾ ਲੱਗਾ ਹੋਇਆ ਸੀ ਰਾਵੀ ਦੇ ਕੰਢੇ, ਥਾਲੀ ਸਿਰ ਤੇ ਚੁੱਕ ਕੇ ਮੇਲੇ ਵਿਚ ਆ ਗਿਆ, ਭਾਈ ਜੇਠਾ। ਘੁੰਙਣੀਆਂ ਦਾ ਥਾਲ ਤੇ ਵੇਚਣ ਵਾਲਾ ਬਾਲ, ਹੋਕਾ ਦਿੱਤਾ, ਰਾਵੀ ਵਿਚੋਂ ਨਹਾ ਕੇ ਨਿਕਲੇ ਇਕ ਬੰਦੇ ਨੇ ਆਖਿਆ, ਮੈਨੂੰ ਵੀ ਦੇ ਦੇ ਦੋ ਬੁੱਕ ਘੁੰਙਣੀਆਂ ਦੇ।

—ਆਵਾਜ਼ ਉਭਰੀ, ਅਸੀਂ ਮਤਰੇਈ ਮਾਂ ਦੇ ਪੁੱਤ ਹਾਂ, ਸਾਡੀ ਵਾਰੀ ਨਾ ਆਊ ਬੀਬਾ।

ਜੇਠੇ ਨੇ ਬੁੱਕ-ਬੁੱਕ ਓਧਰ ਵੀ ਵੰਡ ਦਿੱਤਾ, ਥਾਲ ਖਾਲੀ ਹੋ ਗਿਆ,

ਕਿਸੇ ਨੇ ਪੈਸੇ ਦਿੱਤੇ, ਕਿਸੇ ਨਾ ਦਿੱਤੇ। ਖਿੜੇ ਮੱਥੇ ਜੇਠੇ ਨੇ ਸਾਰਿਆਂ ਦਾ ਸ਼ੁਕਰੀਆ ਅਦਾ ਕੀਤਾ। ਕਹਿੰਦੇ ਹਨ ਲੋਕ ਵੀ ਆਖਦੇ ਸੁਣੇ ਕਿ ਇਹ ਸੱਚਾ ਸੌਦਾ ਕਰਨ ਵਾਲਾ ਕੋਈ ਸੰਤ ਹੀ ਏ। ਅਜੇ ਬਾਲ ਏ, ਇਹਦੀ ਲੀਲ੍ਹਾ ਦਾ ਪ੍ਰਕਾਸ਼ ਕਿਸੇ ਦਿਨ ਸਾਰੇ ਪੰਜਾਬ ਵਿਚ ਫੈਲੇਗਾ।

ਕਿਸੇ ਵੇਲੇ ਦੀ ਆਖੀ ਹੋਈ ਗੱਲ ਰੱਬ ਦੀ ਬਖ਼ਸ਼ਸ਼ ਬਣ ਜਾਂਦੀ ਏ ॥

ਸ਼ਰੀਕਾਂ ਦੀਆਂ ਪਟੋਕੀਆਂ ਤੋਂ ਬਚਾ ਕੇ ਕੱਢ ਲਿਆਈ ਨਾਨੀ ਦੋਹਤਰੇ ਤੇ ਦੋਹਤਰੀ ਨੂੰ, ਉਨ੍ਹਾਂ ਬਾਸਰਕੇ ਆਣ ਕੇ ਸਾਹ ਲਿਆ। □

## ਪਿੰਡ ਨਾਨਕਿਆਂ ਦਾ

ਗੁਰੂ ਅਮਰਦਾਸ ਵੀ ਬਾਸਰਕੇ ਦੇ ਜੰਮ ਪਲ ਸਨ। ਸ਼ਰੀਕਾ ਤਕੜਾ ਸੀ। ਗੁਰੂ ਮਹਾਰਾਜ ਇਕ ਤੇ ਓਦਾਂ ਹੀ ਬਜ਼ੁਰਗ ਸਨ ਤੇ ਦੂਜੇ ਬਰਾਦਰੀ ਵਿਚ ਚੌਕੀ ਡਾਹ ਕੇ ਬੈਠਦੇ ਸਨ। ਸਾਰੀ ਬਰਾਦਰੀ ਉਨ੍ਹਾਂ ਦੇ ਹੁਕਮ ਤੇ ਫੁੱਲ ਚੜ੍ਹਾਉਂਦੀ। ਜਦ ਤਕ ਪਿੰਡ ਵਿਚ ਜਾਂ ਘਰ ਵਿਚ ਸਿਆਣਾ ਬੰਦਾ ਨਾ ਹੋਵੇ, ਨਾ ਘਰ ਚੱਲੇ ਤੇ ਨਾ ਪਿੰਡ ਹੀ ਵੱਸੇ। ਰੋਜ਼ ਖੇਹ ਖ਼ਰਾਬੀ ਹੋਵੇ। ਸਿਆਣਾ ਇਕ ਵੀ ਹੋਵੇ ਤਾਂ ਨੱਥ ਪਾ ਕੇ ਰੱਖੇ ਸਾਰੇ ਪਿੰਡ ਨੂੰ। ਪੰਜਾਬ ਦੇ ਪਿੰਡ ਏਸੇ ਤਰ੍ਹਾਂ ਵੱਸਦੇ ਸਨ। ਗੁਰੂ ਅਮਰਦਾਸ ਦੀ ਸਾਰਾ ਪੰਜਾਬ ਇੱਜ਼ਤ ਕਰਦਾ। ਉਨ੍ਹਾਂ ਦੇ ਇਕ-ਇਕ ਬਚਨ ਨੂੰ ਲੋਕ ਮੋਤੀਆਂ ਨਾਲ ਤੋਲਦੇ। ਸਿਆਣੇ ਦੇਗ ਵਿਚੋਂ ਇਕ ਦਾਣਾ ਟੋਹ ਕੇ ਦੱਸ ਦੇਂਦੇ ਹਨ ਦੇਗ ਦੀ ਹਾਲਤ। ਜੇਠਾ ਪਹਿਲੀ ਵਾਰ ਗੁਰਾਂ ਦੇ ਕੋਲ ਦੀ ਲੰਘਿਆ। ਪਹਿਲੀ ਨਜ਼ਰ ਵਿਚ ਈ ਜਾਂਚ ਲਿਆ। ਜੌਹਰੀ ਹੀਰੇ ਨੂੰ ਇਕੋ ਨਜ਼ਰ ਵਿਚ ਈ ਜਾਂਚ ਲੈਂਦਾ ਏ। ਮੋਤੀ ਦੀ ਤੇ ਆਬ ਈ ਵੱਖਰੀ ਹੁੰਦੀ ਏ।

ਪਾਰਖੂ ਦੀ ਨਜ਼ਰ ਇਕ ਕਸਵੱਟੀ ਏ। ਬਾਸਰਕੇ ਵਿਚ ਘੁੰਙਣੀਆਂ ਵੇਚਣ ਵਾਲਾ ਜੇਠਾ ਇਕ ਦਿਨ ਰੌਸ਼ਨੀ ਦਾ ਮੀਨਾਰ ਬਣੇਗਾ, ਕੌਣ ਜਾਣਦਾ ਸੀ। ਜੇ ਨਾਨੀ ਨੂੰ ਇਹ ਪਤਾ ਹੁੰਦਾ ਤਾਂ ਜ਼ਿੰਦਰਾ ਲਾ ਕੇ ਸਾਂਭ ਲੈਂਦੀ। ਕਾਹਨੂੰ ਰੁਲਦਾ ਜੇਠਾ, ਘੁੰਙਣੀਆਂ ਵੇਚਦਾ ਗਲੀਆਂ ਮੁਹੱਲਿਆਂ ਵਿਚ।

ਗੁਰੂ ਅਮਰਦਾਸ ਨੂੰ ਚੇਟਕ ਸੀ ਖਡੂਰ ਸਾਹਿਬ ਦੀ। ਇਕ ਵਾਰ ਆਗਿਆ ਲੈ ਕੇ ਆਏ ਸਨ ਆਪਣੀ ਜਨਮ ਭੂਮੀ ਵੇਖਣ ਤੇ ਆਪਣੇ ਸਾਕ ਸੰਬੰਧੀਆਂ ਨੂੰ ਮਿਲਣ।

ਇਕ ਵਾਰ ਗੁਰੂ ਅੰਗਦ ਦੇਵ ਨੇ ਬਚਨ ਕੀਤਾ ਸੀ,– ਭਾਈ ਸਿੱਖਾ,

ਗੋਇੰਦਵਾਲ ਵਸਾਣਾ ਏ, ਬਿਆਸਾ ਨਦੀ ਦੇ ਕੰਢੇ ਤੇ ਫੇਰ ਤੈਨੂੰ ਫੁਰਸਤ ਨਹੀਂ ਮਿਲਣੀ। ਹੁਣੇ ਜਾ ਕੇ ਸਾਰੇ ਯਾਰਾਂ, ਦੋਸਤਾਂ, ਹਮਜੋਲੀਆਂ ਨੂੰ ਮਿਲ ਆ। ਫੇਰ ਸ਼ਾਇਦ ਵਕਤ ਨਾ ਲੱਭੇ।

ਗੋਇੰਦਵਾਲ ਸਿੱਖੀ ਦਾ ਧੁਰਾ ਉਲੀਕਿਆ ਜਾ ਰਿਹਾ ਸੀ ਖਡੂਰ ਪਿੰਡ ਵੀ ਛੋਟਾ ਸੀ। ਸੰਗਤਾਂ ਦੀ ਆਵਾਜਾਈ ਵੀ ਵੱਧ ਗਈ ਸੀ ਏਸ ਲਈ ਕਿਸੇ ਵੱਡੇ ਅਸਥਾਨ ਦੀ ਲੋੜ ਸੀ।

ਭਾਈ ਅਮਰ ਦਾਸ ਚਲੇ ਗਏ ਤੇ ਬਾਸਰਕੇ ਆਪਣੇ ਟੱਬਰ ਤੇ ਦੋਵੇਂ ਬਾਲਕੇ ਨਾਲ ਈ ਲੈ ਆਏ। ਜੇਠਾ ਅਜੇ ਵੀ ਛੋਟਾ ਈ ਸੀ, ਪਰ ਓਸ ਵੀ ਆਪਣੀ ਖ਼ਾਹਿਸ਼ ਜ਼ਾਹਿਰ ਕੀਤੀ।

ਗੁਰਾਂ ਫ਼ਰਮਾਇਆ, ਬੇਟਾ ਅਜੇ ਤੂੰ ਬਾਲ ਏਂ, ਸਿਆਣਾ ਹੋ ਜਾ ਤੈਨੂੰ ਵੀ ਸੱਦ ਲਵਾਂਗੇ। ਗੋਇੰਦਵਾਲ ਬਹੁਤ ਵੱਡਾ ਸ਼ਹਿਰ ਬਣਨ ਵਾਲਾ ਏ, ਸ਼ਾਹੀ ਪੱਤਣ ਏ, ਦੁਕਾਨ ਖ਼ੂਬ ਚੱਲੇਗੀ।

—ਮੈਂ ਵਕਤ ਦੀ ਇੰਤਜ਼ਾਰ ਕਰਦਾ ਹਾਂ, ਚੰਗਾ ਪਿਤਾ ਜੀ ਜਿੱਦਾਂ ਤੁਹਾਡੀ ਮਰਜ਼ੀ।

ਬਾਸਰਕੇ ਵਿਚ ਜੇਠਾ ਅਜੇ ਵੀ ਘੁੰਗਣੀਆਂ ਵੇਚ ਰਿਹਾ ਸੀ। ਨਾਨੀ ਛੋਲੇ ਉਬਾਲ ਕੇ ਥਾਲ ਭਰ ਦੇਂਦੀ ਤੇ ਦੋਹਤਰਾ ਵੇਚ ਆਉਂਦਾ। ਏਸ ਤਰ੍ਹਾਂ ਪੇਟ ਪੂਜਾ ਹੁੰਦੀ ਰਹੀ। ਦਿਨ ਗੁਜ਼ਰਦੇ ਗਏ। ਸਾਲ ਲੰਘਦੇ ਗਏ, ਰੁੱਤਾਂ ਬਦਲੀਆਂ।

ਨੌਂ ਸਾਲ ਦਾ ਅਰਸਾ ਲੰਘ ਗਿਆ। ਹੁਣ ਜਵਾਨ ਹੋ ਗਿਆ ਸੀ ਜੇਠਾ, ਸੋਲ੍ਹਾਂ ਵਰ੍ਹਿਆਂ ਦਾ ਗੱਭਰੂ। ਬਾਂਹ ਦਿੱਤਿਆਂ ਪਾਣੀ ਆਉਂਦਾ। ਹੁਣ ਗ੍ਰਹਿਸਤੀ ਖ਼ੂਬ ਚੱਲਦੀ ਸੀ।

ਜੇਠਾ ਹੁਣ ਹਰ ਗੱਲ ਸਮਝਦਾ ਸੀ। ਜੇਠੇ ਦਾ ਮਨ ਮਾਲਾ ਦੇ ਮਣਕਿਆਂ ਤੇ ਖ਼ੂਬ ਰੀਝਣ ਲੱਗ ਪਿਆ ਸੀ। ਮੁੱਠ ਘੁੰਗਣੀਆਂ ਦੀ ਗ਼ਰੀਬ ਦੀ ਪੂਰੇ ਦਿਨ ਦੀ ਖ਼ੁਰਾਕ ਸੀ।

ਬਾਸਰਕੇ ਵਿਚ ਨੌਂ ਸਾਲ ਜੇਠਾ, ਗਲੀਆਂ ਕੱਛਦਾ, ਘੁੰਗਣੀਆਂ ਵੇਚਦਾ, ਜ਼ਮਾਨੇ ਦੀ ਹਵਾ ਫੱਕਦਾ, ਬੰਦੇ ਪਰਖਦਾ, ਜ਼ਿੰਦਗੀ ਦੇ ਖੂਹ ਦੀਆਂ ਟਿੰਡਾਂ ਗੇੜਦਾ ਰਿਹਾ ਸੀ।

□

## ਬੁਨਿਆਦਾਂ ਵਿਚੋਂ ਉੱਭਰਿਆ—ਗੋਇੰਦਵਾਲ

ਗੁਰੂ ਅਮਰਦਾਸ ਅਜੇ ਗੁਰ ਗੱਦੀ ਤੇ ਸੁਸ਼ੋਭਤ ਨਹੀਂ ਹੋਏ ਸਨ। ਹੁਕਮ ਗੁਰੂ ਅੰਗਦ ਦੇਵ ਨੇ ਸੁਣਾਇਆ ਅਤੇ ਸਿਰ ਤੇ ਭਾਰ ਚੁਕਾ ਦਿੱਤਾ। ਗੋਇੰਦਵਾਲ ਵਸਾਓ ਭਾਈ ਗੋਇੰਦਵਾਲ ਬਿਆਸਾ ਦੇ ਕੰਢੇ। ਸਾਖੀਕਾਰ ਆਖਦੇ ਹਨ ਕਿ ਏਥੇ ਵਿਆਸ ਮੁਨੀ ਦਾ ਆਸ਼ਰਮ ਸੀ। ਜਿਸਨੇ ਮਹਾਂ ਭਾਰਤ ਦੀ ਕਲਪਨਾ ਕੀਤੀ। ਕਈ ਤੇ ਇੱਥੋਂ ਤੱਕ ਵੀ ਆਖਣੋਂ ਸੰਕੋਚ ਨਹੀਂ ਕਰਦੇ ਤੇ ਉਨ੍ਹਾਂ ਦਾ ਪੂਰਨ ਵਿਸ਼ਵਾਸ ਏ ਕਿ ਵਿਆਸ ਮੁਨੀ ਮਹਾਂ ਭਾਰਤ ਵੇਲੇ ਜੀਵਤ ਸਨ ਤੇ ਉਨ੍ਹਾਂ ਇਹ ਸਾਰੀ ਵਾਰਦਾਤ ਆਪਣੀ ਅੱਖੀਂ ਡਿੱਠੀ। ਭਗਵਾਨ ਕ੍ਰਿਸ਼ਨ ਦੇ ਮੁਖਾਰਬਿੰਦ ਤੋਂ ਆਪ ਵੀ ਗੀਤਾ ਦੇ ਸ਼ਲੋਕ ਸੁਣੇ ਤੇ ਫੇਰ ਆਪਣੀ ਕਲਮ ਨੂੰ ਜੁੰਬਸ਼ ਦਿੱਤੀ। ਵਿਆਸ ਮੁਨੀ ਨੇ ਮਹਾਂ ਭਾਰਤ ਦਾ ਯੁੱਧ ਆਪਣੀਆਂ ਅੱਖਾਂ ਨਾਲ ਵੇਖਿਆ ਸੀ, ਸੁਦਰਸ਼ਨ ਦਾ ਚਮਤਕਾਰ ਉਹਦੇ ਨੈਣਾਂ ਡਿੱਠਾ ਤਾਂਈਏਂ ਉਹਦੀ ਕਲਮ ਨੇ ਚਮਤਕਾਰ ਵਿਖਾਏ। ਅੱਜ ਵੀ ਲੋਕ ਵਿਆਸ ਮੁਨੀ ਨੂੰ ਪੂਜਦੇ ਨੇ ਤੇ ਅੱਗੇ ਰਹਿੰਦੀ ਦੁਨੀਆਂ ਤੱਕ ਵੀ ਵਿਆਸ ਪੂਜਿਆ ਜਾਏਗਾ। ਮਹਾਂ ਭਾਰਤ ਵੀ ਅਮਰ ਰਹੇਗਾ ਤੇ ਗੀਤਾ ਵੀ ਅਮਰ।

ਬਿਆਸ ਨਦੀ ਅੱਜ ਵੀ ਵਿਆਸ ਮੁਨੀ ਦੀ ਕਹਾਣੀ ਸੁਣਾਉਂਦੀ ਏ। ਕੋਈ ਸੁਣਨ ਵਾਲਾ ਚਾਹੀਦਾ ਏ। ਓਸੇ ਨਦੀ ਦੇ ਕੰਢੇ ਗੋਇੰਦਵਾਲ ਉੱਸਰ ਰਿਹਾ ਸੀ।

ਗੁਰੂ ਅੰਗਦ ਦੇਵ ਦਾ ਜੋਤੀ ਜੋਤ ਸਮਾਉਣਾ ਤੇ ਗੁਰੂ ਅਮਰ ਦਾਸ ਦਾ ਗੋਇੰਦਵਾਲ ਵਿਚ ਆਪਣਾ ਟਿਕਾਣਾ ਬਨਾਉਣਾ। ਜੇਠਾ ਹੁਣ ਰੁਜ਼ਗਾਰ ਦੀ ਭਾਲ ਵਿਚ ਸੀ, ਬਾਸਰਕੇ ਹੁਣ ਗੁਜ਼ਾਰਾ ਨਹੀਂ ਸੀ ਹੁੰਦਾ। ਇਕ ਦਿਨ ਨਾਨੀ ਆਖਣ ਲੱਗੀ,

—ਬੇਟਾ, ਅਸੀਂ ਗੋਇੰਦਵਾਲ ਚਲੇ ਚੱਲੀਏ, ਨਵਾਂ ਨਗਰ ਵੱਸ ਰਿਹਾ ਏ. ਕੋਈ ਛੋਟੀ-ਮੋਟੀ ਹੱਟੀ ਪਾ ਲਵਾਂਗੇ, ਰੋਟੀ ਚੱਲੂ। ਅਜੇ ਉੱਥੇ ਕੋਈ ਦੁਕਾਨ ਨਹੀਂ ਬਣੀ। ਜਿੱਥੇ ਲੋਕ ਵੱਸਦੇ ਹਨ ਉਨ੍ਹਾਂ ਨੂੰ ਲੂਣ, ਤੇਲ, ਲੱਕੜੀਆਂ ਦੀ ਲੋੜ ਤੇ ਜ਼ਰੂਰ ਪੈਣੀ ਏ। ਆਪਣੀ ਦੁਕਾਨ ਵੀ ਬਣ ਜਾਊ।

—ਹਾਂ ਬੇਬੇ ਸਲਾਹ ਤੇ ਬਹੁਤ ਨੇਕ ਏ, ਸਾਨੂੰ ਗੋਇੰਦਵਾਲ ਜ਼ਰੂਰ ਜਾਣਾ ਚਾਹੀਦਾ ਏ। ਨਾਲੇ ਮੋਹਨ ਤੇ ਮੋਹਰੀ ਵੀ ਉੱਥੇ ਹੀ ਹਨ। ਸਾਡੀ ਮਦਦ ਵੀ ਕਰਨਗੇ। ਗਵਾਂਢ ਮੱਥੇ ਦਾ ਲੱਜ ਤੇ ਪਾਲਣਾ ਪੈਂਦਾ ਏ।

—ਤੇ ਫੇਰ ਪੁੱਤ ਸੋਚਣਾ ਕੀ ਏ, ਬੰਨ੍ਹ ਬਿਸਤਰਾ ਤੇ ਚੱਲ ਚਲੀਏ ਗੋਇੰਦਵਾਲ। ਗੁਰੂ ਰਾਖਾ, ਸਾਡੀ ਵੀ ਰੋਟੀ ਗੁਰੂ ਨੇ ਕਿਤੇ ਲਿਖੀ ਹੋਈ ਏ ਨਾ। ਭਲੇ ਕੰਮ ਵਿਚ ਸਲਾਹ ਕਾਹਦੀ।

ਉਂਗਲੀ ਲਾਇਆ ਭੈਣ ਤੇ ਭਰਾ ਨੂੰ ਡੰਡੀ ਪੈ ਗਏ, ਸਿਰ ਤੇ ਚੁੱਕ ਕੇ ਬਿਸਤਰਾ। ਪਹਿਆ ਜਾਂਦਾ ਸੀ ਸਿੱਧਾ ਗੋਇੰਦਵਾਲ ਨੂੰ। ਰਸਤੇ ਵਿਚ ਸਾਹ ਲੈਂਦੇ। ਪੱਲੇ ਬੰਨ੍ਹੀ ਰੋਟੀ, ਅਉਲੀ ਦੇ ਕੰਢੇ ਤੇ ਬੈਠ ਕੇ ਖਾ ਲੈਂਦੇ ਤੇ ਫੇਰ ਪੈਂਡੇ ਪੈ ਜਾਂਦੇ। ਦੂਜੇ ਦਿਨ ਮੰਜ਼ਲ ਮੁੱਕੀ ਤੇ ਗੋਇੰਦਵਾਲ ਦੇ ਦਰਸ਼ਨ ਹੋਏ। ਗੋਇੰਦਵਾਲ ਅਜੇ ਨੀਹਾਂ ਤੋਂ ਉੱਭਰ ਰਿਹਾ ਸੀ। ਗੋਇੰਦਵਾਲ ਸ਼ਾਂਤੀ ਦਾ ਗੜ੍ਹ। ਗੋਇੰਦਵਾਲ ਭਗਤੀ ਦਾ ਅਸਥਾਨ, ਗੋਇੰਦਵਾਲ ਨਿਮਰਤਾ ਦਾ ਕੋਠਾ, ਗੋਇੰਦਵਾਲ ਵਪਾਰ ਦਾ ਸੋਮਾ, ਗੋਇੰਦਵਾਲ ਆਤਮਾ ਦੀ ਸਿੱਧੀ ਦਾ ਸਰੋਵਰ, ਗੋਇੰਦਵਾਲ ਕੱਟੂ ਚੁਰਾਸੀ, ਗੋਇੰਦਵਾਲ ਸਿੱਖੀ ਦਾ ਧੁਰਾ, ਗੋਇੰਦਵਾਲ ਸਿਮਰਨ ਦਾ ਆਸਣ, ਗੋਇੰਦਵਾਲ ਮ੍ਰਿਗਸ਼ਾਲਾ ਭਗਤੀ ਪ੍ਰਭੂ ਦੀ, ਗੋਇੰਦਵਾਲ ਪੌੜੀ ਅਕਾਲ ਪੁਰਖ ਨੂੰ ਮਿਲਣ ਦੀ, ਗੋਇੰਦਵਾਲ ਮਾਲਾ ਮਣਕਿਆਂ ਦੀ, ਤਪੋ ਭੂਮੀ, ਗੋਇੰਦਵਾਲ ਕਾਂਸ਼ੀ, ਪਰਿਆਗ, ਹਿੰਦੂਆਂ ਲਈ ਹਰਿਦੁਆਰ ਤੇ ਮੁਸਲਮਾਨਾਂ ਲਈ ਮੱਕਾ। ਅੱਖਾਂ ਖੋਲ੍ਹ ਕੇ ਜਾਵੇ ਤੇ ਅੱਖਾਂ ਵਾਲਾ ਵੇਖੇ ਗੋਇੰਦਵਾਲ, ਬਖ਼ਸ਼ਿਸ਼ ਗੁਰੂ ਦੀ ਤੇ ਰਹਿਮਤ ਦਾਤੇ ਦੀ। ਗੋਇੰਦਵਾਲ ਸਿਰ ਕੱਢ ਰਿਹਾ ਸੀ, ਇੱਟਾਂ ਦੀ ਚਾਰ ਦੀਵਾਰੀ ਵਿਚੋਂ।

ਜੇਠਾ, ਭਰਾ ਭੈਣ ਤੇ ਨਾਨੀ ਗੋਇੰਦਵਾਲ ਦੀ ਧਰਤੀ ਤੇ ਪੁੱਜ ਗਏ ਸਨ।

ਬਿਆਸਾ ਨਦੀ ਦੀ ਪੌਣ ਠੰਢ ਵਰਤਾਉਂਦੀ ਜਾਂਦੀ ਸੀ। ਗੋਇੰਦਵਾਲ ਅੱਜ ਕੀ ਏ ਤੇ ਕਲ੍ਹ ਕੀ ਹੋਵੇਗਾ। ਜੇਠੇ ਨੇ ਇਸ ਤਰ੍ਹਾਂ ਸੋਚਿਆ।

ਗੋਇੰਦਵਾਲ ਆ ਕੇ ਜੇਠੇ ਨੇ ਫੇਰ ਘੁੰਙਣੀਆਂ ਦਾ ਥਾਲ ਲਾ ਲਿਆ। ਮਜ਼ਦੂਰਾਂ, ਰਾਜਾਂ ਤੇ ਹੋਰ ਪ੍ਰੇਮੀਆਂ ਵਿਚ ਵੇਚਦਾ ਤੇ ਆਪਣੀ ਗ੍ਰਹਿਸਤੀ ਦੀ ਪੇਟ ਪੂਜਾ ਕਰਦਾ। ਘੁੰਙਣੀ ਦੇ ਥਾਲ ਨੇ ਜੇਠੇ ਦੀ ਵਾਕਫ਼ੀ ਵਿਚ ਬਹੁਤ ਵਾਧਾ ਕਰ ਦਿੱਤਾ ਸੀ। ਹਰ ਕੋਈ ਉਹਦਾ ਜਾਣੂ ਹੋ ਗਿਆ ਸੀ। ਹਰ ਕੋਈ ਉਹਦਾ ਨਾਂ ਲੈ ਕੇ ਪੁਕਾਰਦਾ। ਜੇਠੇ ਦੀ ਪ੍ਰਸਿੱਧੀ ਨੇ ਈ ਉਹਦੇ ਕਾਰ ਵਿਹਾਰ ਨੂੰ ਚਾਰ ਚੰਨ ਲਾ ਦਿੱਤੇ।

ਨੀਹਾਂ ਪੱਕੀਆਂ ਹੋ ਰਹੀਆਂ ਸਨ। ਮੰਜ਼ਲਾਂ ਸਿਰ ਕੱਢ ਰਹੀਆਂ ਸਨ। ਇਨ੍ਹਾਂ ਵਿਚੋਂ ਚਾਨਣ ਮੀਨਾਰ ਬਣ ਜਾਣਾ ਸੀ ਇਕ ਦਿਨ ਜੇਠੇ ਨੇ। □

# ਵਿਆਹ ਹੋਇਆ ਮੇਰੇ ਬਾਬਲਾ

ਬੀਬੀ ਭਾਨੀ ਜਵਾਨ ਹੋ ਗਈ ਸੀ। ਧੀਆਂ ਨੂੰ ਦਿਹਾੜੀ ਵਿਚ ਗਿੱਠ ਵਾਰ ਆਉਂਦੀ ਏ। ਮਾਪਿਆਂ ਨੂੰ ਫ਼ਿਕਰ ਪੈਣਾ ਹੀ ਹੋਇਆ। ਪਿਤਾ ਨਾਲੋਂ ਮਾਂ ਨੂੰ ਬੜੀ ਚਿੰਤਾ ਹੁੰਦੀ ਏ। ਮਾਂ ਚਾਹੁੰਦੀ ਏ ਕਿ ਉਹਦੀ ਧੀ ਆਪਣੇ ਘਰ ਜਾਏ ਤੇ ਉਹਦੀ ਰਾਖੀ ਮੁੱਕੇ। ਮਾਤਾ ਜੀ ਹਰ ਰੋਜ਼ ਸਵੇਰੇ ਦੁਪਹਿਰੇ ਤੇ ਸ਼ਾਮੀਂ ਜਿਹੜੀ ਵੀ ਗੱਲ ਸ਼ੁਰੂ ਕਰਦੀ, ਆਖ਼ਰ ਜਦ ਤਾਨ ਟੁੱਟਦੀ ਤੱਦ ਭਾਨੀ ਦਾ ਜ਼ਿਕਰ ਜ਼ਰੂਰ ਆਉਂਦਾ।

—ਜਵਾਨ ਜਹਾਨ ਧੀਆਂ ਆਪਣੇ ਘਰ ਹੀ ਜਾਣ ਤਾਂ ਚੰਗੀਆਂ ਹੁੰਦੀਆਂ ਨੇ, ਬੋਲ ਮਾਤਾ ਜੀ ਦੇ ਸਨ।

—ਭਾਨੀ ਅਜੇ ਕੱਲ੍ਹ ਗੁੱਡੀਆਂ ਪਟੋਲਿਆਂ ਨਾਲ ਖੇਡਦੀ ਸੀ, ਕੀ ਚੱਪਾ ਉੱਚੀ ਹੋ ਗਈ ਏ ਹੁਣੇ ਜਵਾਨ ਹੋ ਗਈ ਏ ? ਅਜੇ ਬਾਲੜੀ ਏ, ਮੁੰਡਾ ਕੋਈ ਚੱਜ ਦਾ ਲੱਭਦਾ ਏ ਤਾਂ ਮੰਗ ਦਿੰਦੇ ਹਾਂ। ਰੂੜੀ ਤੇ ਥੋੜਾ ਸੁੱਟੀਆਂ ਜਾਂਦੀਆਂ ਨੇ ਧੀਆਂ। ਸੋਚ ਸਮਝ ਕੇ ਕਦਮ ਚੁੱਕਿਆ ਜਾਏਗਾ। ਗੁਰੂ ਅਮਰ ਦਾਸ ਨੇ ਫ਼ਰਮਾਇਆ।

ਲਾਗੀ ਭੇਜਦੇ ਹਾਂ ਆਪਣੀ ਮੱਲ ਗੁਜ਼ਾਰ ਵਿਚ। ਆਪੇ ਸਾਕ ਸੰਬੰਧੀਆਂ ਨੂੰ ਮਿਲ ਕੇ ਮੁੰਡਾ ਲੱਭ ਲਿਆਊ ਲਾਗੀ। ਦੱਸ ਪੈਂਦੀ ਏ ਤੇ ਕਾਰਜ ਹੋ ਜਾਵੇਗਾ।

—ਧੀਆਂ ਦੇ ਵਰ ਕਈ ਵਾਰ ਆਪਣੇ ਗਵਾਂਢ ਹੀ ਬੈਠੇ ਹੁੰਦੇ ਹਨ। ਮਾਂ ਨੂੰ ਤੇ ਚਿੰਤਾ ਹੋਣੀ ਈ ਹੋਈ। ਤੁਸੀਂ ਜ਼ਰਾ ਵਿਚਾਰ ਕਰੋ।

—ਅੱਜ ਲਾਗੀ ਜ਼ਰੂਰ ਸੱਦਿਆ ਜਾਏ, ਤਾਂ ਮੈਨੂੰ ਧੀਰਜ ਆਏਗਾ।

—ਏਨੀ ਉਤਾਵਲ ਨਹੀਂ ਕਰੀਦੀ।

—ਗੁਰਾਂ ਦਾ ਕੰਮ ਪਹਿਲਾਂ ਤੇ ਮਗਰੋਂ ਗ੍ਰਿਹਸਤੀ। ਗ੍ਰਿਹਸਤੀ ਦਾ ਫ਼ਿਕਰ ਗੁਰੂ ਜੀ ਨੂੰ ਏ। ਉਹ ਕਾਨ੍ਹਾ ਜਾ ਰਿਹਾ ਏ, ਆਵਾਜ਼ ਮਾਰੋ, ਇਕ ਸੇਵਕ ਨੂੰ ਹੁਕਮ ਦਿੱਤਾ।

ਮਗਰ ਭੱਜਿਆ ਸੇਵਕ, ਕਾਹਨਾ ਪੱਤਣ ਲੰਘਿਆ ਜਾ ਰਿਹਾ ਸੀ। ਹਾਜ਼ਰ ਆਣ ਹੋਇਆ।

—ਕਾਨ੍ਹਿਆ ਭਾਨੀ ਜਵਾਨ ਹੋ ਗਈ ਏ, ਕੋਈ ਵਰ ਲੱਭ ਕੇ ਦੱਸ, ਵਿਆਹ ਕਰਕੇ ਵਿਹਲੇ ਹੋ ਜਾਈਏ।

—ਮਹਾਰਾਜ ਕਿਹੋ ਜਿਹਾ ਮੁੰਡਾ ਚਾਹੀਦਾ ਏ ?

—ਮੁੰਡਾ, ਮੁੰਡਿਆਂ ਜਿਹਾ, ਹਾਣ ਪ੍ਰਵਾਣ ਹੋਵੇ, ਜੱਦ ਸੁੱਚੀ ਹੋਣੀ ਚਾਹੀਦੀ ਏ।

—ਮਹਾਰਾਜ ਫੇਰ ਵੀ ਕੁਝ ਤੇ ਮੈਨੂੰ ਦੱਸਣਾ ਈ ਪਊ ?

—ਤੁਸਾਂ ਪੰਜਾਹ ਸਾਕ ਕਰਵਾਏ, ਕਈਆਂ ਦੇ ਸਿਰ ਜੋੜੇ, ਤੁਸੀਂ ਕੋਈ ਅੰਞਾਣੇ ਓ ? ਤੁਹਾਨੂੰ ਕੋਈ ਗੱਲ ਦੱਸਣ ਦੀ ਲੋੜ ਏ ?

—ਲੋੜ ਤੇ ਨਹੀਂ ਪਰ ਫੇਰ ਵੀ ਮਾਪਿਆਂ ਦੀ ਸਲਾਹ ਤੇ ਲੈਣੀ ਈ ਪੈਂਦੀ ਏ।

ਘੁੰਙਣੀਆਂ ਵੇਚਦਾ ਜੇਠਾ ਕੋਲ ਦੀ ਲੰਘ ਰਿਹਾ ਸੀ।

—ਕਿਹੋ ਜਿਹਾ ਮੁੰਡਾ ?

—ਇਹੋ ਜਿਹਾ ਹੋਵੇ ਤੇ ਠੀਕ ਏ, ਮਾਤਾ ਜੀ ਦੇ ਸੁਭੋਕੀ ਬੋਲ ਮੁੱਖ ਵਿਚੋਂ ਨਿਕਲੇ।

—ਬਸ ! ਇੰਨਾ ਫ਼ਿਕਰ, ਇਹੋ ਜਿਹਾ ਮੁੰਡਾ ਹੋਰ ਤੇ ਕੋਈ ਹੋਣ ਨਹੀਂ ਲੱਗਾ, ਇਹ ਕੀ ਮਾੜਾ ਏ।

—ਤੁਹਾਡੀ ਮਰਜ਼ੀ।

ਜੇਠੇ ਨੂੰ ਆਵਾਜ਼ ਮਾਰੀ, ਡਰਦਾ-ਡਰਦਾ ਆਇਆ ਜੇਠਾ ਗੁਰੂ ਮਹਾਰਾਜ ਕੋਲ।

—ਭਾਈ ਅੱਜ ਤੋਂ ਤੂੰ ਸਾਡਾ ਜਵਾਈ ਹੋਇਓਂ, ਬਸ ਫਿਕਰ ਮੁੱਕ ਗਈ ਨਾ।

ਜੇਠੇ ਦੇ ਚਿਹਰੇ ਤੇ ਨੂਰ ਬਰਸ ਰਿਹਾ ਸੀ।

ਵਧਾਈਆਂ ਮਿਲ ਰਹੀਆਂ ਸਨ ਗੁਰੂ ਘਰ ਨੂੰ।

ਜੇਠੇ ਦੀ ਨਾਨੀ ਧਰਤੀ ਤੋਂ ਗਿੱਠ-ਗਿੱਠ ਉੱਚੀ ਚੱਲ ਰਹੀ ਸੀ, ਕਿਤੇ ਖ਼ੁਸ਼ੀ ਨਾਲ ਫੁੱਲੀ ਨਹੀਂ ਸੀ ਸਮਾਉਂਦੀ। □

## ਬੀਬੀ ਭਾਨੀ

ਬੀਬੀ ਭਾਨੀ ਦਾ ਵਿਆਹ ਦਸੰਬਰ ੧੫੫੨ ਦੇ ਮਹੀਨੇ ਹੋਇਆ। ਗੁਰੂ ਨੇ ਧੀ ਜਵਾਈ ਘਰ ਰੱਖ ਲਿਆ। ਭਾਈ ਜੇਠਾ ਗੁਰੂ ਸੇਵਕ ਸੀ। ਗੋਇੰਦਵਾਲ ਦੀ ਉਸਾਰੀ ਹੋ ਰਹੀ ਸੀ। ਇਸ਼ ਲਈ ਸੇਵਕ ਦਾ ਉੱਥੇ ਰਹਿਣਾ ਜ਼ਰੂਰੀ ਸੀ। ਘਰ ਜਵਾਈ ਰੱਖ ਕੇ ਗੁਰਾਂ ਨੇ ਇਕ ਮਿਸਾਲ ਪੈਦਾ ਕਰ ਦਿੱਤੀ ਸੀ। ਜਵਾਈ ਤੇ ਪੁੱਤ ਦਾ ਵਿਤਕਰਾ ਨਾ ਰਿਹਾ, ਜੇਠੇ ਦਾ ਹੁਣ ਮਾਨ ਵਧ ਗਿਆ ਸੀ। ਦੋ ਧੀਆਂ ਸਨ, ਗੁਰੂ ਅਮਰ ਦਾਸ ਦੀਆਂ

ਵੱਡੀ ਧੀ ਬੇਦੀ ਵੰਸ਼ ਦੇ ਭਾਈ ਰਾਮੇ ਨਾਲ ਵਿਆਹੀ ਹੋਈ ਸੀ। ਉਹ ਵੀ ਘਰ ਜਵਾਈ ਸੀ। ਭਾਈ ਰਾਮੇ ਨੇ ਆਪਣਾ ਕੋਠਾ ਵੱਖਰਾ ਬਣਾ ਲਿਆ ਸੀ। ਭਾਈ ਜੇਠਾ ਵੀ ਆਪਣਾ ਘਰ ਹੌਲੀ-ਹੌਲੀ ਬਣਾ ਲਊ। ਆਪੋ ਆਪਣੀਆਂ ਗ੍ਰਹਿਸਤੀਆਂ ਆਪੇ ਸਾਂਭਣਗੇ।

ਬਾਬਾ ਮੋਹਰੀ ਆਖਣ ਲੱਗਾ, ਪੁੱਤ ਅਸੀਂ ਬਹੁਤ ਸੁਖੀ ਹਾਂ। ਸਾਡੀਆਂ ਭੈਣਾਂ ਸ਼ਾਡੇ ਗਵਾਂਢ ਵਸਦੀਆਂ ਸਨ। ਅਸੀਂ ਦੁੱਖ ਤਕਲੀਫ਼ ਦੇ ਭਾਈਵਾਲ ਸਾਂ। ਸਾਡੇ ਸਾਹ ਨਾਲ ਸਾਹ ਲੈਂਦੀਆਂ ਸਨ ਭੈਣਾਂ। ਸਾਡੇ ਪਿਆਰ ਵਿਚ ਕਦੇ ਤਰੇੜ ਨਹੀਂ ਸੀ ਆਈ। ਸਾਡੀ ਸੁੱਖ ਨਾਲ ਬੀਤ ਗਈ, ਤੁਹਾਡੀ ਗੁਰੂ ਸੁੱਖ ਨਾਲ ਲੰਘਾਵੇ।

ਅੱਗੋਂ ਪ੍ਰਿਥੀ ਚੰਦ ਬੋਲ ਉਠਿਆ, ਤੁਹਾਡੇ ਪਿਤਾ ਨੇ ਤੁਹਾਡਾ ਹੱਕ ਤੇ ਨਹੀਂ ਨਾ ਮਾਰਿਆ।

— ਕੋਈ ਪਿਤਾ ਆਪਣੇ ਪੁੱਤ ਦਾ ਹੱਕ ਨਹੀਂ ਮਾਰਦਾ, ਔਲਾਦ ਹਰੇਕ ਨੂੰ ਪਿਆਰੀ ਹੁੰਦੀ ਏ।

—ਪਰ ਮੇਰਾ ਪਿਤਾ ਤੇ ਮੇਰੇ ਹੱਕ ਤੇ ਡਾਕਾ ਮਾਰ ਰਿਹਾ ਏ, ਮੇਰੇ ਵੱਲੋਂ ਤੇ ਉਨ੍ਹਾਂ ਅੱਖਾਂ ਤੇ ਪੱਟੀ ਬੰਨ੍ਹ ਲਈ ਏ।

—ਮਰਿਆਦਾ ਵੀ ਕੋਈ ਚੀਜ਼ ਏ।

— ਮਰਿਆਦਾ ਇਹ ਕਹਿੰਦੀ ਏ ਕਿ ਪੁੱਤ ਨੂੰ ਅੱਖਾਂ ਤੋਂ ਓਹਲੇ ਕੀਤਾ ਜਾਵੇ ? ਵੱਸਦਾ ਰੱਸਦਾ ਘਰ ਉਜਾੜਿਆ ਜਾਏ। ਨੂੰਹ ਪੁੱਤ ਨੂੰ ਘਰੋਂ ਕੱਢ ਕੇ ਚਾਬੀਆਂ ਕਿਸੇ ਹੋਰ ਦੇ ਪੱਲੇ ਬੰਨ੍ਹਾ ਦਿੱਤੀਆਂ ਜਾਣ ?

—ਨਹੀਂ ਪੁੱਤ ਇਹ ਗੱਲ ਨਹੀਂ। ਗੁਰਗੱਦੀ ਦੀ ਸੰਭਾਲ ਉਸ ਨੂੰ ਦਿੱਤੀ ਜਾਂਦੀ ਏ ਜਿਹੜਾ ਜ਼ਿੰਮੇਂਦਾਰੀ ਨੂੰ ਸੰਭਾਲ ਸਕੇ ਤੇ ਗੁਰੂ ਦੇ ਅਸੂਲਾਂ ਤੇ ਪੂਰਾ ਉਤਰੇ। ਪਰਖ ਦੀ ਕਸਵੱਟੀ ਗੁਰਾਂ ਨੇ ਆਪ ਕਰਨੀ ਏ। ਗੁਰਗੱਦੀ ਕਿਸੇ ਦੀ ਜੱਦੀ ਜਾਇਦਾਦ ਨਹੀਂ। ਮੈਂ ਵੀ ਪਲੇਠੀ ਦਾ ਪੁੱਤ ਸਾਂ, ਪਰ ਸਾਥੋਂ ਗੁਰੂ ਰਾਮ ਦਾਸ ਸਿਆਣੇ ਸਨ। ਗੁਰੂ ਨੇ ਗੱਦੀ ਉਨ੍ਹਾਂ ਨੂੰ ਦੇ ਦਿੱਤੀ। ਇਹ ਗੱਦੀ ਧੁਰੋਂ ਲਿਖੀ ਆਉਂਦੀ ਏ, ਐਵੇਂ ਦੁਨੀਆਦਾਰੀ ਫੈਂਸਲਾ ਹੁੰਦਾ ਏ। ਇਹ ਪਹਿਲੇ ਦਿਨ ਹੀ ਫ਼ੈਂਸਲਾ ਹੋ ਗਿਆ ਏ, ਬੀਬਾ ਚੁੱਪ ਕਰ ਤੇ ਕੁਦਰਤ ਦੇ ਰੰਗ ਵੇਖ, ਸ਼ਾਇਦ ਗੱਦੀ ਤੈਨੂੰ ਮਿਲ ਜਾਏ, ਬਾਬਾ ਮੋਹਰੀ ਨੇ ਫ਼ਰਮਾਇਆ।

—ਮਾਮਾ ਜੀ ਤੁਸੀਂ ਆਪਣੀ ਗੱਲ ਤੇ ਭੁੱਲ ਈ ਗਏ ਹੋ ਤੇ ਮੈਨੂੰ ਗੱਲ ਗੱਲ ਤੇ ਮੋੜਦੇ ਹੋ।

—ਮੈਂ ਤੈਨੂੰ ਸਿੱਧੇ ਰਾਹ ਤੇ ਪਾਉਣਾ ਚਾਹੁੰਦਾ ਹਾਂ।

—ਤੁਹਾਡੀਆਂ ਬਾਹਵਾਂ ਵਿਚ ਜ਼ੋਰ ਨਹੀਂ ਸੀ ਤੇ ਮੇਰੀਆਂ ਬਾਹਵਾਂ ਬਲਵਾਨ ਹਨ, ਮੇਰੇ ਮਗਰ ਬੰਦੇ ਹਨ।

—ਇਹ ਗੱਲ ਕਿਸੇ ਰਾਜੇ ਦੇ ਘਰ ਤੇ ਸ਼ੋਭਾ ਦਿੰਦੀ ਹੈ, ਪਰ ਗੁਰੂ ਘਰ ਵਿਚ ਇਹਦਾ ਕੋਈ ਮੁੱਲ ਨਹੀਂ। ਜੋ ਗੁਰੂ ਚਾਹੁੰਣਗੇ ਉਹ ਹੀ ਹੋਵੇਗਾ। ਤੇਰੀ ਮੇਰੀ ਇੱਥੇ ਕੋਈ ਵੱਟਕ ਨਹੀਂ। ਸੇਵਾ ਕਰ, ਨਿਮਰਤਾ ਤੋਂ ਕੰਮ ਲੈ, ਸ਼ਰਧਾ ਤੇ ਆਗਿਆਕਾਰ ਰਹਿ, ਸ਼ਾਇਦ ਤੇਰੀ ਵਾਰੀ ਵੀ ਆ ਜਾਏ। ਗੁਰੂ ਘਰ ਵਿਚ ਕਿਸ ਗੱਲ ਦੀ ਥੋੜ੍ਹ ਏ! ਮਾਮਾ ਬਾਰ ਬਾਰ ਸਮਝਾ ਰਿਹਾ ਸੀ, ਪ੍ਰਿਥੀ ਚੰਦ ਨੂੰ।

ਮਾਮੇ ਭਣੇਵੇਂ ਦਾ ਝਗੜਾ ਚੱਲ ਰਿਹਾ ਸੀ ਤੇ ਵਿੱਚੋਂ ਇਕ ਸੇਵਕ ਬੋਲ ਉੱਠਿਆ, ਬਾਬਾ ਜੀ ਅੱਗੋਂ ਕੀ ਹੋਇਆ ਅਜੇ ਤੇ ਤੁਸੀਂ ਵਿਆਹ ਦੀ ਗੱਲ ਸੁਣਾ ਰਹੇ ਸਓ, ਵਿਚ ਪ੍ਰਿਥੀ ਚੰਦ ਹੁਰੀਂ ਕਿੱਧਰੋਂ ਬੁੜ੍ਹਕ ਪਏ।

—ਹਾਂ, ਹਾਂ, ਅਜੇ ਸੁੱਖ ਨਾਲ ਮੇਰੀ ਭੈਣ ਦਾ ਵਿਆਹ ਹੀ ਹੋਇਆ ਸੀ, ਅੱਛਾ ਸੁਣੋ, ਪੁੱਤ ਤੂੰ ਵੀ ਸੁਣ ਅੱਗੇ ਕੀ ਵਾਪਰੀ,

"ਅੱਛਾ ਮਾਮਾ ਜੀ ਸੁਣਾਓ, ਸ਼ਾਇਦ ਤੁਹਾਡੀ ਕਥਾ ਦੀ ਸਮਾਪਤੀ ਤੇ ਕੋਈ ਰਾਹ ਨਿਕਲ ਈ ਆਏ।"

—ਆਹ ਗੱਲ ਹੋਈ ਨਾ, ਬੀਬਿਆਂ ਪੁੱਤਾਂ ਵਾਲੀ, ਰਾਹ ਤੇ ਜ਼ਰੂਰ ਕੁਝ ਨਿਕਲੇਗਾ। ਫੈਸਲਾ ਤੇ ਅਕਸਰ ਹੋਣਾ ਈ ਏ।

ਬੀਬੀ ਭਾਨੀ ਛੋਟੇ ਹੁੰਦਿਆਂ ਹੀ ਪ੍ਰਭੂ ਭਗਤੀ ਵਿਚ ਲੀਨ ਰਹਿੰਦੀ ਸੀ, ਭਗਤੀ ਦਾ ਰੂਪ ਸੀ ਭਾਨੀ, "ਭਾਉ ਭਗਤ ਕੋ ਤਨ ਜਨ ਭਾਨੀ।"

ਇਕਾਂਤ ਪਸੰਦ ਸੀ, ਇੰਜ ਜਾਣੋ, ਭਵਾਨੀ ਨੇ ਹੀ ਰੂਪ ਧਾਰਿਆ ਹੋਇਆ ਸੀ ਭਾਨੀ ਦਾ। ਵੇਖਣ ਨੂੰ ਬਿਲਕੁਲ ਦੇਵੀ, ਸਰਸਵਤੀ ਦੀ ਮੂਰਤੀ ਭਾਨੀ ਸਾਡੇ ਟੱਬਰ ਵਿਚੋਂ ਸਭ ਤੋਂ ਵੱਖਰੀ-ਵੱਖਰੀ ਜਾਪਦੀ, ਰੂਪ ਵੱਲੋਂ ਵੀ ਵੱਖ ਤੇ ਸੁਭਾਅ ਵੱਲੋਂ ਵੀ ਅੱਡਰੀ, ਪਿਤਾ ਜੀ ਆਖਿਆ ਕਰਦੇ ਸਨ ਕਿ ਇਹ ਕੁੜੀ ਬੜੀ ਭਾਗਵਾਨ ਏ, ਇਹਦੀ ਸ਼ੋਭਾ ਸਾਰਾ ਜਗ ਕਰੇਗਾ, ਇਹ ਮਹਾਨ ਏ, ਸਾਰਾ ਪੰਜਾਬ ਇਹਦੇ ਪੈਰਾਂ ਦੀ ਧੂੜ ਨੂੰ ਮੱਥੇ ਨਾਲ ਲਾਵੇਗਾ ਤੇ ਇਹ ਨਵੀਆਂ ਲੀਕਾਂ ਖਿੱਚੇਗੀ। ਜ਼ਿੰਦਗੀ ਵਿਚ, ਇਹ ਨਵੇਂ ਪੂਰਨੇ ਪਾਏਗੀ।

ਭਾਨੀ ਦੀ ਪਿਤਾ ਜੀ ਵੀ ਇੱਜ਼ਤ ਕਰਦੇ ਹਨ। ਸਾਰਾ ਗੋਇੰਦਵਾਲ ਮੱਥਾ ਟੇਕਦਾ ਰਿਹਾ। ਸਾਰੇ ਕੁਨਬੇ ਦੀ ਜਾਨ ਰਹੀ ਏ, ਭਾਨੀ ਜਿੱਦਾਂ ਤਲੀ ਤੇ ਛਾਲਾ ਹੋਵੇ। ਏਸੇ ਤਰ੍ਹਾਂ ਸਾਰੇ ਚੁਬਾਰੇ ਵਿਚ ਰਹਿੰਦੀ ਏ ਇਹ ਭਾਨੀ। ਬਾਬਾ ਮੋਹਰੀ ਨੇ ਫ਼ਰਮਾਇਆ।

—ਮਾਮਾ ਜੀ ਮੈਂ ਵੀ ਮਾਤਾ ਜੀ ਦਾ ਬੜਾ ਸਤਿਕਾਰ ਕਰਦਾ ਹਾਂ, ਸਾਰੀ ਜ਼ਿੰਦਗੀ ਕਦੀ ਅੱਖ ਚੁੱਕ ਕੇ ਨਹੀਂ ਵੇਖੀ, ਪਰ ਮੈਨੂੰ ਓਦੋਂ ਗੁੱਸਾ ਆਉਂਦਾ ਏ ਜਦੋਂ ਉਹ ਮੇਰਾ ਪੱਖ ਨਹੀਂ ਪੂਰਦੀ। ਅਰਜਨ ਦੇਵ ਦੀ ਗੱਲ ਕਰਦੀ ਏ, ਉਹ ਕਾਹਦੇ ਜੋਗਾ ਏ। ਅਜੇ ਬਾਲ ਏ, ਜਵਾਨ ਹੋਊ ਤੇ ਵੇਖੀ ਜਾਊ। ਪ੍ਰਿਥੀ ਚੰਦ ਆਖਣ ਲੱਗਾ।

—ਛੋਟੇ ਪੁੱਤ ਮਾਵਾਂ ਨੂੰ ਪਿਆਰੇ ਹੁੰਦੇ ਹਨ। ਗੁਰੂ ਸੇਵਕ ਤੇ ਹੀ ਰੀਝਦੇ ਹਨ। ਛੱਡ, ਚੱਲ ਪੁੱਤ ਗੱਲ ਅੱਗੇ ਵਧਾਈਏ।

—ਤੇਰਾ ਕੀ ਖਿਆਲ ਏ ਕਿ ਭਾਨੀ ਨਾਲ ਸਾਡਾ ਸ਼ਰੀਕਾ ਨਹੀਂ ਸੀ ਬਣ ਗਿਆ, ਪਰ ਅਸਾਂ ਭੈਣ ਨਾਲ ਕਦੇ ਅੱਖ ਮੈਲੀ ਨਹੀਂ ਸੀ ਕੀਤੀ। ਝਗੜਾ ਸਾਡਾ ਵੀ ਗੁਰਗੱਦੀ ਦਾ ਈ ਸੀ, ਅਸਾਂ ਕਿਹੜੀ ਜਗੀਰ ਵੰਡਣੀ ਸੀ।

ਦਾਨੀ ਭੈਣ ਸੋਹਣੇ ਸੋਹਣੇ ਗਹਿਣਿਆਂ ਦੀ ਸ਼ੌਕੀਨ ਸੀ, ਸੋਹਣੇ ਸੋਹਣੇ ਕੱਪੜੇ ਪਾਉਂਦੀ ਸੀ, ਪਰ ਭਾਨੀ ਨਾ ਗਹਿਣੇ ਪਾਵੇ ਤੇ ਨਾ ਸੋਹਣੇ ਕਪੜਿਆਂ ਤੇ ਰੀਝੇ। ਉਹ ਪਾਉਂਦੀ ਖੱਦਰ ਦੇ ਸਾਦੇ ਕੱਪੜੇ। ਉਹ ਵਿਹੜੇ ਵਿਚ ਬੈਠੀ ਬਿਲਕੁਲ ਵੱਖਰੀ ਜਾਪਦੀ ਸੀ।

ਭਾਈ ਜੇਠਾ ਤੇ ਸੰਗਤ ਦੀ ਸੇਵਾ ਕਰਦਾ ਸੀ ਤੇ ਬੀਬੀ ਭਾਨੀ ਅੰਮ੍ਰਿਤ ਵੇਲੇ ਉੱਠ ਕੇ ਪਿਤਾ ਨੂੰ ਇਸ਼ਨਾਨ ਕਰਵਾਇਆ ਕਰਦੀ ਸੀ। ਜਿਨ ਗੁਰੂ ਦੀ ਸੇਵਾ ਕੀਤੀ, ਓਸ ਆਪਣੇ ਦੋਵੇਂ ਜਹਾਨ ਸੰਵਾਰ ਲਏ।

ਬੀਬੀ ਭਾਨੀ ਦੇ ਹਿਰਦੇ ਦੀ ਹਾਲਤ ਕੁਝ ਏਸ ਤਰ੍ਹਾਂ ਸੀ। ਲੀਨ ਸੀ ਗੁਰ ਸੇਵਾ ਵਿਚ ਸ਼ਰਧਾ ਸੀ ਗੁਰੂ ਘਰ ਤੇ ਨਿਸ਼ਚਾ ਸੀ ਬਾਣੀ ਤੇ—

ਆਛੇ ਕਾਮ ਦਿਖਾਇ ਨ ਚਾਹੈ।
ਲਾਭ ਘਟੈ ਪਾਖੰਡ ਇਸ ਮਾਹੈ।

ਸੁਭਾਅ ਦੀ ਅਤੀ ਸੁਸ਼ੀਲ ਸੰਜਮੀ, ਨਿਮਰਤਾ ਵਾਲੀ ਸ੍ਰੇਸ਼ਟ ਬੁੱਧੀ ਦੀ ਮਾਲਕ, ਸੁਮਤਿ ਵਾਲੀ ਬੀਬੀ ਗੁਰੂ ਦੀ ਬੇਟੀ ਸੀ, ਇਕ ਗੁਰੂ ਦੀ

ਪਤਨੀ ਸੀ, ਇਕ ਗੁਰੂ ਦੀ ਜਨਨੀ ਸੀ। ਦਹੀਂ ਦੇ ਛਿੱਟੇ ਜਿੰਨਾ ਵੀ ਹੰਕਾਰ ਨਹੀਂ ਸੀ। ਬੀਬੀ ਭਾਨੀ ਨੇ ਵਿਰਸੇ ਵਿਚ ਲੈ ਲਿਆ ਸੀ, ਪਰ ਇਕ ਦਿਨ ਗੁਰੂ ਪਿਤਾ ਨੇ ਆਖਿਆ, ਬੇਟਾ ਸਮੇਂ ਭੈੜੇ ਆ ਰਹੇ ਹਨ, ਬੜੇ ਉਪੱਦਰ ਉੱਠਣਗੇ, ਜ਼ੁਲਮ ਦੇ ਪਹਾੜ ਢਹਿਣਗੇ, ਹਤਿਆਰੇ ਦਿਨ ਦਿਹਾੜੇ ਕਤਲ ਵੀ ਕਰਨਗੇ, ਲਹੂ ਦਾ ਮੁੱਲ ਕੋਈ ਪਾਣੀ ਦੇ ਮੁੱਲ ਵੀ ਨਹੀਂ ਤਾਰੇਗਾ।

ਰਜ਼ਾ ਦੀ ਮੂਰਤੀ ਬੀਬੀ ਭਾਨੀ ਨੇ ਬੜੇ ਵਿਸ਼ਵਾਸ ਨਾਲ ਆਖਿਆ—

ਹੋਰਸ ਅਜਰ ਨ ਜਰਿਆ ਜਾਈ।

ਮੈਂ ਵੀ ਜਰਾਂਗੀ ਜ਼ੁਲਮ ਸਿਤਮ ਤੇ ਹਕੂਮਤ ਦੀ ਸਖ਼ਤੀ, ਪਰ ਜੇ ਮੈਂ ਜਰ ਨਾ ਸਕੀ ਤੇ ਮੇਰੀ ਔਲਾਦ ਜਰੂ। ਮੈਨੂੰ ਆਪਣੇ ਲਹੂ ਦੀ ਕੀਮਤ ਮਾਲੂਮ ਏ, ਮੇਰੇ ਪੁੱਤ ਪਿੱਠ ਨਹੀਂ ਲਵਾਉਣਗੇ। ਅਜ਼ਾਈਂ ਮੌਤ ਕੋਈ ਨਾ ਮਰੂ। ਸ਼ਹੀਦਾਂ ਦੇ ਸਿਰਤਾਜ ਹੀ ਆਖ ਕੇ ਸੱਦੂ ਇਹ ਖ਼ਲਕਤ। ਮੇਰੀ ਇਹੋ ਖ਼ਾਹਿਸ਼ ਏ ਅਤੇ ਮੈਂ ਆਪਣੇ ਪੁੱਤ ਨੂੰ ਇਹੋ ਲੋਰੀ ਦੇਂਦੀ ਹਾਂ। ਭਾਨੀ ਇਕ ਮਹਾਨ ਦੇਵੀ ਸੀ। ਸਿੱਖ ਇਤਿਹਾਸ ਉਹਨੂੰ ਕਦੇ ਵੀ ਨਹੀਂ ਭੁੱਲਣ ਲੱਗਾ। □

## ਦਰਪਨ ਝੂਠ ਨਾ ਬੋਲੇ

ਬਾਬਾ ਮੋਹਰੀ ਆਖਣ ਲੱਗਾ, ਤੁਸੀਂ ਹੁਣ ਗੁਰੂ ਤੋਂ ਉਹਦੀ ਜ਼ਬਾਨੀ ਸੁਣੋ, ਆਪਣੇ ਬਾਰੇ ਆਪ ਕਹਿੰਦੇ ਹਨ। ਇਹ ਇਕ ਮਹਾਨ ਗੱਲ ਹੈ। ਆਪਣੇ ਬਾਰੇ ਕਦੇ ਕਿਸੇ ਨੇ ਆਪ ਨਹੀਂ ਲਿਖਿਆ, ਲੋਕ ਆਖਦੇ ਹਨ, ਪਰ ਮੇਰਾ ਗੁਰੂ ਆਪ ਲਿਖਦਾ ਹੈ ਆਪਣੇ ਬਾਰੇ—

ਸਤਿਗੁਰ ਨਾਨਕ ਦੇਉ ਗੁਰਾਂ ਗੁਰੂ ਹੋਇਆ।
ਅੰਗਦ ਅਲਖੁ ਅਭੇਉ ਸਹਿਜ ਸਮੋਇਆ।
ਅਮਰਹ ਅਮਰ ਸਮੇਉ ਅਲਖ ਅਲੋਇਆ।
ਰਾਮ ਨਾਮ ਅਰਿਖੇਉ ਅੰਮ੍ਰਿਤ ਚੋਇਆ।

—ਬਾਈ ਸਾਲ ਘਾਲਣਾ ਘਾਲੀ ਗੋਇੰਦਵਾਲ ਦੀ ਉਸਾਰੀ ਵਿਚ, ਸੇਵਾ ਕੀਤੀ, ਕਿਰਤ ਕੀਤੀ, ਰੁਤਬਾ ਵੱਡਾ ਹੋਇਆ ਕਦੀ ਏਦਾਂ ਦਿਲ ਵਿਚ ਸੋਚਿਆ ਹੀ ਨਹੀਂ। ਸੇਵਾ ਗੁਰੂ ਘਰ ਦੀ ਗੁਰੂ ਦਾ ਆਦਰ, ਗੁਰੂ ਦੇ ਹੁਕਮ ਦੀ ਪਾਲਣਾ। ਮੈਂ ਸੁੱਕੀ ਚੁਗਾਠ ਤੇ ਬੈਠਾ ਹੋਇਆ ਹਾਂ, ਮੇਰਾ ਪ੍ਰਮੇਸ਼ਰ ਜਾਣਦਾ ਏ। ਮੈਂ ਆਪਣੇ ਪਿਤਾ ਦਾ ਏਨਾ ਹੁਕਮ ਨਹੀਂ

ਸੀ ਮੰਨਿਆ। ਮੈਂ ਇੰਨੀ ਗੋਇੰਦਵਾਲ ਦੀ ਉਸਾਰੀ ਵਿਚ ਸੇਵਾ ਨਹੀਂ ਕੀਤੀ। ਮੈਂ ਗੁਰੂ ਦਾ ਪੁੱਤ ਸਾਂ, ਸਾਨੂੰ ਸ਼ਰਮ ਆਉਂਦੀ ਸੀ ਕਿ ਭਾਈ ਜੇਠਾ ਗੁਰੂ ਦਾ ਜਵਾਈ ਸੀ, ਉਹਦਾ ਰੁਤਬਾ ਵੀ ਬੁਲੰਦ ਸੀ, ਪਰ ਓਸ ਰੱਤੀ ਭਰ ਵੀ ਸ਼ਰਮ ਨਾ ਕੀਤੀ, ਉਹਦੀ ਕੁੱਲ ਉੱਚੀ ਰੁਤਬਾ ਪੂਜਣ ਯੋਗ, ਸਾਰੇ ਚੁਬਾਰੇ ਦੇ ਵਸਨੀਕਾਂ ਨੂੰ ਆਦਰ ਕਰਨਾ ਚਾਹੀਦਾ ਸੀ, ਸਾਰੇ ਗੋਇੰਦਵਾਲ ਨੂੰ ਮੱਥਾ ਟੇਕਣਾ ਚਾਹੀਦਾ ਸੀ। ਪਿੰਡ ਦਾ ਜਵਾਈ ਹੋਵੇ ਤਾਂ ਸਾਰਾ ਪਿੰਡ ਸ਼ਰਮ ਕਰਦਾ ਏ, ਸੌ ਤਰ੍ਹਾਂ ਦੇ ਆਦਰ ਭਾ ਕਰਦੇ ਹਨ ਪਿੰਡ ਵਾਲੇ ਪਰ ਉਸ ਆਪਣਾ ਆਪ ਗਵਾ ਦਿੱਤਾ ਤੇ ਹਰੇਕ ਬੰਦੇ ਨੂੰ ਆਖਿਆ, ਭਾਈ ਮੈਂ ਸੇਵਕ ਹਾਂ ਗੁਰੂ ਦਾ, ਮੇਰਾ ਰਿਸ਼ਤਾ ਚੁਬਾਰੇ ਦੇ ਵਿਚ ਹੀ ਹੈ, ਉਹ ਵੀ ਰਿਸ਼ਤਾ ਕਾਹਦਾ ਏ, ਜਿਹਾ ਮੋਹਰੀ ਤਿਹਾ ਮੈਂ ਧੀਆਂ ਦੇ ਕੇ ਲੋਕ ਪੁੱਤ ਬਣਾਉਂਦੇ ਹਨ, ਪੁੱਤਾਂ ਤੇ ਜਵਾਈਆਂ ਵਿਚ ਕੀ ਫ਼ਰਕ ਏ, ਪਰ ਮੇਰੇ ਗੁਰੂ ਨੇ ਆਪਣੇ ਭਰਾਵਾਂ ਨੂੰ ਵੀ ਆਖ ਦਿੱਤਾ ਸੀ। ਮੈਂ ਸੇਵਕ ਹਾਂ, ਮੈਨੂੰ ਸੇਵਾ ਕਰਨ ਦਿਓ, ਮੈਂ ਇੱਥੇ ਹੀ ਸਭ ਕੁਝ ਪ੍ਰਾਪਤ ਕੀਤੈ, ਮੇਰੀ ਇੱਜ਼ਤ ਇੱਥੇ ਹੀ ਹੈ, ਸੇਵਾ ਵਿੱਚੋਂ ਹੀ ਮੈਨੂੰ ਕੁਝ ਲੱਭਣਾ ਹੈ। ਮੈਂ ਸੇਵਾ ਨਹੀਂ ਛੱਡਣੀ। ਤੁਹਾਨੂੰ ਛੱਡ ਦਿੰਦਾ ਹਾਂ। ਸਾਰਾ ਪੰਜਾਬ ਢੁੱਕਦਾ ਏ ਏਥੇ ਸੇਵਾ ਕਰਨ। ਦੁਨੀਆਦਾਰੀ ਦਾ ਰਿਸ਼ਤਾ ਤਾਂ ਇਕ ਨਾਤਾ ਜਿਹਾ ਏ, ਅਸਲ ਵਿਚ ਮੇਰਾ ਰਿਸ਼ਤਾ ਗੁਰੂ ਤੇ ਸ਼ਿਸ਼ ਦਾ ਏ। ਏਸੇ ਗੱਲੋਂ ਗੁਰੂ ਮਹਾਨ ਏ। ਬਾਬਾ ਮੋਹਰੀ ਆਖਦਾ-ਆਖਦਾ ਚੁੱਪ ਹੋ ਗਿਆ।

—ਜਿਦ੍ਹਾ ਪਿਤਾ ਈ ਗੁਰੂ ਹੋਵੇ ਕੀ ਉਹਦੇ ਪੁੱਤ ਮਹਾਨ ਨਹੀਂ ਬਣ ਸਕਦੇ, ਪ੍ਰਿਥੀ ਚੰਦ ਆਖਣ ਲੱਗਾ।

—ਨਹੀਂ, ਰਿਸ਼ੀ ਦਾ ਪੁੱਤ ਰਿਸ਼ੀ ਨਹੀਂ ਹੋ ਸਕਦਾ। ਜਿਨ੍ਹੇ ਤਪੱਸਿਆ ਕੀਤੀ, ਜਿਨ ਮਨ ਮਾਰਿਆ, ਜਿਨ੍ਹੇ ਆਪਣੀਆਂ ਇੰਦਰੀਆਂ ਨੂੰ ਵੱਸ ਵਿਚ ਕਰ ਲਿਆ ਰਿਸ਼ੀ ਓਸ ਬਣਨਾ ਏ। ਵੱਡੇ ਨਾਂ ਵਾਲੇ ਪਿਓ ਦਾ ਪੁੱਤ ਵੱਡਾ ਨਹੀਂ ਹੋ ਸਕਦਾ। ਬੰਦਾ ਆਪਣੇ ਕਰਮਾਂ ਤੋਂ ਵੱਡਾ ਹੁੰਦਾ ਏ। ਅਸੀਂ ਵੱਡੇ ਪਿਓ ਦੇ ਪੁੱਤ ਹਾਂ ਪਰ ਸਾਨੂੰ ਕੋਈ ਵੱਡਾ ਨਹੀਂ ਆਖਦਾ, ਅਸੀਂ ਸੇਵਾ ਨਹੀਂ ਕੀਤੀ। ਹੰਕਾਰ ਵਿਚ ਰਹੇ। ਜਿੰਨ ਆਪਣਾ ਆਪ ਮਿਟਾ ਲਿਆ, ਜਿਨ ਗੁਰੂ ਦੀ ਸੇਵਾ ਕੀਤੀ, ਜਿਨ ਸੰਗਤ ਦੇ ਜੋੜੇ ਝਾੜੇ ਉਸਨੇ ਮੰਜ਼ਲ ਨੂੰ ਹੱਥ ਲਾਇਆ। ਤੂੰ ਪੁੱਤ ਅਜੇ ਅੰਞਾਣਾ ਏਂ, ਲੋਕਾਂ ਦੀ ਉਸ਼ਕਲ ਤੇ ਟੱਪਦਾ ਫਿਰਦਾ ਏਂ। ਰੱਬ ਤੈਨੂੰ ਸੁਮੱਤ ਬਖ਼ਸ਼ੇ।

—ਮਾਮਾ ਜੀ ਤੁਸੀਂ ਦੁਖੀ ਨਾ ਹੋਵੋ, ਮੈਂ ਸਾਰੀ ਸਾਖੀ ਸੁਣ ਲਵਾਂਗਾ ਤਾਂ ਮੇਰੀ ਵੀ ਅਕਲ ਟਿਕਾਣੇ ਆ ਜਾਵੇਗੀ। ਮੱਛੀ ਪੱਥਰ ਚੱਟ ਕੇ ਮੁੜਦੀ ਏ। ਵੱਡਿਆਂ ਦੀ ਬਹਿਣੀ ਬੈਠੇ ਹਾਂ, ਕੁਝ ਮਾੜਾ ਮੋਟਾ ਤਾਂ ਪੱਲੇ ਪਵੇਗਾ ਹੀ।

—ਗੁਰੂ ਭਲਾ ਕਰੇ, ਸਾਹਿਬਜ਼ਾਦੇ ਚੰਗੀ ਸੰਗਤ ਕਬੂਲ ਕਰਨ ਲੱਗ ਪਏ ਹਨ। ਇਕ ਵਾਰ ਦੀ ਗੱਲ ਏ ਕਿ ਲਾਹੌਰ ਤੋਂ ਆਏ ਰਿਸ਼ਤੇਦਾਰ ਭਾਈ ਜੇਠੇ ਨੂੰ ਲੱਭਦੇ ਫਿਰਨ। ਉਹ ਤੇ ਕੁੜਮਾਂ ਦੇ ਘਰ ਆਏ ਸਨ। ਗੁਰਾਂ ਨੇ ਉਨ੍ਹਾਂ ਨੂੰ ਪੂਰਾ ਆਦਰ ਮਾਨ ਦਿੱਤਾ। ਜਦ ਉਨ੍ਹਾਂ ਜੇਠੇ ਦੀ ਭਾਲ ਕੀਤੀ ਤੇ ਉਹ ਕਿਧਰੇ ਨਾ ਲੱਭਾ ਤਾਂ ਭਾਈ ਜੀ ਨੂੰ ਸੱਦਿਆ ਗਿਆ। ਮਿੱਟੀ ਵਾਲੀ ਟੋਕਰੀ ਉਨ੍ਹਾਂ ਦੇ ਸਿਰ ਤੇ ਧਰੀ ਹੋਈ ਸੀ, ਆਖਣ ਲੱਗੇ ਕੀ ਹੁਕਮ ਏ?

—ਲਾਹੌਰੋਂ ਤੁਹਾਡਾ ਸਾਕ ਕਬੀਲਾ ਆਇਆ ਏ।

—ਧੰਨ ਭਾਗ, ਲੰਗਰ ਛਕੋ, ਬਿਸਤਰ ਵਿਛਾ ਦੇਂਦੇ ਹਾਂ, ਮੈਂ ਆਪਣੀ ਸੇਵਾ ਨਿਭਾ ਆਵਾਂ ਤੇ ਫੇਰ ਆਣ ਕੇ ਲੱਤਾਂ ਦੱਬਦਾ ਹਾਂ। ਕੀੜੀ ਦੇ ਘਰ ਨਾਰਾਇਣ ਆਏ ਹਨ। ਮੇਰੇ ਤੇ ਮੇਰੇ ਘਰ ਦੇ ਧੰਨ ਭਾਗ ਹਨ।

ਲਾਹੌਰ ਵਾਲੇ ਹੈਰਾਨ ਹੋ ਗਏ, ਸੋਚਣ ਲੱਗੇ ਸ਼ਾਇਦ ਇੱਥੋਂ ਦੀ ਇਹੋ ਰੀਤ ਹੋਣੀ ਏ।

ਜਦ ਭਾਈ ਜੇਠਾ ਵਿਹਲਾ ਹੋ ਕੇ ਆਪਣੇ ਬਜ਼ੁਰਗਾਂ ਨੂੰ ਮੱਥਾ ਟੇਕਣ ਲੱਗਾ ਤਾਂ ਉਨ੍ਹਾਂ ਨੇ ਪੈਰ ਪਿੱਛੇ ਕਰ ਲਏ।

ਹੱਥ ਜੋੜੇ ਭਾਈ ਜੇਠੇ ਨੇ ਤੇ ਖਿਮਾ ਮੰਗੀ। ਅਰਜ਼ ਕੀਤੀ, ਮੈਥੋਂ ਕੀ ਗੁਸਤਾਖ਼ੀ ਹੋ ਗਈ ਏ, ਕੀ ਮੈਂ ਚਰਨਾਂ ਦੀ ਧੂੜ ਵੀ ਨਹੀਂ ਲੈ ਸਕਦਾ।

—ਤੂੰ ਤੇ ਸਾਡੀ ਕੁਲ ਨੂੰ ਲਾਜ ਲਾ ਦਿੱਤੀ ਏ। ਸਹੁਰੇ ਦੇ ਘਰ ਟਿਕ ਕੇ, ਇੱਜ਼ਤ ਛੱਜ ਵਿਚ ਪਾ ਦਿੱਤੀ ਉ। ਜੇ ਸਾਨੂੰ ਪਤਾ ਹੁੰਦਾ ਤਾਂ ਅਸੀਂ ਏਥੇ ਆਉਂਦੇ ਹੀ ਨਾ।

—ਟੋਕਰੀ ਚੁੱਕਣ ਨਾਲ ਤੁਹਾਡੀ ਇੱਜ਼ਤ ਨੂੰ ਵੱਟਾ ਲੱਗਾ ਏ, ਉੱਚੀ ਕੁੱਲ ਦੇ ਨਾਂਅ ਨਾਲ ਬੰਦਾ ਉੱਚਾ ਨਹੀਂ ਹੁੰਦਾ। ਕਰਮਾਂ ਨਾਲ ਬੰਦਾ ਪਦਵੀ ਪਾਉਂਦਾ ਏ।

ਜਦ ਗੁਰੂ ਅਮਰ ਦਾਸ ਨੇ ਵੇਖਿਆ ਜੇਠੇ ਵੱਲ ਤਾਂ ਪ੍ਰੇਮ ਦੀ ਨਹਿਰ ਵੱਗ ਰਹੀ ਸੀ ਜੇਠੇ ਦੀਆਂ ਅੱਖਾਂ ਵਿਚੋਂ। ਸਾਰੇ ਹੰਕਾਰਾਂ ਨੂੰ ਛੇਕ ਕੇ, ਲੋਕ

ਲਾਜ ਤਿਆਗ ਕੇ ਸਰੀਰ ਤੇ ਕਸ਼ਟ ਸਹਾਰ ਕੇ ਪ੍ਰੇਮ ਤੇ ਭਗਤੀ ਵਿਚ ਲੀਨ ਹੋ ਕੇ ਈਰਖਾ ਲਾਗੇ ਚਾਗੇ ਨਾ ਭਟਕਣ ਦਿੱਤੀ। ਮਨ, ਬਚਨ, ਕਰਮ ਤੇ ਸ਼ਰਧਾ ਨਾਲ ਸੇਵਾ ਕੀਤੀ। ਏਸੇ ਲਈ ਦਿਆਲੂ ਦੀ ਨਜ਼ਰ ਦਿਆਲ ਹੋ ਗਈ। ਹੁਣ ਰਾਮ ਦਾਸ ਗੁਰੂ ਨੇ ਸਹੁਰੇ ਜਵਾਈ ਦਾ ਰਿਸ਼ਤਾ ਤਿਆਗ ਕੇ ਸੇਵਾ ਆਰੰਭੀ ਸੀ ਅਤੇ ਉਹਨੂੰ ਭਾਗ ਲੱਗੇ ਹਨ। ਜਦ ਜੇਠੇ ਨੂੰ ਲਿਵ ਲਾਉਣ ਦੀ ਜਾਚ ਆ ਗਈ, ਮਨ ਵਿਚ ਜਾਗ੍ਰਤੀ ਆਈ ਤੇ ਹਿਰਦੇ ਦਾ ਕੰਵਲ ਖਿੜ ਉਠਿਆ, ਜੀਵਨ ਵਿਚ ਖੁਸ਼ਬੂ ਆ ਗਈ। ਗ੍ਰਹਿਸਤੀ ਨਾਲ ਰਲ ਗਈ ਭਗਤੀ ਤੇ ਭਗਤੀ ਵਿਚ ਲੀਨ ਹੋ ਗਈ। ਵੇਖਣ ਨੂੰ ਦੋ ਸਰੀਰ ਸਨ, ਰੂਹ ਇਕ ਹੋ ਗਈ।

ਅੱਥਰੂ ਕਿਰੇ ਪ੍ਰਿਥੀ ਚੰਦ ਦੇ ਤੇ ਜ਼ਰਾ ਕੁ ਹਿਰਦਾ ਮੋਮ ਹੋਇਆ।

—ਫੇਰ ਅੱਗੇ ਕੀ ਹੋਇਆ ? ਪ੍ਰਿਥੀ ਚੰਦ ਬੋਲਿਆ।

—ਆਪਣੇ ਮੂੰਹ ਲੈ ਕੇ ਚਲੇ ਗਏ, ਲਾਹੌਰ ਤੋਂ ਆਏ ਰਿਸ਼ਤੇਦਾਰ। ਆਖਣ ਵਾਲੇ ਤਾਂ ਏਥੋਂ ਤੱਕ ਆਖਦੇ ਹਨ ਕਿ ਉਹ ਇੰਨੇ ਪ੍ਰਭਾਵਤ ਹੋਏ ਕਿ ਉਹ ਗੋਇੰਦਵਾਲ ਵਿਚ ਹੀ ਰਹਿ ਪਏ ਤੇ ਉਨ੍ਹਾਂ ਟੋਕਰੀ ਦੀ ਸੇਵਾ ਆਪ ਮੂੰਹੋਂ ਮੰਗ ਕੇ ਲਈ ਸੀ।

ਸਾਡੇ ਧੌਲਿਆਂ ਵੱਲ ਬੀਬਾ ਵੇਖ, ਅਤੇ ਮੁੰਡ-ਪੁਣਾ ਛੱਡ, ਖਾਲ ਟੱਪਣ ਲੱਗਾ ਏਂ, ਗੋਡੇ ਨਾ ਭੰਨਵਾ ਬੈਠੀਂ। □

## ਗੁਰੂ ਬੋਲੇ ਸੱਚੀ ਬਾਣੀ

ਜਿਸ ਨੂੰ ਸਾਹਿਬ ਵਡਾ ਕਰੇ, ਸੋਈ ਵਡ ਜਾਣੀ।
ਜੋ ਕੋਈ ਉਸ ਦੀ ਰੀਸ ਕਰੇ, ਸੋ ਮੂੜ ਅਜਾਣੀ।

ਪਹਾੜ ਵਰਗਾ ਅਟੱਲ ਨਿਸ਼ਚਾ ਭਾਈ ਜੇਠੇ ਦਾ ਗੁਰੂ ਅਮਰਦਾਸ ਪ੍ਰਤੀ ਸੀ। ਉਹ ਆਪਣੀ ਬਾਣੀ ਵਿਚ ਇਉਂ ਲਿਖਦੇ ਹਨ, ਗੁਰੂ ਦੇ ਮਿਲਣ ਦੇ ਨਾਲ ਸ਼ਾਂਤੀ ਮਿਲੀ, ਹਰੀ ਭਗਤੀ ਪਾਈ, ਸੇਵਾ ਕੀਤੀ, ਨਾਮ ਨਾਲ ਲਿਵ ਲਾਈ, ਵਿਚਾਰ ਉੱਚੀ ਹੋਈ, ਗਿਆਨ ਮਿਲਿਆ, ਵੈਰੀ ਮਿੱਤਰ ਇਕੋ ਜਿਹੇ ਜਾਪੇ, ਦ੍ਰਿਸ਼ਟੀ ਵਿਚ ਸੋਝੀ ਆਈ, ਆਪਣੇ ਆਪ ਦਾ ਪਤਾ ਲੱਗਾ, ਗੁਰੂ ਤੋਂ ਬਗੈਰ ਰਾਹ ਨਹੀਂ ਲੱਭਦਾ। ਮੰਦੇ ਚੰਗੇ ਰਾਹੁ ਦੀ ਪਹਿਚਾਣ ਗੁਰੂ ਦੱਸਦਾ ਏ। ਸਿੱਧਾ ਰਸਤਾ ਦੱਸ ਕੇ ਮੰਜ਼ਲ ਤੇ ਪਹੁੰਚਾਉਣ ਵਾਲੇ ਗੁਰੂ। ਹੁਕਮ ਗੁਰੂ ਦਾ ਜਿੰਨ ਮੰਨਿਆ, ਰੱਬ ਵਾਂਗੂੰ ਉਹਨੂੰ ਮੰਜ਼ਲ ਮਿਲੀ। ਬਾਕੀ ਸਾਰੇ ਰਾਹ ਵਿਚ ਹੀ ਭਟਕਦੇ ਰਹੇ। ਗੁਰੂ ਏਸ ਦੁਨੀਆਂ

ਵਿਚੋਂ ਵੀ ਤਾਰੇ ਤੇ ਗੁਰੂ ਅਗਲੇ ਜਹਾਨ ਵਿਚੋਂ ਵੀ ਬਾਂਹ ਫੜੇ। ਰੱਬ ਤੇ ਕਿਸੇ ਨੇ ਵੇਖਿਆ ਨਹੀਂ, ਪ੍ਰਤੱਖ ਗੁਰੂ ਈ ਰੱਬ ਏ। ਨਾ ਕਾਂਸ਼ੀ ਵਿਚ ਭਗਵਾਨ ਏ ਤੇ ਨਾ ਮੱਕੇ ਵਿਚ ਖ਼ੁਦਾ। ਮੁਰਸ਼ਦ ਈ ਰੂਪ ਏ ਰੱਬ ਦਾ ਤੇ ਗੁਰੂ ਰੱਬ ਦਾ ਬੰਦਾ। ਜਦ ਬਾਦਸ਼ਾਹ ਨਗਰੀ ਵਿਚ ਨਾ ਹੋਵੇ ਤੇ ਵਜ਼ੀਰ ਨੂੰ ਹੀ ਲੋਕ ਬਾਦਸ਼ਾਹ ਮੰਨਦੇ ਹਨ। ਇਹੋ ਹਾਲ ਰੱਬ ਦੇ ਪਿਆਰਿਆਂ ਦਾ ਏ। ਰੱਬ ਤੇ ਸ੍ਰਿਸ਼ਟੀ ਦੀ ਹਰ ਸ਼ੈਅ ਵਿਚੋਂ ਬੋਲਦਾ ਏ ਬੱਸ ਪਛਾਣਨ ਵਾਲੀ ਅੱਖ ਚਾਹੀਦੀ ਏ। ਅੱਖ ਵਿਚ ਨੂਰਾਨੀ ਰੌਸ਼ਨੀ ਗੁਰੂ ਭਰਦਾ ਏ। ਜਦ ਬੰਦੇ ਦੇ ਦਿਨ ਸਿੱਧੇ ਹੁੰਦੇ ਨੇ ਤਾਂ ਸਾਰੇ ਕੰਮ ਰਾਸ ਆ ਜਾਂਦੇ ਨੇ, ਪਰ ਜਦੋਂ ਮੰਦੇ ਦਿਨਾਂ ਦੀ ਰੁੱਤ ਆ ਜਾਏ ਤਾਂ ਫੇਰ ਕਿਉਂ ਬੰਦੇ ਗੁਰੂ ਨੂੰ ਯਾਦ ਕਰਦੇ ਹਨ। ਗੁਰੂ ਜਦ ਮੰਦੇ ਦਿਨਾਂ ਵਿਚੋਂ ਬਹਾਰ ਲਿਆ ਦੇਂਦਾ ਏ ਤਾਂ ਫੇਰ ਗੁਰੂ ਰੱਬ ਹੋਇਆ ਕਿ ਨਾਂ। ਗੁਰੂ ਤੋਂ ਬਗੈਰ ਗੱਤ ਨਹੀਂ। ਗੁਰੂ ਸੂਲੀ ਤੇ ਟੰਗ ਦੇਵੇ ਤੇ ਟੰਗੇ ਨੂੰ ਲਾਹ ਲਵੇ। ਜਿਨ ਸੂਲੀ ਤੇ ਟੰਗਿਆ ਏ ਉਹੋ ਹੀ ਲਾਹੇਗਾ। ਜਿਨ ਸੇਵਾ ਕਰਕੇ ਗੁਰੂ ਦਾ ਮਨ ਜਿੱਤ ਲਿਆ ਉਸ ਰੱਬ ਨੂੰ ਪਾ ਲਿਆ। ਰੱਬ ਨਾਲ ਗੱਲਾਂ ਕਰਨੀਆਂ ਹੋਣ ਤਾਂ ਗੁਰੂ ਕੋਲੋਂ ਉਸ ਕਮਰੇ ਦੀਆਂ ਚਾਬੀਆਂ ਲੈ ਲਵੋ। ਵੇਦਾਂ ਨੇ ਗੁਰੂ ਦੀ ਉਸਤਤ ਕੀਤੀ ਏ, ਗੁਰੂ ਤੁਹਾਡੇ ਅੰਦਰ ਏ, ਗੁਰੂ ਤੁਹਾਡੇ ਕੋਲ ਚੌਂਕੜਾ ਮਾਰ ਕੇ ਬੈਠਾ ਹੋਇਆ ਏ। ਨਜ਼ਰ ਨਹੀਂ ਆਉਂਦਾ। ਤੁਹਾਡਾ ਗੁਰੂ ਤੁਹਾਨੂੰ ਦਿਸੇਗਾ। ਗੁਰੂ ਕੋਲ, ਗੁਰੂ ਕਿਹੜਾ, ਕਿੱਥੇ ਹੈ, ਕਿਹੜੀ ਦਿਸ਼ਾ ਵੱਲ ਜਾਈਏ ਤੇ ਗੁਰੂ ਲੱਭੇ। ਗੁਰੂ ਵਿਚ ਆਪਣੀ ਸ਼ਕਤੀ ਏ, ਜਿਹੜੀ ਸਾਡੇ ਵਿਚ ਨਹੀਂ। ਗੁਰੂ ਦੀ ਸ਼ਕਤੀ ਮਹਾਨ ਏ, ਤਾਂ ਹੀ ਤੇ ਸ਼ਾਂਤੀ ਵੰਡਦਾ ਏ, ਜਿਹੜਾ ਵੰਡਣ ਜਾਣਦਾ ਏ ਉਹਦਾ ਕਦੀ ਭੰਡਾਰ ਖ਼ਾਲੀ ਨਹੀਂ ਹੋਇਆ। ਦਾਨ ਦੇਣ ਵਾਲੇ ਦੇ ਧਨ ਵਿਚ ਕਦੇ ਘਾਟ ਨਹੀਂ ਆਈ। ਵਗਦੀ ਨਦੀ ਵਿਚੋਂ ਚਿੜੀ ਨੇ ਚੁੰਝ ਭਰ ਲਈ ਤਾਂ ਕੀ ਨਦੀ ਦੇ ਪਾਣੀ ਵਿਚ ਘਾਟ ਆ ਗਈ। ਨਾਮ ਜਪਣ ਨਾਲ ਮਨ ਬਲਵਾਨ ਹੁੰਦਾ ਏ, ਹਰ ਵੇਲੇ ਸ਼ਾਂਤੀ ਮਿਲਦੀ ਏ, ਚਿਹਰੇ ਤੇ ਜਲਾਲ ਆਉਂਦਾ ਏ, ਗੁਰੂ ਦੇ ਚਿਹਰੇ ਤੇ ਦੁਨੀਆਂ ਨਾਲੋਂ ਵੱਖਰਾ ਜਲਾਲ ਹੁੰਦਾ ਏ, ਕੀ ਇਹ ਗੱਲ ਗਲਤ ਏ ? ਕਰਨੀ ਵਾਲੇ ਪੁਰਸ਼ ਜਲਾਲ ਤੋਂ ਹੀ ਪਰਖੇ ਜਾਂਦੇ ਹਨ।

ਜੋਗੀ ਆਪਣੇ ਗੁਰੂ ਗੋਰਖ ਨੂੰ ਪੁਕਾਰ-ਪੁਕਾਰ ਕੇ ਰਾਹਤ ਹਾਸ਼ਲ ਕਰਨ ਲਈ ਦੌੜੇ ਫਿਰਦੇ ਹਨ। ਸੰਨਿਆਸੀ ਸ਼ਰੀਰ ਸਾਧਣ ਵਿਚ ਹੀ

ਜੁਟੇ ਰਹਿੰਦੇ ਹਨ। ਉਹ ਏਸੇ ਵਿਚੋਂ ਪ੍ਰਾਪਤੀ ਕਰਦੇ ਹਨ ਤੇ ਏਸੇ ਨੂੰ ਮੰਜ਼ਲ ਮੰਨਦੇ ਹਨ। ਖੱਤਰੀ ਤਲਵਾਰ ਦੇ ਧਨੀ ਹਨ। ਸੂਰਮਤਾਈ ਦੀਆਂ ਵ੍ਾਰਦਾਤਾਂ ਕਰਕੇ, ਆਪਣੇ ਨਾਂ ਦੇ ਝੰਡੇ ਗੱਡਦੇ ਹਨ। ਉਨ੍ਹਾਂ ਨੂੰ ਏਸੇ ਗੱਲ ਵਿਚ ਸੰਤੋਸ਼ ਏ, ਏਸੇ ਗੱਲ ਵਿਚ ਹੀ ਉਹ ਆਪਣਾ ਕਲਿਆਣ ਸਮਝਦੇ ਹਨ।

ਪਰ ਮੈਂ ਕਿਸੇ ਵਿੱਦਿਆ, ਚਤੁਰਾਈ ਜਾਂ ਸ਼ੇਵਾ ਦਾ ਸਹਾਰਾ ਨਹੀਂ ਲਿਆ, ਕੇਵਲ ਨਾਮ ਵਿਚ ਹੀ ਚਿੱਤ ਲਾਇਆ ਏ। ਸਹਾਰਾ ਕੇਵਲ ਪ੍ਰਭੂ ਦਾ ਤੱਕਿਆ ਏ, ਉਸੇ ਦੇ ਨਾਂ ਦੀ ਟੇਕ ਲੈ ਕੇ ਬਾਕੀ ਸਭ ਸਹਾਰੇ ਛੱਡ ਦਿੱਤੇ ਹਨ। ਇਹ ਸੀ ਮੇਰੀ ਕਾਰ :

ਮੈਂ ਮੂਰਖ਼ ਹਰਿ ਹਰਿ ਜਪੁ ਪੜਿਆ।
ਮੈਂ ਮੂਰਖ ਹਰਿ ਆਸ ਤੁਮਾਰੀ।
ਮੈਂ ਅੰਧੁਲੇ ਹਰਿ ਟੇਕ ਟਿਕਾਨੀ।

ਜਦ ਬੰਦਾ ਆਪਣੇ ਆਪ ਨੂੰ ਮਾਰ ਲੈਂਦਾ ਏ, ਜਦ ਉਹਦੇ ਹੱਥ ਇੰਨੇ ਬਲਵਾਨ ਹੋ ਜਾਂਦੇ ਹਨ, ਉਹ ਆਪਣੇ ਮਨ ਨੂੰ ਆਪਣੇ ਹੱਥਾਂ ਵਿਚ ਮਧੋਲ ਲਏ, ਆਪਣਾ ਹੀ ਮਨ ਆਪਣੇ ਹੱਥਾਂ ਵਿਚ ਖੇਡੇ, ਬੰਦਾ ਜਿੱਧਰ ਜਾਏ ਉਹਦਾ ਰੁਖ ਮੋੜ ਲਏ। ਮਨ ਇਕ ਘੋੜਾ ਏ, ਅੱਥਰਾ, ਮੂੰਹ ਜ਼ੋਰ, ਫੇਰ ਉਹਨੂੰ ਲਗਾਮ ਕੌਣ ਪਾਊ, ਰਾਹ ਕੌਣ ਦੱਸੇ। ਗੁਰੂ ਦੱਸੇ ਤੇ ਬੰਦਾ ਪਾਏ। ਗੁਰੂ ਦੀ ਕੋਈ ਤਾਕਤ ਹੋਈ ਨਾ। ਗੁਰੂ ਦਾ ਕੀ ਏ, ਜਿਨ ਗੁਰੂ ਨੂੰ ਮਹਾਨ ਮੰਨ ਲਿਆ ਓਸ ਆਪਣੀ ਕਾਇਆ ਸੋਧ ਲਈ। ਲੋਕਾਂ ਲਈ ਬੀਜੋ, ਲੋਕਾਂ ਲਈ ਪਾਣੀ ਦਿਓ, ਲੋਕਾਂ ਲਈ ਕੱਟੋ ਤੇ ਆਪਣਾ ਹਿੱਸਾ ਘਰ ਲੈ ਆਵੋ, ਤੇ ਬਾਕੀ ਦਾ ਹਿੱਸਾ ਖੇਤੀ ਕਰਨ ਵਾਲਿਆਂ ਦੀ ਝੋਲੀ ਵਿਚ ਭਰ ਦਿਓ, ਉਹਦੇ ਬੱਚੇ ਅਸੀਸ ਦੇਣ ਤੇ ਤੁਹਾਡੀਆਂ ਵੀ ਭੜੋਲੀਆਂ ਭਰੀਆਂ ਰਹਿਣ। ਜੇ ਤੁਸਾਂ ਉਨ੍ਹਾਂ ਦਾ ਹੱਕ ਮਾਰ ਲਿਆ ਜਾਂ ਉਨ੍ਹਾਂ ਦੇ ਹਿੱਸੇ ਦੇ ਦਾਣੇ ਆਪਣੀਆਂ ਭੜੋਲੀਆਂ ਵਿਚ ਪਾ ਲਏ ਤਾਂ ਓਸੇ ਅੰਨ ਵਿਚ ਕੀੜੇ ਚੱਲਣ ਲੱਗ ਪੈਣਗੇ। ਨਾ ਉਹ ਆਪਣੇ ਜੋਗਾ ਰਿਹਾ ਤੇ ਨਾ ਉਹ ਦੂਜਿਆਂ ਜੋਗਾ। ਕਮਾਈ ਆਪਣੀ ਵਿਚ ਹੀ ਬਰਕਤ ਪੈਂਦੀ ਏ, ਕਿਸੇ ਦਾ ਹੱਕ ਮਾਰਿਆਂ ਨਹੀਂ। ਧਨ ਤੇ ਭਾਵੇਂ ਇਕੱਠਾ ਹੋ ਜਾਏ ਪਰ ਅਸ਼ਾਂਤੀ ਵੱਧ ਜਾਂਦੀ ਏ। ਰੋਗ ਬੰਦੇ ਨੂੰ ਘੇਰ ਲੈਂਦੇ ਹਨ। ਓਸ ਧਨ ਨੂੰ ਫੂਕਣਾ ਏ, ਜਿਹੜਾ ਬਿਮਾਰੀ ਦਾ ਘਰ ਹੋਵੇ। ਓਸ ਖੰਡ ਘਿਓ ਨੂੰ ਅੱਗ ਲਾਓ

ਜਿਹੜਾ ਜਿਸਮ ਵਿਚ ਜ਼ਹਿਰ ਪੈਦਾ ਕਰੇ, ਕਿਰਤ ਉਹ ਜਿਹੜੀ ਦੁਸਾਂ ਨਹੁੰਆਂ ਦੀ ਹੋਵੇ। ਲੁੱਟ ਦਾ ਮਾਲ ਭਾਵੇਂ ਆਪਣੀ ਤਿਜੋਰੀ ਵਿਚ ਆ ਜਾਏ ਆਪਣਾ ਨਹੀਂ ਹੁੰਦਾ, ਉਹਨੂੰ ਕਦੀ ਨਾ ਕਦੀ ਚੋਰ ਲੁੱਟ ਕੇ ਲੈ ਹੀ ਜਾਂਦੇ ਹੇਨ। ਤੁਸਾਂ ਆਪ ਲੁੱਟਿਆ ਸੀ, ਤੁਹਾਨੂੰ ਕੋਈ ਲੁੱਟ ਕੇ ਲੈ ਗਿਆ—

ਕਿਰਸਾਣੀ ਜੰਮੀ ਭਾਉ ਕਰਿ
ਹਰਿ ਬੋਹਲ ਬਖ਼ਸ਼ ਜਮਾਇਆ

ਇਹ ਸਭ ਪ੍ਰਭੂ ਦੀ ਮਿਹਰ ਸਦਕਾ ਖ਼ਜ਼ਾਨਾ ਭਰਿਆ ਏ, ਓਸੇ ਦੀ ਬਖ਼ਸ਼ਿਸ਼ ਏ, ਓਸੇ ਦੀ ਰਹਿਮਤ ਹੋਈ ਤੇ ਉਹਨੂੰ ਆਪਣੇ ਕਰਮਾਂ ਦਾ ਫ਼ਲ ਆਖਿਆ। ਨਹੀਂ, ਇਹ ਕਿਰਪਾ ਓਸ ਪਰਵਰਦਿਗਾਰ ਦੀ ਏ ਜਿਨ੍ਹੇਂ ਸਾਨੂੰ ਸਵਾਸਾਂ ਦੀ ਇਕ ਮਾਲਾ ਦਿੱਤੀ ਏ, ਮਾਲਾ ਰੁਕੀ, ਸਵਾਸ ਰੁਕਿਆ, ਫੇਰ ਕੀ ਏ, ਮਿੱਟੀ ਦੀ ਇਕ ਮੁੱਠ।

ਸਵਾਸ ਕਿੱਦਾਂ ਚੱਲਦੇ ਹਨ, ਇਹ ਗੁਰੂ ਹੀ ਦੱਸਦੇ ਹਨ, ਜਿਨ੍ਹੇਂ ਪੈਦਾ ਕੀਤਾ ਹੈ, ਜਿਨ੍ਹੇਂ ਬਣਾਇਆ ਏ, ਉਹਨੂੰ ਚੇਤੇ ਰੱਖ, ਬੰਦੇ ਤੂੰ ਕਾਹਦੇ ਜੋਗਾ ਏਂ, ਪਾਣੀ ਦਾ ਬੁਲਬੁਲਾ ਏਂ, ਬੁਲਬੁਲੇ ਦੀ ਜ਼ਿੰਦਗੀ ਦਾ ਰਾਜ਼ ਵੀ ਤੇ ਗੁਰੂ ਹੀ ਦੱਸਦਾ ਏ ਤੇ ਫੇਰ ਗੁਰੂ ਤੋਂ ਬੇਮੁੱਖ ਕਿਉਂ ਹੁੰਦਾ ਏਂ, ਜਿਦ੍ਹਾ ਗੁਰੂ ਨਾਲ ਪਿਆਰ ਏ ਉਹ ਰੱਬ ਨਾਲ ਯਰਾਨਾ ਗੰਢ ਲਏਗਾ, ਅੱਜ ਨਹੀਂ ਤੇ ਕੱਲ੍ਹ, ਜਦ ਹਰੀ ਨਾਲ ਪਿਆਰ ਬਣ ਗਿਆ ਤਾਂ ਫੇਰ ਸਾਰੀ ਖਲਕਤ ਹੀ ਆਪਣੀ ਏ। ਜਿਦ੍ਹਾ ਚਿੱਤ ਲੱਗਾ ਏ ਉਹ ਸੁਖੀ ਏ, ਬਾਕੀ ਤੇ ਭਟਕ ਰਹੀ ਏ ਸਾਰੀ ਦੁਨੀਆ, ਬੰਦੇ ਪ੍ਰਭੂ ਨਾਲ ਮਨ ਜੋੜ।

ਮੇਰੇ ਗੁਰੂ ਨੇ ਮੈਨੂੰ ਇਹ ਮੱਤ ਦਿੱਤੀ, ਮੇਰਾ ਗੁਰੂ ਪ੍ਰਭੂ ਦਾ ਰੂਪ ਏ ਕਿ ਸਦਾ ਸਤਿਨਾਮ ਦਾ ਜਾਪ ਕਰੋ, ਮਨ ਜਾਪ ਕਰਨ ਨਾਲ ਹੀ ਉਜਲਾ ਹੁੰਦਾ ਏ, ਜਿੱਥੇ ਸਤਿਨਾਮ ਦਾ ਸਿਮਰਨ ਹੈ, ਉੱਥੇ ਕੋਈ ਔਕੜ ਰਾਹ ਨਹੀਂ ਰੋਕਦੀ, ਅੜਚਨ ਪੈਦਾ ਨਹੀਂ ਕਰਦੀ, ਭਉਜਲ ਤੋਂ ਤਰਿਆ ਜਾ ਸਕਦਾ ਏ ਜੇ ਆਪਣੇ ਕੋਲ ਜੱਪ ਦਾ ਚੱਪੂ ਹੋਵੇ, ਕਿਸ਼ਤੀ ਹਰ ਕੋਈ ਖ਼ਰੀਦ ਲੈਂਦਾ ਏ ਪਰ ਚੱਪੂ ਕਿਸੇ ਕਿਸੇ ਕੋਲ ਹੁੰਦਾ ਏ।

ਏਸੇ ਸੇਵਾ ਦੇ ਸਦਕੇ ਸਮਦ੍ਰਿਸ਼ਟੀ ਮਿਲੀ, ਜਾਤ ਪਾਤ, ਧਰਮ ਤੇ ਨਸਲ ਦੇ ਵਤੀਰੇ ਵਿਚ ਸਾਰੇ ਵਿਤਕਰੇ ਮਿਟ ਗਏ, ਜਿੱਧਰ ਵੀ ਨਜ਼ਰ

ਉੱਠੀ, ਸਭ ਵਿਚ ਉਸੇ ਦਾ ਨੂਰ ਨਜ਼ਰੀਂ ਆਇਆ। ਸੇਵਾ ਦੇ ਨਾਲ ਨਾਲ ਸਤਿਸੰਗ ਵਿਚ ਬੈਠਾ ਕੀਰਤਨ ਕਰਨ, ਸੁਣਨ ਦਾ ਵੀ ਚਾਅ ਸੀ। ਸਾਧ ਸੰਗਤ ਕਦੀ ਨਾ ਖੁੰਝੇ। ਅੰਨ ਨਾ ਮਿਲੇ, ਵਕਤ ਲੰਘ ਜਾਏਗਾ, ਸੰਗਤ ਖੁੰਝੀ ਵੇਲਾ ਹੱਥ ਨਹੀਂ ਆਉਂਦਾ। ਪਤਾ ਨਹੀਂ ਗੁਰੂ ਨੇ ਕਿਸੇ ਵੇਲੇ ਕੀ ਆਖ ਦੇਣਾ ਏ। ਸਾਰੀ ਜ਼ਿੰਦਗੀ ਦਾ ਨਿਚੋੜ ਇਕੋ ਗੱਲ ਵਿਚ ਸਮਝਾ ਦਿੰਦਾ ਹੈ, ਮੈਂ ਇਸੇ ਲਈ ਭਾਗਾਂ ਵਾਲਾ ਹਾਂ—

ਸਤਿ ਸੰਗਤ ਮਨਿ ਭਾਈ
ਹਰਿ ਰਸਨ ਰਸਾਈ
ਵਿਚਿ ਸੰਗਤ ਹਰਿ ਰਸੁ ਹੋਇ ਜੀਉ।

ਸੌ ਹੱਥ ਰੱਸਾ ਤੇ ਸਿਰੇ ਤੇ ਗੰਢ, ਗੁਰੂ ਤੋਂ ਬਗੈਰ ਬੰਦਾ ਕੌਡੀ ਦੇ ਕੰਮ ਦਾ ਨਹੀਂ, ਮੇਰੇ ਸਾਥੀਓ, ਮੇਰੇ ਹੱਮ ਜੋਲੀਓ, ਮੇਰੇ ਭਰਾਵੋ, ਤੁਸੀਂ ਵੀ ਮੇਰੇ ਵਾਂਗੂੰ ਗੁਰੂ ਦੀ ਸ਼ਰਨ ਲਵੋ। ਤੁਹਾਡੇ ਅੰਦਰ ਖੇੜਾ ਗਿੱਧਾ ਪਾਉਂਦਾ ਨਜ਼ਰੀਂ ਪਵੇਗਾ, ਤੁਹਾਡੇ ਸਾਰੇ ਦੁੱਖ ਦੂਰ ਹੋ ਜਾਣਗੇ।

ਗੁਰੂ ਰਾਖਾ! □

## ਗਵਾਚਿਆ ਜੇਠਾ ਕੋਈ ਲੱਭੇ

ਦੇਗ ਤਯਾਰ ਕਰ ਦੇਹਿ ਅਹਾਰਾ, ਪੰਕਤਿ ਕੋ ਬਿਠਾਇ ਇਕ ਸਾਰਾ।
ਸੀਤਲ ਜਲ ਕੇ ਭਰਿ ਭਰਿ ਲਯਾਵੈ, ਬੂਝ ਬੂਝ ਸੰਗਤ ਕੋ ਪਯਾਵੇ।
ਛੁਧਾ ਪਿਆਸਾ ਸਭਿ ਕੀ ਹਰੈ, ਬਾਂਛਤ ਸਿਖੇਯਨਿ ਦੇਬੋ ਕਰੇ।
ਕਰ ਮਹਿ ਗਹੈ ਬੀਜਨਾ ਫੇਰ, ਬਾਯੂ ਕਰਕਿ ਉਸ ਨੂੰ ਬਹੁ ਹੋਰਿ॥

ਸੂਰਜ ਪ੍ਰਕਾਸ਼ ਦੀ ਕਥਾ ਅਨੁਸਾਰ ਗੁਰੂ ਰਾਮਦਾਸ ਸੇਵਾ ਵਿਚ ਬੜੇ ਲੀਨ ਰਹਿੰਦੇ ਸਨ, ਨਾ ਘਰ ਦੀ ਖ਼ਬਰ ਤੇ ਨਾ ਸਵਾਣੀ ਦਾ ਪਤਾ। ਪੁੱਤ ਚੁਬਾਰੇ ਵਿਚ ਖੇਡਦੇ ਸਨ ਜਾਂ ਬਾਉਲੀ ਦੇ ਚੌਗਿਰਦੇ। ਨਾ ਕਦੇ ਪੁੱਤ ਨੂੰ ਪਿਆਰ ਕੀਤਾ ਤੇ ਨਾ ਕਦੇ ਘਰ ਦੀ ਸੁੱਖਸਾਂਦ ਹੀ ਪੁੱਛੀ। ਬਸ ਇਕੋ ਲਗਨ ਸੇਵਾ ਗੁਰੂ ਦੀ ਤੇ ਦੂਜਾ ਹੋਰ ਕੋਈ ਕੰਮ ਨਹੀਂ। ਅੰਞਾਣੇ ਨਾਨੀ ਪਾਲੇ, ਹਿੱਕ ਤੇ ਲਿਟਾਵੇ, ਖਿਡੌਣੇ ਲਿਆ ਕੇ ਦੇਵੇ ਜਾਂ ਮੂੰਹ ਚੁੰਮੇ। ਪਿਤਾ ਦਾ ਪਤਾ ਨਹੀਂ ਲੰਗਰ ਵਿਚ ਏ ਕਿ ਜੰਗਲ ਵਿਚੋਂ ਲੱਕੜੀਆਂ ਲਿਆਉਣ ਗਿਆ ਏ, ਪਾਣੀ ਢੋਅ ਰਿਹਾ ਏ ਜਾਂ ਬਿਸਤਰੇ ਵਿਛਾ ਰਿਹਾ ਏ। ਸਾਰੇ ਚੁਬਾਰੇ ਵਾਲੇ ਜੇ ਯਤਨ ਵੀ ਕਰਨ ਤਾਂ ਜੇਠੇ ਨੂੰ ਨਹੀਂ ਲੱਭ ਸਕਦੇ। ਸੰਗਤ ਦੀ ਆਵਾਜਾਈ ਬਹੁਤ ਸੀ ਪ੍ਰਬੰਧ ਮੁਸ਼ਕਲ ਸੀ। ਸੰਗਤ ਨੂੰ ਜੇ

ਰੱਤੀ ਭਰ ਵੀ ਕਸ਼ਟ ਹੋ ਗਿਆ ਤਾਂ ਗੁਰੂ ਦੀ ਨਿਰਾਦਰੀ ਸੀ। ਏਸੇ ਲਈ ਜੇਠਾ ਸਿਰ ਧੜ ਦੀ ਬਾਜ਼ੀ ਲਾ ਕੇ ਜਟਿਆ ਹੋਇਆ ਸੀ। ਕਈਆਂ ਦਿਨਾਂ ਤੋਂ ਚੁਬਾਰੇ ਵਾਲੇ ਢੂੰਡ ਰਹੇ ਸਨ।

—ਭਾਈ ਜੇਠਾ ਨਹੀਂ ਕਿਤੇ ਨਜ਼ਰ ਆਇਆ? ਕਿਤੇ ਬਾਸਰਕੇ ਤਾਂ ਨਹੀਂ ਚਲਾ ਗਿਆ? ਗੁਰੂ ਅਮਰਦਾਸ ਨੇ ਪੁੱਛਿਆ।

—ਅਜੇ ਮੈਂ ਹੁਣ ਵੇਖਿਆ ਸੀ ਸਤਿਗੁਰ ਸੰਗਤ ਵਿਚ ਬੈਠਾ।

—ਹਾਂ, ਹਾਂ ਮੇਰੇ ਸਾਹਮਣੇ ਪਾਣੀ ਦੀ ਗਾਗਰ ਲਈ ਆਉਂਦਾ ਸੀ।

—ਭਾਂਡੇ ਮਾਂਜਦਾ ਮੈਂ ਹੁਣ ਛੱਡ ਕੇ ਆਇਆ ਹਾਂ।

—ਮੈਂ ਆਪ ਲੱਕੜੀਆਂ ਦੀ ਪੰਡ ਉਹਦੇ ਸਿਰ ਤੋਂ ਲੁਹਾਈ ਸੀ।

—ਬਿਸਤਰੇ ਵਿਛਾ ਰਿਹਾ ਸੀ ਤੇ ਸੰਗਤ ਨੂੰ ਟਿਕਾਣੇ ਦੇ ਰਿਹਾ ਸੀ।

—ਮੈਂ ਅਜੇ ਹੁਣੇ ਮੁੱਠੀ ਚਾਪੀ ਕਰਦਿਆਂ ਨੂੰ ਵੇਖ ਕੇ ਆਇਆ ਹਾਂ।

ਜਿੰਨੇ ਮੂੰਹ ਓਨੀਆਂ ਗੱਲਾਂ, ਕਿਸੇ ਨੇ ਕਿਤੇ ਵੇਖਿਆ ਤੇ ਕਿਸੇ ਨੇ ਕਿਤੇ, ਪਰ ਕੋਈ ਟਿਕਾਣਾ ਨਹੀਂ ਸੀ ਦੱਸ ਸਕਦਾ। ਲੱਭਣਾ ਹੁੰਦਾ ਤਾਂ ਕੋਈ ਬੰਦਾ ਲੱਭ ਕੇ ਨਹੀਂ ਸੀ ਦੱਸ ਸਕਦਾ, ਏਧਰ ਗਿਆ ਏ ਓਧਰੋਂ ਆ ਰਿਹਾ ਸੀ। ਹੁਣੇ ਚੁਬਾਰੇ ਦੇ ਥੱਲਿਓਂ ਲੰਘਦਾ ਅਸਾਂ ਵੇਖਿਆ ਸੀ।

—ਛਲਾਵਾ ਏ, ਵੀਹ ਟਿਕਾਣੇ ਤੁਸਾਂ ਦੱਸੇ, ਦਸ ਕੰਮ ਗਿਣ ਕੇ ਦੱਸ ਦਿੱਤੇ, ਪਰ ਕੋਈ ਇਕ ਐਸਾ ਬੰਦਾ ਨਹੀਂ ਲੱਭਾ ਜਿਹੜਾ ਇਹ ਦੱਸੇ ਮੈਂ ਜੇਠੇ ਨੂੰ ਹੁਣੇ ਲੱਭ ਕੇ ਲਿਆ ਸਕਦਾ ਹਾਂ। ਸੱਤ ਦਿਨ ਹੋ ਗਏ ਹਨ, ਮੈਂ ਤੇ ਕਿਤੇ ਉਹਦੀ ਸ਼ਕਲ ਨਹੀਂ ਵੇਖੀ, ਤੁਸੀਂ ਜੇਠੇ ਦਾ ਪੱਖ ਪੂਰ ਰਹੇ ਹੋ। ਅਸਲ ਵਿਚ ਜੇਠਾ ਗੋਇੰਦਵਾਲ ਵਿਚ ਨਹੀਂ। ਗੁਰੂ ਅਮਰਦਾਸ ਨੇ ਫ਼ਰਮਾਇਆ।

—ਜੇਠੇ ਨੂੰ ਧੁੰਨ ਸਵਾਰ ਏ, ਉਸ ਨਹੀਂ ਲੱਭਣਾ। ਉਹਨੂੰ ਕੋਈ ਉਹਦਾ ਜੋਟੀਦਾਰ ਹੀ ਲੱਭੇ ਹੋਰ ਕਿਸੇ ਦੇ ਵੱਸ ਦਾ ਰੋਗ ਨਹੀਂ। ਬਚਨ ਕੀਤੇ ਗੁਰਾਂ ਨੇ।

ਭਾਈ ਬੱਲੂ ਜੀ ਨੇ ਹੱਥ ਜੋੜੇ ਤੇ ਅਰਜ਼ ਕੀਤੀ, "ਹਜ਼ੂਰ! ਭਾਈ ਜੇਠਾ ਰੁੱਝੇ ਹੋਏ ਨੇ ਸੇਵਾ ਵਿਚ। ਪਹਿਲਾਂ ਲੰਗਰ ਤਿਆਰ ਕਰਦੇ ਹਨ, ਸੰਗਤ ਨੂੰ ਆਦਰ ਨਾਲ ਪੰਗਤ ਵਿਚ ਬਿਠਾ ਕੇ ਛਕਾਉਂਦੇ ਹਨ। ਠੰਢੇ ਜਲ ਦੀ ਗਾਗਰ ਆਪ ਭਰ ਕੇ ਲਿਆਉਣੀ ਤੇ ਆਪਣੇ ਹੱਥੀਂ ਵਰਤਾਉਣੀ,

ਹਰ ਇਕ ਦੀ ਲੋੜ ਪੂਰੀ ਕਰਨੀ, ਹਰ ਆਏ ਨੂੰ ਤੋਰਨਾ, ਵਿਛਾਈਆਂ ਦਾ ਇੰਤਜ਼ਾਮ ਕਰਨਾ, ਜਦ ਸੰਗਤ ਆਰਾਮ ਕਰ ਰਹੀ ਹੁੰਦੀ ਤੇ ਪੱਖਾ ਝੱਲਣਾ, ਟੁੱਟੇ ਤੇ ਥੱਕੇ ਹੋਇਆਂ ਦੀ ਮੁੱਠੀ-ਚਾਪੀ ਕਰਨੀ, ਜੇ ਅੱਧੀ ਰਾਤੀਂ ਵੀ ਕਿਸੇ ਨੇ ਪਾਣੀ ਮੰਗਿਆ ਤਾਂ ਜੇਠਾ ਲਈ ਖੜ੍ਹਾ ਸੀ ਪਾਣੀ ਦਾ ਕਟੋਰਾ। ਨਾ ਉਸ ਰਾਤ ਵੇਖੀ ਤੇ ਨਾ ਦਿਨ।

—ਅੱਧੀ ਰਾਤ ਹੋ ਗਈ ਏ, ਤੇ ਫੇਰ ਸੌਂਦਾ ਕਦ ਏ, ਵਿਚਾਰ ਸਤਿਗੁਰਾਂ ਦੇ ਸਨ।

—ਜਿਨ੍ਹਾਂ ਡੋਰ ਗੁਰੂ ਤੇ ਸੁੱਟ ਦਿੱਤੀ, ਉਨ੍ਹਾਂ ਨੂੰ ਨੀਂਦ ਕਿੱਥੇ, ਉਹ ਟੁਰਦੇ-ਫਿਰਦੇ, ਬਹਿੰਦੇ, ਉਠਦੇ, ਅੱਖਾਂ ਲਾ ਲੈਂਦੇ ਹਨ। ਉਨ੍ਹਾਂ ਦੀ ਨੀਂਦ ਈ ਸੇਵਾ ਏ, ਬੱਲੂ ਆਖ ਰਿਹਾ ਸੀ।

ਭਾਈ ਬੱਲੂ ਚਲਾ ਗਿਆ, ਜਦ ਲੰਗਰ ਵਿਚ ਪੁੱਜਾ, ਅੱਗੇ ਭਾਈ ਜੇਠਾ ਭਾਂਡੇ ਮਾਂਜ ਰਿਹਾ ਸੀ।

ਭਾਈ ਨੇ ਸੋਚਿਆ, ਭਾਂਡੇ ਬਹੁਤੇ ਹਨ, ਇਕੱਠੇ ਮਾਂਜ ਲੈਂਦੇ ਹਾਂ, ਫੇਰ ਚੱਲਾਂਗੇ ਇਕੱਠੇ। ਅਜੇ ਭਾਂਡੇ ਖ਼ਤਮ ਹੀ ਹੋਏ ਸਨ, ਸੰਗਤ ਹੋਰ ਆ ਗਈ, ਲੰਗਰ ਉਨ੍ਹਾਂ ਨੂੰ ਵੀ ਪੰਗਤ ਵਿਚ ਬਿਠਾ ਕੇ ਛਕਾਇਆ ਗਿਆ, ਭਾਂਡਿਆਂ ਦਾ ਢੇਰ ਫੇਰ ਲੱਗ ਗਿਆ। ਦੋਵੇਂ ਜਣੇ ਫੇਰ ਜੁੱਟ ਗਏ ਭਾਂਡੇ ਮਾਂਜਣੇ ਵਿਚ। ਏਨੇ ਚਿਰ ਨੂੰ ਚਾਰ ਵੱਜ ਗਏ, ਰਾਤ ਸਾਰੀ ਲੰਘ ਗਈ, ਲੱਕੜੀਆਂ ਦਾ ਢੇਰ ਮੁੱਕਣ ਵਾਲਾ ਸੀ। ਦਿਨੇ ਸੰਗਰਾਂਦ ਸੀ, ਸੰਗਤ ਦਾ ਭੀੜ ਭੜੱਕਾ ਹੋਣਾ ਸੀ, ਲੱਕੜੀਆਂ ਦੀ ਥੋੜ ਨਾ ਆ ਜਾਏ, ਏਸ ਲਈ ਦੋਵੇਂ ਜਣੇ ਲੱਕੜੀਆਂ ਲੈਣ ਤੁਰ ਗਏ, ਗੱਲ ਫੇਰ ਨਾ ਦੱਸੀ ਭਾਈ ਬੱਲੂ ਨੇ। ਕੰਮ ਮੁੱਕੇਗਾ ਤੇ ਫੇਰ ਅਸੀਂ ਜਾਵਾਂਗੇ। ਦਿਨ ਚੜ੍ਹੇ ਲੱਕੜੀਆਂ ਦੀ ਪੰਡ ਲੈ ਕੇ ਆਏ, ਗਾਗਰ ਖ਼ਾਲੀ ਖੜਕ ਰਹੀ ਸੀ, ਪਾਣੀ ਢੋਣ ਵਿਚ ਲੱਗ ਗਏ, ਫੇਰ ਲੰਗਰ ਛਕਾਉਣ ਵਿਚ ਰੁੱਝ ਗਏ ਤੇ ਫੇਰ ਪੰਗਤ ਬੈਠੀ ਤੇ ਫੇਰ ਭਾਂਡਿਆਂ ਦਾ ਢੇਰ ਲੱਗ ਗਿਆ। ਏਸੇ ਕਾਰ-ਵਿਹਾਰ ਵਿਚ ਰਾਤ ਵੀ ਲੰਘ ਗਈ ਤੇ ਦਿਨ ਵੀ ਗੁਜ਼ਰ ਗਿਆ।

ਗੁਰਾਂ ਨੂੰ ਫ਼ਿਕਰ ਹੋਇਆ, ਆਖਣ ਲੱਗੇ, "ਬੱਲੂ ਨੂੰ ਲੱਭਣ ਭੇਜਿਆ ਸੀ, ਲੱਭਣ ਗਿਆ ਆਪ ਗਵਾਚ ਗਿਆ ਏ, ਦੋ ਦਿਨ ਹੋ ਗਏ ਨੇ ਬਹੁੜਿਆ ਹੀ ਨ ੀਂ।"

ਬੰਦੇ ਭੇਜੇ ਦੂਜੇ ਦਿਨ ਰਾਤ ਦੇ ਦੱਸ ਵੱਜ ਰਹੇ ਸਨ।

—ਲੰਗਰ ਵਿਚ ਦੋ ਸੱਜਣ ਜੁੱਟੇ ਹੋਏ ਸਨ। ਬੰਦਿਆਂ ਨੇ ਉਨ੍ਹਾਂ ਦਾ ਕੰਮ ਸੰਭਾਲ ਲਿਆ ਤੇ ਆਖਣ ਲੱਗੇ, ਗੁਰਾਂ ਨੇ ਤੁਹਾਨੂੰ ਚੁਬਾਰੇ ਵਿਚ ਸੱਦਿਆ ਏ, ਨਾ ਚੇਤਾ ਹੀ ਰਿਹਾ ਭਾਈ ਬੱਲੂ ਨੂੰ ਕਿ ਮੈਂ ਤੇ ਸੱਦਣ ਆਇਆ ਆਪ ਵੀ ਆਹਰੇ ਲੱਗ ਗਿਆ।

ਜਾ ਮੱਥਾ ਟੇਕਿਆ ਚੁਬਾਰੇ ਵਿਚ ਦੋਵਾਂ ਨੇ।

—ਤੈਨੂੰ ਤੇ ਲੱਭਣ ਭੇਜਿਆ ਸੀ?

—ਜੇਠਾ ਸੇਵਾ ਕਰ ਰਿਹਾ ਸੀ, ਮੇਰਾ ਵੀ ਜੀ ਕਰ ਆਇਆ, ਮੈਂ ਵੀ ਉਹਦੇ ਨਾਲ ਲੱਗ ਗਿਆ, ਭੁੱਲ ਗਿਆ ਕਿ ਮੈਂ ਕਿਸ ਕੰਮ ਆਇਆ ਸਾਂ।

—ਧੰਨ ਓ ਤੁਸੀਂ ਤੇ ਧੰਨ ਏ ਤੁਹਾਡੀ ਸੇਵਾ, ਬਚਨ ਸਤਿਗੁਰਾਂ ਦੇ ਸਨ।

—ਖ਼ਿਮਾ ਕਰੋ ਮਹਾਰਾਜ, ਮੈਥੋਂ ਭੁੱਲ ਹੋ ਗਈ, ਮੈਂ ਹਾਜ਼ਰੀ ਨਹੀਂ ਭਰ ਸਕਿਆ, ਬੋਲ ਜੇਠੇ ਦੇ ਸਨ।

—ਤੈਨੂੰ ਵਿਹਲ ਹੀ ਨਹੀਂ ਮਿਲੀ?

—ਆਈ ਸੰਗਤ ਨੂੰ ਕਿਸ ਤਰ੍ਹਾਂ ਛੱਡ ਕੇ ਆ ਜਾਂਦਾ, ਮਹਾਰਾਜ ਜਦ ਮੇਰਾ ਚਿੱਤ ਉਦਾਸ ਹੁੰਦਾ ਤੇ ਚੇਤਾ ਆਉਂਦੈ ਤੁਹਾਡਾ, ਤਾਂ ਮੈਂ ਸੰਗਤ ਵਿਚੋਂ ਤੁਹਾਡੇ ਦਰਸ਼ਨ ਕਰ ਲੈਂਦਾ ਸਾਂ।

—ਸ਼ਾਬਾਸ਼, ਸੰਗਤ ਦੀ ਤੂੰ ਮੇਰਾ ਰੂਪ ਜਾਣ ਕੇ ਸੇਵਾ ਕੀਤੀ ਏ, ਹੁਣ ਮੈਂ ਤੇਰਾ ਹਾਂ ਤੇ ਤੂੰ ਮੇਰਾ, ਸਾਡੇ ਵਿਚੋਂ ਹੁਣ ਦੂਈ ਖ਼ਤਮ ਹੋ ਗਈ ਏ। ਵੇਖਣ ਨੂੰ ਭਾਵੇਂ ਸਰੀਰ ਦੋ ਹਨ ਪਰ ਰੂਹ ਇਕ ਏ। ਅੱਜ ਤੋਂ ਬਾਅਦ ਤੇਰੀ ਲੰਗਰ ਦੀ ਸੇਵਾ ਬੰਦ। ਗੁਰੂ ਅਮਰਦਾਸ ਨੇ ਹੁਕਮ ਦਿੱਤਾ।

—ਨਾ ਸਤਿਗੁਰ, ਮੈਥੋਂ ਲੰਗਰ ਦੀ ਸੇਵਾ ਨਾ ਖੋਹੋ, ਮੈਂ ਮਰ ਜਾਵਾਂਗਾ, ਮੈਂ ਕਿਸੇ ਥਾ ਜੋਗਾ ਨਾ ਰਹਾਂਗਾ, ਮੈਥੋਂ ਮੇਰੀ ਜ਼ਿੰਦਗੀ ਨਾ ਖੋਹੋ।

—ਤੂੰ ਜ਼ਿੰਦਗੀ ਪਾ ਲਈ ਏ, ਹੁਣ ਤੂੰ ਆਪ ਜ਼ਿੰਦਗੀ ਦੇ ਸਕਦਾ ਏਂ, ਸੰਗਤ ਨੂੰ। ਹੁਣ ਪਰਦਾ ਨਹੀਂ ਰਿਹਾ। ਸੇਵਾ ਤੂੰ ਕੱਲੇ ਨੇ ਹੀ ਨਹੀਂ ਕਰਨੀ, ਕਿਸੇ ਹੋਰ ਨੂੰ ਵੀ ਕਰਨ ਦੇ। ਬੋਲੇ ਮੇਰੇ ਸਤਿਗੁਰੂ।

—ਸਤ ਬਚਨ, ਭਾਈ ਜੇਠਾ ਵੀ ਹੱਥ ਜੋੜ ਕੇ ਖੜ੍ਹਾ ਸੀ ਤੇ ਬਾਬਾ ਮੋਹਰੀ ਵੀ।

—ਪ੍ਰਿਥੀ ਚੰਦ ਨੂੰ ਬਾਬਾ ਮੋਹਰੀ ਆਖਣ ਲੱਗਾ ਕਿ ਮੈਨੂੰ ਬੇਟਾ ਓਸ ਦਿਨ ਪਤਾ ਲੱਗਾ ਕਿ ਸੇਵਾ ਦਾ ਏਨਾ ਵੱਡਾ ਪ੍ਰਤਾਪ ਏ।

—ਜੇਠੇ ਤੇ ਉਹ ਰੰਗ ਚੜ੍ਹ ਗਿਆ ਸੀ ਜਿਸ ਨੂੰ ਮਜੀਠ ਰੰਗ ਆਖਦੇ ਹਨ। ਮੈਂ ਤੇ ਦੋ ਦਿਨਾਂ ਵਿਚ ਹੀ ਭੁੱਲ ਗਿਆ, ਮੈਂ ਬਾਲ ਕੁਬਾਲ ਸਾਂ, ਮੇਰੀ ਬੁੱਧ ਕੱਚੀ ਸੀ ਤੇਰੇ ਵਰਗੀ।

—ਮਾਮਾ ਜੀ ਤੁਸੀਂ ਤੇ ਮੈਨੂੰ ਐਵੇਂ ਹੀ ਬਦਨਾਮ ਕਰ ਰਹੇ ਹੋ, ਇਕ ਤੇ ਪਿਤਾ ਜੀ ਗੱਲ ਨਹੀਂ ਸੁਣਦੇ ਤੇ ਮੇਰਾ ਆਖਾ ਨਹੀਂ ਮੰਨਦੇ, ਦੂਜੀ ਤੁਸੀਂ ਵੀ ਤੇ ਮੇਰੀ ਗੱਲ ਸੁਣਨ ਨੂੰ ਤਿਆਰ ਨਹੀਂ, ਤੁਸੀਂ ਦੱਸੋ ਕਿ ਮੈਂ ਕਿਦ੍ਹੇ ਅੱਗੇ ਆਪਣਾ ਰੋਣਾ ਰੋਵਾਂ। ਮਾਤਾ ਜੀ ਮੇਰੀ ਗੱਲ ਸੁਣਨ ਨੂੰ ਤਿਆਰ ਨਹੀਂ, ਸਾਰਾ ਵਿਹੜਾ ਮੇਰਾ ਵੈਰੀ ਬਣ ਗਿਆ ਏ ਮੈਂ ਹੱਕ ਮੰਗਦਾ ਹਾਂ ਤੇ ਮੈਨੂੰ ਝਿੜਕਾਂ ਪੈਂਦੀਆਂ ਹਨ। ਪ੍ਰਿਥੀ ਚੰਦ ਆਖ ਰਿਹਾ ਸੀ।

—ਤੂੰ ਮੂਰਖ ਏਂ, ਅੰਞਾਣ ਏਂ, ਹੂੜ ਮੱਤ ਕਰ ਰਿਹਾ ਏਂ ਪਿਤਾ ਲਈ ਕੋਈ ਪੁੱਤ ਦੁਪਰਿਆਰਾ ਨਹੀਂ। ਮਾਂ ਨੂੰ ਪੁੱਛਿਆ ਈ, ਕਲੇਜੇ ਦਾ ਟੁਕੜਾ ਏ ਪੁੱਤ।

ਬਾਬਾ ਮੋਹਰੀ ਨੇ ਫੇਰ ਆਖਿਆ, ਸਾਰੀ ਕਥਾ ਜਦੋਂ ਤੂੰ ਸੁਣ ਲਵੇਂਗਾ ਤਾਂ ਫੇਰ ਤੇਰੀ ਅਕਲ ਦੇ ਖ਼ਾਨੇ ਵਿਚ ਪਊ ਕਿ ਜੋ ਗੱਲ ਅਸੀਂ ਆਖ ਰਹੇ ਹਾਂ, ਉਹ ਸੱਚ ਏ। ਤੂੰ ਜ਼ਿੱਦ ਕਰ ਰਿਹਾ ਏਂ, ਅੱਛਾ ਗੁਰੂ ਬੁੱਧੀ ਬਖ਼ਸ਼ੇ। □

## ਮਾਲਾ ਸੁੱਚੇ ਮੋਤੀਆਂ ਦੀ

ਨਿੰਦਕ ਦੀ ਜ਼ਬਾਨ ਅੱਗੇ ਕੌਣ ਠੱਪਾ ਦੇਵੇ, ਉਹਨੂੰ ਕੌਣ ਆਖੇ, ਜ਼ਬਾਨ ਬੰਦ ਕਰ, ਉਹਨੂੰ ਤੇ ਰੱਬ ਵੀ ਨਹੀਂ ਮੋੜ ਸਕਦਾ, ਉਹ ਆਪਣਾ ਕੰਮ ਕਰ ਰਿਹਾ ਏ, ਤੁਸੀਂ ਆਪਣਾ ਕੰਮ ਕਰੀ ਜਾਵੋ, ਨੇਕੀ ਕਰੋ ਤੇ ਖੂਹ ਵਿਚ ਸੁੱਟ ਦਿਓ ਤੇ ਮੁੜ ਕੇ ਖੂਹ ਵੱਲ ਝਾਤੀ ਨਾ ਮਾਰੇ, ਇਕ ਬਜ਼ੁਰਗ ਦਾ ਕਥਨ ਸੀ।

—ਇਕ ਵਾਰ ਦੀ ਗੱਲ ਏ, ਦੀਵਾਨ ਲੱਗਾ ਹੋਇਆ ਸੀ, ਸੰਗਤ ਜੁੜੀ ਹੋਈ ਸੀ, ਬਾਣੀ ਦਾ ਰਸ ਮਾਣ ਰਹੀ ਸੀ ਸੰਗਤ। ਸੰਗਤ ਆ ਰਹੀ ਸੀ, ਸੰਗਤ ਜਾ ਰਹੀ ਸੀ, ਲੋਕ ਮੱਥਾ ਟੇਕ ਰਹੇ ਸਨ। ਇਕ ਸ਼ਰਧਾਲੂ ਆਇਆ, ਸਤਿਗੁਰਾਂ ਅੱਗੇ ਮੱਥਾ ਟੇਕਿਆ ਤੇ ਸੁੱਚੇ ਮੋਤੀਆਂ ਦੀ ਮਾਲਾ ਭੇਟਾ ਕਰਕੇ ਆਪ ਚਲਾ ਗਿਆ।

ਦੀਵਾਨ ਦੀ ਸਮਾਪਤੀ ਮਗਰੋਂ ਗੁਰੂ ਅਮਰਦਾਸ ਨੂੰ ਉਹ ਮਾਲਾ ਭੇਟ ਕੀਤੀ ਗਈ।

—ਇਹ ਮਾਲਾ ਕਿਸ ਭੇਟ ਕੀਤੀ ਏ ?

—ਅਸੀਂ ਤੇ ਜਾਣਦੇ ਨਹੀਂ, ਸੰਗਤ ਵਿੱਚੋਂ ਹੀ ਕੋਈ ਹੋਣਾ ਏ।

—ਇਕ ਕਾਫ਼ਲਾ ਲੰਘਿਆ ਏ, ਉਹੋ ਹੀ ਦੀਵਾਨ ਵਿਚ ਹੁਣੇ ਆਏ ਸਨ, ਕਾਫ਼ਲੇ ਵਾਲੇ। ਕਾਬਲ ਦੇ ਰਹਿਣ ਵਾਲੇ ਹਨ, ਪਹਿਰਾਵਾ ਮੁਸਲਮਾਨੀ ਸੀ।

—ਕੀ ਕਾਫ਼ਲੇ ਵਾਲਿਆਂ ਲੰਗਰ ਛਕਿਆ ਹੈ ਜਾਂ ਖ਼ਾਲੀ ਚਲੇ ਗਏ ਹਨ ?

—ਅਸੀਂ ਬੜੀਆਂ ਮਿੰਨਤਾਂ ਕੀਤੀਆਂ, ਪਰ ਉਨ੍ਹਾਂ ਲੰਗਰ ਨਹੀਂ ਛਕਿਆ, ਆਖ ਰਹੇ ਸਨ ਕਿ ਸਾਨੂੰ ਬੜੀ ਕਾਹਲੀ ਏ ਅਸਾਂ ਦਿੱਲੀ ਪੁੱਜਣਾ ਏ।

—ਲੰਗਰ ਲੈ ਕੇ ਮਗਰ ਜਾਵੋ, ਸ਼ਾਇਦ ਅਜੇ ਪੱਤਣ ਤੇ ਨਾ ਪੁੱਜਿਆ ਹੋਵੇ ਕਾਫਲਾ, ਫ਼ਰਮਾਇਆ ਸਤਿਗੁਰਾਂ।

—ਲੰਗਰ ਸੇਵਕ ਲੈ ਕੇ ਮਗਰ ਚੱਲ ਪਏ। ਅਜੇ ਮੀਰੇ—ਕਾਰਵਾਂ ਊਠ ਤੇ ਸਵਾਰ ਹੀ ਹੋਇਆ ਸੀ।

—ਸਾਡੀ ਗੱਲ ਸੁਣ ਕੇ ਜਾਵੋ। ਆਵਾਜ਼ ਸੀ ਸੇਵਕਾਂ ਦੀ।

ਊਠ ਦੀ ਨਕੇਲ ਖਿੱਚੀ, ਮੀਰੇ ਕਾਰਵਾਂ ਰੁੱਕ ਗਿਆ।

—ਗੁਰਾਂ ਦਾ ਹੁਕਮ ਏ ਕਿ ਲੰਗਰ ਛੱਕਿਆਂ ਤੋਂ ਬਗੈਰ ਨਹੀਂ ਜਾਣਾ।

—ਕਾਫ਼ਲਾ ਤੇ ਲੰਘ ਗਿਆ ਏ, ਅੱਛਾ ਆਉਂਦੀ ਵਾਰ ਫੇਰ ਆਵਾਂਗੇ।

—ਤੁਸੀਂ ਆਪਣੇ ਜੋਗਾ ਹੀ ਲੰਗਰ ਲੈ ਜਾਵੋ। ਬਰਤਨਾਂ ਸਣੇ ਦੇ ਦਿੱਤਾ ਲੰਗਰ, ਛੱਕ ਲੈਣਗੇ ਤੁਹਾਡੇ ਸਾਥੀ ਵੀ ਨਾਲ ਰਲ ਕੇ।

—ਬਹੁਤ ਮਿਹਰਬਾਨੀ, ਇਕ ਮੋਤੀਆਂ ਦੀ ਮਾਲਾ ਮੀਰੇ ਕਾਰਵਾਂ ਨੇ ਉਨ੍ਹਾਂ ਸੇਵਕਾਂ ਨੂੰ ਹੋਰ ਦਿੱਤੀ ਤੇ ਅਰਜ਼ ਕੀਤੀ ਮੇਰੀ ਭੇਟਾ ਕਬੂਲ ਕਰੋ। ਦੁਆ ਕਰਨ ਕਿ ਸ਼ਹਿਨਸ਼ਾਹ ਸਾਡਾ ਕਸੂਰ ਮਾਫ਼ ਕਰ ਦੇਵੇ।

ਮਾਲਾ ਸੇਵਕਾਂ ਨੇ ਸਤਿਗੁਰਾਂ ਦੇ ਹਜ਼ੂਰ ਪੇਸ਼ ਆਣ ਕੀਤੀ।

ਪਹਿਲੀ ਮਾਲਾ ਜੇਠੇ ਦੀ ਝੋਲੀ ਗੁਰੂ ਅਮਰ ਦਾਸ ਨੇ ਪਾ ਦਿੱਤੀ ਸੀ।

ਦੂਜੀ ਮਾਲਾ ਸਤਿਗੁਰਾਂ ਦੇ ਹੱਥ ਵਿਚ ਸੀ, ਸਤਿਗੁਰੂ ਬੋਲੇ, ਗੁਰੂ ਭਲਾ ਕਰੇ।

—ਭਾਈ ਜੇਠੇ ਨੇ ਮਾਲਾ ਝੋਲੀ ਵਿਚੋਂ ਕੱਢੀ, ਇਕ ਨਜ਼ਰ ਭਰ ਕੇ ਵੇਖਿਆ ਮਾਲਾ ਸੁੱਚੇ ਮੋਤੀਆਂ ਦੀ ਸੀ।

—ਜੇਠਾ ਵੀ ਜੌਹਰੀ ਦਾ ਪੁੱਤ ਸੀ, ਅੱਖਾਂ ਦੀ ਕਸਵੱਟੀ ਨੇ ਕੱਸ ਲਾਉਣ ਤੋਂ ਪਹਿਲਾਂ ਹੀ ਪਰਖ ਲਈ। ਮਾਲਾ ਹੁਣ ਜੇਠੇ ਦੇ ਹੱਥ ਵਿਚ ਸੀ। ਬਾਉਲੀ ਵੱਲ ਜਾ ਰਿਹਾ ਸੀ ਭਾਈ ਜੇਠਾ।

ਬਾਉਲੀ ਤੋਂ ਬਾਹਰਵਾਰ ਇਕ ਮਲੰਗ ਬੈਠਾ ਹੋਇਆ ਸੀ, ਬੋਲ ਕੁਬੋਲ ਬੋਲ ਰਿਹਾ ਸੀ। ਕਦੀ ਬਾਉਲੀ ਨੂੰ ਪਖੰਡ ਆਖਦਾ ਤੇ ਕਈ ਗੁਰੂ ਨੂੰ ਪਖੰਡੀ ਆਖ ਰਿਹਾ ਸੀ।

ਭਾਈ ਜੇਠਾ ਕੋਲ ਦੀ ਲੰਘ ਰਿਹਾ ਸੀ। ਮਲੰਗ ਦੇ ਬੋਲ ਕੰਨੀਂ ਪਏ। ਭਾਈ ਜੇਠਾ ਰੁਕਿਆ ਮਲੰਗ ਦੀ ਆਵਾਜ਼ ਹੋਰ ਉੱਚੀ ਹੋ ਗਈ।

ਬਿਨਾਂ ਸੋਚਿਆਂ ਭਾਈ ਜੇਠੇ ਨੇ ਮੋਤੀਆਂ ਦੀ ਮਾਲਾ ਉਸ ਮਲੰਗ ਨੂੰ ਦੇ ਦਿੱਤੀ। ਝੱਟ ਈ ਉਹਦੀ ਜ਼ਬਾਨ ਨੇ ਪਲਟਾ ਖਾਧਾ, ਘੜੀ ਵਿਚ ਸਿਫ਼ਤਾਂ ਕਰਨ ਲੱਗ ਪਿਆ।

—ਧੰਨ ਗੁਰੂ, ਧੰਨ ਬਾਉਲੀ, ਜਿਹੜੀ ਚੁਰਾਸੀ ਕੱਟੇ, ਆਵਾਜ਼ ਮਲੰਗ ਦੀ ਸੀ।

ਭਾਈ ਜੇਠਾ ਅੱਗੇ ਲੰਘ ਗਿਆ, ਕਈ ਦਿਨਾਂ ਤੱਕ ਲੋਕਾਂ ਨੇ ਉਸ ਮਲੰਗ ਦੀ ਜ਼ਬਾਨ ਤੋਂ ਗੁਰੂ ਦੀਆਂ ਸਿਫ਼ਤਾਂ ਹੀ ਸੁਣੀਆਂ ਸਨ।

ਇਕ ਅਠਵਾਰਾ ਹੋਰ ਗੁਜ਼ਰ ਗਿਆ, ਉਹ ਮਲੰਗ ਫੇਰ ਉਲ ਜਲੂਲ ਬੋਲ ਰਿਹਾ ਸੀ। ਗੁਰਾਂ ਦੇ ਕੰਨੀਂ ਵੀ ਕਿਤੇ ਉਹ ਬੋਲ ਪੁੱਜ ਗਏ ਹੋਣੇ ਹਨ।

ਗੁਰੂ ਅਮਰਦਾਸ ਨੇ ਭਾਈ ਜੇਠੇ ਤੋਂ ਪੁੱਛਿਆ, "ਤੁਹਾਨੂੰ ਮਾਲਾ ਦਿੱਤੀ ਸੀ।"

—ਮੈਂ ਤੇ ਮਲੰਗ ਨੂੰ ਉਹ ਮਾਲਾ ਦੇ ਦਿੱਤੀ ਏ। ਉਹ ਮਾਇਆ ਦਾ ਭੁੱਖਾ ਜਾਪਦਾ ਸੀ।

—ਮਾਇਆ ਦਾ ਤੇ ਭੁੱਖਾ ਹੈ ਈ, ਪਰ ਢੋਂਗੀ ਏ, ਇਹਦੀ ਆਦਤ ਵਿਗੜ ਗਈ ਏ, ਇਹਨੂੰ ਲੋਭ ਨੇ ਜਕੜ ਲਿਆ ਏ ਤੇ ਉਹ ਲਾਲਚੀ ਬਣ ਗਿਆ ਏ।

ਜੇਠੇ ਦੀ ਬੇਪ੍ਰਵਾਹੀ ਵੇਖ ਕੇ ਗੁਰੂ ਬੜੇ ਪ੍ਰਸੰਨ ਹੋਏ।

—ਲੈ ਇਹ ਦੂਜੀ ਮਾਲਾ, ਉਹਦੇ ਕੋਲ ਦੀ ਲੈ ਕੇ ਲੰਘੀਂ, ਫੇਰ

ਵੇਖੀ ਉਹਦੀ ਦਸ਼ਾ, ਮੂਲੋਂ ਨਾ ਦੇਵੀਂ, ਮਾਲਾ ਉਹਦੀਆਂ ਅੱਖਾਂ ਸਾਹਮਣੇ ਨੱਚੇ। ਬੋਲ ਮੇਰੇ ਸਤਿਗੁਰਾਂ ਦੇ ਸਨ।

ਏਸੇ ਤਰ੍ਹਾਂ ਕੀਤਾ ਗਿਆ, ਬੋਲ ਕੁਬੋਲ ਬੋਲ ਰਿਹਾ ਸੀ ਮਲੰਗ।

—ਗੁਰੂ ਘਰ ਮੈਨੂੰ ਭੁੱਲ ਗਿਆ ਏ, ਮਲੰਗ ਆਖਣ ਲੱਗਾ।

—ਭਾਈ ਜੇਠਾ ਰਵਾਂ-ਰਵੀਂ ਤੁਰੀ ਜਾ ਰਿਹਾ ਸੀ, ਮਲੰਗ ਰੌਲਾ ਪਾਈ ਜਾ ਰਿਹਾ ਸੀ, ਕਿਸੇ ਨੇ ਉਹਦੇ ਤੇ ਕੰਨ ਹੀ ਨਾ ਧਰੇ, ਮਲੰਗ ਸੋਚ ਰਿਹਾ ਸੀ, ਮੇਰੇ ਫ਼ਰੇਬ ਤੋਂ ਸਾਰਾ ਗੋਇੰਦਵਾਲ ਜਾਣੂ ਹੋ ਗਿਆ ਏ, ਹੁਣ ਏਥੇ ਮੇਰੀ ਵਟਕ ਨਹੀਂ।

"ਨਿੰਦਕ ਕਾ ਦਾਰੂ ਨਾਹੀਂ।" □

## ਹੱਠ ਧਰਮੀ

ਬੰਦਾ ਇਕ ਭੈੜਾ ਹੋਵੇ ਪਿੰਡ ਵਿਚ ਤਾਂ ਸਾਰੇ ਪਿੰਡ ਦੀ ਸ਼ਾਂਤੀ ਭੰਗ ਕਰ ਸੁਟਦਾ ਏ। ਗਵਾਂਢ ਕੁਪੱਤਾ, ਘਰ ਵਿਚ ਕੁਪੱਤੀ ਨਾਰ, ਰੋਜ਼ ਦੀ ਚੁੱਕ ਤੇ ਲਾਈ ਲੱਗ ਘਰ ਵਾਲਾ, ਇਹ ਸਭੇ ਅਲਾਮਤਾਂ ਦੁੱਖ ਦਾ ਕਾਰਨ ਹਨ। ਪਹਿਲਾਂ ਸੁਹਣੀਆਂ ਲੱਗਦੀਆਂ ਨੇ ਤੇ ਮਗਰੋਂ ਹੱਡ ਖੋਰ ਕੇ ਰੱਖ ਦੇਂਦੀਆਂ ਨੇ। ਇਹਨਾਂ ਕਈ ਘਰ ਉਜਾੜੇ, ਹਕੂਮਤਾਂ ਤਬਾਹ ਹੋਈਆਂ। ਇਹਦਾ ਇਲਾਜ ਨਾ ਕਿਸੇ ਗੁਰੂ ਕੋਲ ਏ ਨਾ ਪੀਰ ਕੋਲ। ਰੱਬ ਹੀ ਕੋਈ ਮਿਹਰ ਕਰੇ ਤੇ ਇਹਨਾਂ ਨੂੰ ਬੁੱਧੀ ਆ ਜਾਏ। ਫੇਰ ਘਰ ਸਵਰਗ ਬਣ ਸਕਦਾ ਏ ਤੇ ਪਿੰਡ ਵੀ ਖੁਸ਼ਹਾਲ ਹੋ ਜਾਂਦਾ ਏ। ਜੇ ਅਕਲ ਇਨ੍ਹਾਂ ਦੇ ਗਵਾਂਢ ਦੀ ਵੀ ਨਾ ਲੰਘੇ ਤਾਂ ਫੇਰ ਇਨ੍ਹਾਂ ਨੂੰ ਰੱਬ ਵੀ ਨਹੀਂ ਸਮਝਾ ਸਕਦਾ।

—ਗੁਰੂ ਬਹੁਤ ਦੁਖੀ ਹਨ, ਬਾਬਾ ਮੋਹਰੀ ਆਖਣ ਲੱਗਾ।

—ਇਹ ਕਿਹੜੀ ਨਵੀਂ ਗੱਲ ਏ, ਘਰ ਵਿਚ ਸਿਆਣੇ ਬੰਦੇ ਹੀ ਦੁਖੀ ਹੋਇਆ ਕਰਦੇ ਹਨ। ਜਦ ਉਹ ਆਪਣਾ ਹੱਕ ਨਹੀਂ ਛੱਡਦੇ, ਪੁੱਤ ਜਵਾਨ ਹੋਵੇ ਤਾਂ ਘਰ ਨੂੰ ਤਿਲਾਂਜਲੀ ਦੇ ਦੇਵੇ ਤੇ ਵਾਹਿਗੁਰੂ ਜਪੇ। ਸਾਰੀ ਉਮਰ ਹੁਕਮ ਚਲਾ ਲਿਆ ਏ, ਬੁਢਾਪੇ ਵਿਚ ਆਪਣੀ ਆਦਤ ਬਦਲ ਲਵੇ। ਪ੍ਰਿਥੀ ਚੰਦ ਦੇ ਬੋਲ ਸਨ।

—ਪੁੱਤ ਇੰਨਾ ਨਿਰਮੋਹੀ ਨਹੀਂ ਬਣੀਦਾ, ਆਖਰ ਪਿਤਾ ਪਿਤਾ ਈ ਏ ਤੇ ਨਾਲੇ ਪਿਤਾ ਗੁਰੂ ਵੀ ਏ, ਤੈਨੂੰ ਮਰਿਆਦਾ ਦਾ ਪਾਲਣ ਕਰਨਾ ਚਾਹੀਦਾ ਏ।

—ਮਾਮਾ ਜੀ ਤੁਸੀਂ ਤੇ ਐਵੇਂ ਈ ਮੇਰੇ ਕੰਨ ਖਿੱਚੀ ਜਾ ਰਹੇ ਹੋ। ਪਿਤਾ ਜੀ ਨੂੰ ਤੁਸਾਂ ਇਕ ਵਾਰ ਵੀ ਨਹੀਂ ਸਮਝਾਇਆ।

—ਪੁੱਤ ਉਹ ਗੁਰੂ ਹਨ, ਨਾਨਕ ਪਾਤਸ਼ਾਹ ਦੀ ਗੱਦੀ ਦੇ। ਉਹ ਤੇ ਏਸ ਜਹਾਨ ਦੇ ਵੀ ਮਾਲਕ ਹਨ ਤੇ ਅਗਲੇ ਜਹਾਨ ਦੇ ਵੀ। ਲੋਕ ਤੇ ਉਹਨਾਂ ਤੋਂ ਬਖ਼ਸ਼ਸ਼ਾਂ ਲੈਂਦੇ ਹਨ।

—ਲੋਕ ਤੇ ਐਵੇਂ ਮੂਰਖ ਹਨ, ਜਿਹੜਾ ਆਪ ਦੁਖੀ ਏ, ਉਹ ਕਿਸੇ ਨੂੰ ਕੀ ਸੁੱਖ ਦੇ ਸਕਦਾ ਏ।

—ਦੁਖੀ ਛੇ ਪੁੱਤ ਤੂੰ ਕੀਤਾ ਹੋਇਆ ਹੈ, ਉਨ੍ਹਾਂ ਨੂੰ ਹੋਰ ਕੀ ਦੁੱਖ ਏ?

—ਪਿਤਾ ਜੀ ਨੇ ਤੇ ਦੁਖੀ ਰਹਿਣਾ ਏ। ਪਿਤਾ ਜੀ ਗ੍ਰਿਹਸਤੀਆਂ ਦੇ ਜੁ ਗੁਰੂ ਹਨ। ਜੇ ਗ੍ਰਿਹਸਤੀ ਦੁਖੀ ਹਨ ਤਾਂ ਗੁਰੂ ਜ਼ਰੂਰ ਦੁਖੀ ਹੋਵੇਗਾ। ਗੁਰੂ ਤੇ ਉਹ ਸੁਖੀ ਏ ਜਿਹੜਾ ਰੱਬ ਦਾ ਗੁਰੂ ਏ।

—ਪੁੱਤ ਤੈਨੂੰ ਸਮਝ ਕਿਉਂ ਨਹੀਂ ਆਉਂਦੀ, ਮੇਰੇ ਸਮਝਾਉਣ ਦਾ ਤੇਰੇ ਤੇ ਰੱਤੀ ਭਰ ਅਸਰ ਨਹੀਂ ਹੋਇਆ।

—ਮਾਮਾ ਜੀ ਮੈਂ ਤੁਹਾਡੀ ਇੱਜ਼ਤ ਤੇ ਕਰਦਾ ਹਾਂ, ਪਰ ਤੁਸਾਂ ਝੂਠੇ ਸੱਚੇ ਪਿਤਾ ਜੀ ਨੂੰ ਇਕ ਵਾਰ ਨਹੀਂ ਆਖਿਆ ਕਿ ਪ੍ਰਿਥੀ ਚੰਦ ਦੀ ਗੱਲ ਤੇ ਸੁਣੋ, ਉਹਦੀਆਂ ਕਈ ਗੱਲਾਂ ਸੱਚੀਆਂ ਹਨ, ਉਹ ਆਪਣਾ ਹੱਕ ਮੰਗਦਾ ਏ। ਤੁਸੀਂ ਦੇਵੋਂ ਭਾਵੇਂ ਨਾ ਦੇਵੋ। ਤੁਸੀਂ ਇਕ ਵਾਰ ਵਿਚਾਰੋ ਤੇ ਸਹੀ ਕੀ ਮੈਂ ਝੂਠ ਬੋਲਦਾ ਹਾਂ? ਪ੍ਰਿਥੀ ਚੰਦ ਦੇ ਬੋਲ ਸਨ।

—ਪਿਤਾ ਜੀ ਦੇ ਜੇ ਵੱਸ ਵਿਚ ਇਹ ਗੱਲ ਹੁੰਦੀ ਤਾਂ ਮੈਂ ਵੀਹ ਵਾਰ ਤੇਰੀ ਹਮਾਇਤ ਕਰਦਾ, ਪਰ ਇਹ ਗੱਲ ਤੇ ਗੁਰੂ ਦੀ ਏ, ਗੁਰੂ ਗੱਦੀ ਦੀ ਏ। ਗੁਰੂ ਗੱਦੀ ਦਾ ਧੁਰੋਂ ਫੈਸਲਾ ਹੋਇਆ ਹੋਇਆ ਏ, ਉਹ ਅਟੱਲ ਏ, ਜਿਹਨੂੰ ਗੱਦੀ ਮਿਲਣੀ ਏ, ਉਹਦਾ ਗੱਦੀ ਤੇ ਨਾਂ ਲਿਖਿਆ ਹੋਇਆ ਏ।

—ਮੈਨੂੰ ਤੇ ਕਿਤੇ ਨਜ਼ਰੀਂ ਨਹੀਂ ਆਇਆ, ਗੱਦੀ ਦੀ ਚਾਦਰ ਦੀਆਂ ਮੈਂ ਚਾਰੇ ਕੰਨੀਆਂ ਘੋਖੀਆਂ ਨੇ।

—ਤੇਰੀਆਂ ਅੱਖਾਂ ਵਿਚ ਆਪਣਾ ਆਪ ਝਲਕਦਾ ਏ। ਤੂੰ ਸਿਰਫ਼ ਆਪਣੇ ਆਪ ਵੱਲ ਵੇਖਦਾ ਏਂ ਤੇ ਗੁਰੂ ਸਾਰੀ ਸ੍ਰਿਸ਼ਟੀ ਵੱਲ ਵੇਖਦਾ ਏ। ਇਹ ਫ਼ਰਕ ਹੈ ਤੇਰੇ ਤੇ ਗੁਰੂ ਵਿਚ।

—ਇਹ ਸਾਰੀ ਰਾਮ ਕਹਾਣੀ ਫ਼ਰਜ਼ੀ ਏ, ਘਰ ਵਿਚ ਜਵਾਨ ਪੁੱਤ

ਏ ਤੇ ਦੂਜਿਆਂ ਨੂੰ ਮੁਤਬੰਨਾ ਬਣਾਉਂਦਾ ਫਿਰੇ ਪਿਓ, ਇਹ ਕੀ ਇਨਸਾਫ ਏ ? ਪ੍ਰਿਥੀ ਨੇ ਆਖਿਆ।

—ਇਹ ਘੁੰਡੀ ਤੂੰ ਨਹੀਂ ਜਾਣ ਸਕਦਾ, ਇਹਦੀਆਂ ਗੁੰਝਲਾਂ ਹੀ ਕੁਝ ਅਵੱਲੀਆਂ ਹਨ। ਸੰਸਾਰੀ ਪੁਰਸ਼ ਇਹ ਨਹੀਂ ਖੋਲ੍ਹ ਸਕਦਾ। ਬਾਬਾ ਮੋਹਰੀ ਦੀ ਆਵਾਜ਼ ਸੀ।

—ਮਾਮਾ ਜੀ ਕੁਝ ਮਜਬੂਰੀਆਂ ਹਨ ਜਿਨ੍ਹਾਂ ਮੇਰੇ ਹੱਥ ਬੰਨ੍ਹੇ ਹੋਏ ਹਨ, ਨਹੀਂ ਤੇ ਮੈਂ ਗੱਦੀ ਦਾ ਫ਼ੈਸਲਾ ਆਪੇ ਹੀ ਕਰ ਲੈਣਾ ਸੀ।

—ਸ਼ਿਰ ਝੁਕਾਅ ਪੁੱਤ, ਨਿਮਰਤਾ ਨੂੰ ਪੱਲੇ ਬੰਨ੍ਹ, ਸੇਵਾ ਕਰ, ਪਿਤਾ ਦਾ ਦਿਲ ਜਿੱਤ, ਤੇਰੀ ਜਿੱਤ ਹੋਵੇਗੀ। ਗੁਰੂ ਤੇਰੀ ਮਦਦ ਕਰੇਗਾ। ਨਾਨਕ ਦੇ ਦਰਬਾਰ ਵਿਚ ਕਿਸੇ ਗੱਲ ਦੀ ਥੋੜ੍ਹ ਨਹੀਂ। ਧੰਨ ਗੁਰੂ ਰਾਮ ਦਾਸ। ਬਾਬਾ ਮੋਹਰੀ ਹੁਣ ਚੁੱਪ ਸੀ।

ਪ੍ਰਿਥੀ ਚੰਦ ਮਾਂਹ ਮੋਠ ਰਿੰਨ੍ਹ ਰਿਹਾ ਸੀ, ਉਹਦੇ ਅੰਦਰ ਉਬਾਲੇ ਆ ਰਹੇ ਸਨ। ਇਕ ਉਬਾਲਾ ਆਉਂਦਾ, ਇਕ ਲੱਥ ਜਾਂਦਾ। □

## ਬਲੌਰੀ ਸਾਧ

ਬਾਹਰੋਂ ਕੋਈ ਭੈੜਾ ਆਏ ਨਾ ਘਰ ਵਿਚੋਂ ਕੋਈ ਜੰਮੇ ਨਾ।

ਗੋਇੰਦਵਾਲ ਵਿਚ ਹਰੀ ਨਾਮ ਦਾ ਇਕ ਤਪਾ ਰਹਿੰਦਾ ਸੀ, ਜਿਦ੍ਹਾ ਸਬੰਧ ਉਸ ਜੋਗੀ ਨਾਲ ਸੀ, ਜਿਹਦੇ ਚੁੱਕੇ-ਚੁਕਾਏ, ਖਡੂਰ ਦੇ ਵਸਨੀਕਾਂ ਨੇ ਗੁਰੂ ਅੰਗਦ ਦੇਵ ਨੂੰ ਪਿੰਡ ਛੱਡਣ ਤੇ ਮਜਬੂਰ ਕਰ ਦਿੱਤਾ ਸੀ ਭਾਵੇਂ ਉਸ ਦਾ ਹਸ਼ਰ ਭੈੜਾ ਹੀ ਹੋਇਆ, ਅੰਤ ਬੁਰੇ ਦਾ ਬੁਰਾ।

—ਹਰੀ ਦਾਸ ਗੋਂਦੀਏ ਖੱਤਰੀ ਦਾ ਪੁੱਤਰ ਸੀ, ਜਦ ਗੁਰੂ ਅਮਰਦਾਸ ਜੀ ਦੀ ਮਹਿਮਾ ਬਹੁਤ ਹੋਈ ਤਾਂ ਤਪੇ ਨੇ ਦਿਲ ਵਿਚ ਬਹੁਤ ਦੁੱਖ ਮਨਾਇਆ ਆਈਆਂ ਸੰਗਤਾਂ ਨੂੰ ਆਖੇ, ਗੁਰੂ ਨੇ ਤੇ ਧਰਮ ਦਾ ਮੂਲ ਹੀ ਭੁਆਂ ਦਿੱਤਾ ਏ, ਧਰਮ-ਕਰਮ ਵਾਲੀ ਕੋਈ ਗੱਲ ਹੀ ਨਹੀਂ। ਪੰਗਤ ਵਿਚ ਚਾਰੇ ਆਸ਼ਰਮਾਂ ਨੂੰ ਇਕੱਠਾ ਕਰਕੇ ਲੰਗਰ ਛਕਾਉਣਾ, ਮਰਿਆਦਾ ਹੀ ਬਦਲ ਦਿੱਤੀ ਸੂ। ਨਵਾਂ ਪੰਥ ਹੀ ਚਲਾ ਦਿੱਤਾ ਸੂ। ਇਹ ਅਧਰਮ ਏ।

ਗੁਰੂ ਬੇਪ੍ਰਵਾਹ ਸਨ ਤੇ ਤਪਾ ਉਪੱਦਰ ਮਚਾ ਰਿਹਾ ਸੀ। ਬਾਉਲੀ ਬਣ ਗਈ ਸੀ ਤੇ ਗੁਰੂ ਨੇ ਆਸੇ-ਪਾਸੇ ਦੇ ਪਿੰਡਾਂ ਵਿਚ ਦੂਰ ਤੱਕ ਸੁਨੇਹੇ ਭੇਜੇ, ਸੰਤ ਵੀ ਆਏ, ਮਹਾਤਮਾ ਵੀ ਸੱਦੇ, ਬ੍ਰਾਹਮਣਾਂ ਦੇ ਘਰ ਪੈਗਾਮ ਘੱਲਿਆ, ਰਾਜਪੂਤਾਂ ਨੂੰ ਸੱਦੇ ਘੱਲੇ, ਸਾਧ ਵੀ ਆਏ ਤੇ ਫ਼ਕੀਰ ਵੀ। ਸਾਰਿਆਂ ਨੂੰ

ਹੱਥ ਜੋੜ ਕੇ ਲੰਗਰ ਛਕਣ ਦੀ ਬੇਨਤੀ ਕੀਤੀ ਗਈ। ਗੁਰਾਂ ਨੇ ਉਚੇਚਾ ਬੰਦਾ ਹਰੀ ਦਾਸ ਦੇ ਘਰ ਭੇਜਿਆ ਤੇ ਆਦਰ ਨਾਲ ਸੱਦਿਆ। ਆਪ ਤੇ ਉਹ ਆਇਆ ਨਾ ਪਰ ਉਹ ਲੋਕਾਂ ਨੂੰ ਮੋੜਨੋਂ ਨਾ ਟਲਿਆ। ਉਹਦੇ ਦਿਲ ਦੀ ਦਸ਼ਾ ਗੁਰੂ ਜਾਣਦੇ ਸਨ। ਉਹਦਾ ਮਨ ਹਿਚਕੋਲੇ ਖਾ ਰਿਹਾ ਸੀ।

—ਪੱਾਜ ਤੇ ਉਘੜਨਾ ਹੀ ਸੀ, ਗੁਰਾਂ ਨੇ ਐਲਾਨ ਕੀਤਾ ਕਿ ਅੱਜ ਪੰਗਤ ਵਿਚ ਬੈਠ ਕੇ ਲੰਗਰ ਛਕਣ ਵਾਲਿਆਂ ਨੂੰ ਇਕ ਰੁਪਿਆ ਵੀ ਦਿੱਤਾ ਜਾਏਗਾ। ਤਪਾ ਨਾ ਆਇਆ, ਰੁਪਈਏ ਦੇ ਦੋ ਹੋ ਗਏ ਤੇ ਫੇਰ ਪੰਜਾਂ ਤੱਕ ਵੀ ਪੁੱਜ ਗਏ, ਪਰ ਤਪਾ ਫਿਰ ਵੀ ਨਾ ਆਇਆ। ਖੱਤਰੀ, ਵੈਸ਼, ਬ੍ਰਾਹਮਣ ਸਾਰੇ ਆ ਗਏ।

ਤਪੇ ਨ੍ਰਿਮੰਤ੍ਰਨ ਮਾਨਯੋ ਨਾਹੀ
ਤਪਤ ਭਰਯ ਮਤਸਰ ਕੇ ਮਾਹੀ।

ਹੁਣ ਗੱਲ ਮੁਹਰ ਤੇ ਆਣ ਅੱਪੜੀ, ਹੁਣ ਮੂੰਹ ਵਿਚ ਪਾਣੀ ਭਰ ਆਇਆ। ਮੁਹਰ ਦਾ ਨਾਂ ਸੁਣ ਕੇ ਸਾਰੇ ਧਰਮ ਕੱਛੇ ਮਾਰ ਲਏ। ਆਪ ਤੇ ਆਇਆ ਨਾ, ਸ਼ਰਮ ਆਉਂਦੀ ਸੀ, ਪਿਛਲੀ ਦੀਵਾਰ ਤੋਂ ਟਪਾ ਕੇ ਆਪਣੇ ਮੁੰਡੇ ਨੂੰ ਲੰਗਰ ਵਿਚ ਜਾ ਬਿਠਾਇਆ। ਜਦ ਮੁੰਡੇ ਨੇ ਕੰਧ ਟੱਪ ਕੇ ਛਾਲ ਮਾਰੀ ਤੇ ਲੱਤ ਗੋਡੇ ਦੇ ਮੁੱਢ ਤੋਂ ਟੁੱਟ ਗਈ। ਪੀੜ ਤੇ ਭਾਵੇਂ ਬਹੁਤ ਹੁੰਦੀ ਸੀ, ਪਰ ਓਸ ਇਕ ਮੋਹਰ ਹਾਸਲ ਕਰ ਲਈ ਅਤੇ ਜਦ ਲੋਕਾਂ ਪਛਾਣ ਲਿਆ ਤਾਂ ਲਾਅਨਤਾਂ ਪਾਈਆਂ ਮੁੰਡੇ ਤੇ ਹਰੀ ਦਾਸ ਨੂੰ।

ਗੁਰੂ ਰਾਮ ਦਾਸ ਫ਼ਰਮਾਉਂਦੇ ਹਨ ਇਹ ਮਾਇਆ ਰੂਪੀ ਬਗਲਾ ਏ ਤੇ ਮਾਇਆ ਦੀਆਂ ਮੱਛੀਆਂ ਪਕੜ-ਪਕੜ ਕੇ ਖਾ ਰਿਹਾ ਏ। ਇਹਦੇ ਵਿਚ ਤੱਪ ਵਾਲੀ ਕੋਈ ਗੱਲ ਨਹੀਂ। ਲੋਭੀ ਏ, ਲਾਲਚੀ ਏ।

ਲੋਕੀਂ ਤੇ ਫੇਰ ਇਹ ਵੀ ਆਖਣ ਲੱਗ ਪਏ ਸਨ, ਇਹ ਤਪਾ ਕਾਹਦਾ ਏ, ਭਲੇ ਪੁਰਸ਼ਾਂ ਦੀ ਨਿੰਦਾ ਕਰਦਾ ਏ, ਤੇ ਝੂਠੇ ਤੇ ਫ਼ਰਜ਼ੀ ਲੋਕਾਂ ਦੀ ਮਹਿਮਾ ਗਾਉਂਦਾ ਹੈ। ਅੰਦਰ ਬੈਠ ਕੇ ਜੋ ਕੁਝ ਕਮਾਇਆ ਸੀ ਉਹ ਵੀ ਪ੍ਰਗਟ ਹੋ ਗਿਆ। ਨਾ ਉਹ ਇੱਥੋਂ ਜੋਗਾ ਰਿਹਾ ਤੇ ਨਾ ਅੱਗੋ ਜੋਗਾ। ਪਾਖੰਡ ਸੀ ਜਿਹੜਾ ਨਿੱਤਰ ਕੇ ਸਾਹਮਣੇ ਆ ਗਿਆ। ਨਾਂ ਨਾਲ ਕੋਈ ਬ੍ਰਾਹਮਣ ਨਹੀਂ ਬਣ ਸਕਦਾ। ਕਰਮਾਂ ਨਾਲ ਬ੍ਰਾਹਮਣ ਬਣਦਾ ਹੈ। ਜ਼ਾਤ ਕੋਈ ਸ਼ੈਅ ਨਹੀਂ, ਫੇਰ ਇਕ ਪੰਗਤ ਵਿਚ ਬੈਠਿਆਂ ਕੀ ਵਿਗੜਦਾ ਹੈ।

ਤਪੇ ਨੇ ਆਸਮਾਨ ਸਿਰ ਤੇ ਚੁੱਕਿਆ ਹੋਇਆ ਸੀ, ਜ਼ਮੀਨ ਭਾਰ ਡਿੱਗਾ ਆਪ ਤੇ ਮੋਇਆ ਪਰ ਨਾਲ ਗਵਾਂਢੀ ਵੀ ਮਾਰੇ।

—ਮੈਂ ਜਿਹੜੀ ਮਹਿਮਾ ਗੁਰੂ ਰਾਮਦਾਸ ਦੀ ਵੇਖੀ ਏ, ਜਿਹੜੀ ਦੱਖ ਦੀਵਾਨ ਦੀ ਮੇਰੀਆਂ ਅੱਖਾਂ ਵਿਚ ਏ ਬੱਚਾ ਤੂੰ ਨਹੀਂ ਜਾਣ ਸਕਦਾ। ਗੁਰੂ ਤੋਂ ਵੱਡਾ ਹੋਰ ਕੋਈ ਨਹੀਂ। ਗੁਰੂ ਤੋਂ ਸੱਚਾ ਹੋਰ ਕੋਈ ਨਹੀਂ ਤੂੰ ਵੀ ਝੂਠਾ ਏਂ ਤੇ ਮੈਂ ਵੀ ਝੂਠਾ ਹਾਂ।

—ਚੱਲ ਸ਼ਰਨ ਲੱਗੀਏ; ਦੋਵਾਂ ਦੀ ਚੁਰਾਸੀ ਕੱਟੀ ਜਾਊਗੀ। ਬਾਬਾ ਮੋਹਰੀ ਆਖ ਰਿਹਾ ਸੀ।

—ਮਾਮਾ ਜੀ ਤੁਸਾਂ ਤੇ ਹਥਿਆਰ ਹੀ ਸੁੱਟ ਦਿੱਤੇ ਨੇ। □

## ਖੋਜੇ

ਤਪੇ ਦੀ ਖੁੰਭ ਠੱਪਣ ਨਾਲ ਪਿੰਡ ਵਾਸੀ ਤਾਂ ਚੁੱਪ ਕਰ ਗਏ ਪਰ ਖੋਜਿਆਂ ਨੇ ਅੱਤ ਚੁੱਕ ਲਈ। ਅੱਤ ਤੇ ਰੱਬ ਦਾ ਵੈਰ ਹੁੰਦਾ ਈ ਏ। ਸਖੀ ਸਰਵਰ ਦੇ ਚੇਲੇ ਚਾਟੇ ਸਨ। ਕੁਝ ਤੇ ਪਹਿਲਾਂ ਹੀ ਪੁੱਠੇ ਰਾਹ ਤੇ ਚਲਦੇ ਸਨ। ਜਦੋਂ ਦੀ ਪੀਰ ਤੋਂ ਥਾਪੀ ਲੈ ਕੇ ਆਏ ਸਨ ਕੁਝ ਜ਼ਿਆਦਾ ਹੀ ਵਿਗੜ ਗਏ ਸਨ। ਇਨ੍ਹਾਂ ਦੇ ਪਿੱਛੇ ਇਕ ਬੜਾ ਵੱਡਾ ਕਬੀਲਾ ਸੀ ਤੇ ਨਾਲ ਸਰਕਾਰੀ ਹਾਕਮਾਂ ਦਾ ਹੱਥ ਵੀ ਸੀ। ਸਰਵਰ ਇਹ ਚਾਹੁੰਦੇ ਸਨ ਕਿ ਪੰਜਾਬ ਵਿਚ ਕੋਈ ਨਵੀਂ ਲਹਿਰ ਜਨਮ ਨਾ ਲਵੇ ਤੇ ਜੇ ਕਿਤੇ ਉੱਭਰਦੀ ਨਜ਼ਰ ਵੀ ਆਏ ਤਾਂ ਉਨ੍ਹਾਂ ਨੂੰ ਸਖਤੀ ਨਾਲ ਦਬਾ ਦਿੱਤਾ ਜਾਏ ਤਾਂ ਕਿ ਉਨ੍ਹਾਂ ਦੀ ਚੌਧਰ ਬਣੀ ਰਹੇ।

ਹਿੰਦੂਆਂ ਤੋਂ ਜਿਹੜਾ ਟੁੱਟੇ, ਉਹਨੂੰ ਅਸੀਂ ਛੇਤੀ ਨਾਲ ਇਸਲਾਮ ਕਬੂਲ ਕਰਾਉਣ ਵਿਚ ਕਾਮਯਾਬ ਹੋ ਜਾਵਾਂਗੇ ਤੇ ਜੇ ਸਾਥੋਂ ਬੱਚ ਗਿਆ ਤਾਂ ਉਹਨੂੰ ਸਖੀ ਸਰਵਰ ਬੋਚ ਲੈਣਗੇ। ਇਸਲਾਮ ਦਾ ਹੀ ਬੋਲਬਾਲਾ ਹੋਵੇਗਾ। ਏਸੇ ਲਈ ਖੋਜਿਆਂ ਨੂੰ ਗੋਇੰਦਵਾਲ ਵਿਚ ਸ਼ਰਾਰਤ ਕਰਨ ਲਈ ਉਸ਼ਕਲ ਦਿੱਤੀ ਗਈ ਸੀ। ਖੋਜੇ ਗੁਰੂ ਘਰ ਦੇ ਬੰਦਿਆਂ ਨਾਲ ਰਾਹ ਜਾਂਦੇ ਢਿੱਡ ਅੜੀਆਂ ਲੈਣੋਂ ਨਾ ਮੁੜਦੇ। ਖੂਹ ਤੇ ਪਾਣੀ ਭਰਦੀ ਸੰਗਤ ਨੂੰ ਤੰਗ ਕਰਦੇ। ਘੜੇ ਵੱਟੇ ਮਾਰ ਕੇ ਤੋੜ ਦਿੰਦੇ। ਗੁਰੂ ਝਗੜਾ ਮੁੱਲ ਲੈਣਾ ਨਹੀਂ ਸਨ ਚਾਹੁੰਦੇ ਪਰ ਖੋਜੇ ਕਦ ਮੁੜਦੇ ਸਨ। ਗੁਰਾਂ ਨੇ ਸੰਗਤ ਨੂੰ ਆਖਿਆ ਕਿ ਪਿੱਤਲ ਦੀਆਂ ਗਾਗਰਾਂ ਵਿਚ ਪਾਣੀ ਭਰ ਲਿਆ ਕਰੋ।

—ਸਾਡੇ ਘਰ ਦੇ ਬੂਹੇ ਭੰਨ ਦਿੱਤੇ ਹਨ ਖੋਜਿਆਂ ਦੇ ਮੁੰਡਿਆਂ ਨੇ। ਪਿੰਡ ਦੀਆਂ ਕੁੜੀਆਂ ਨੇ ਇਹ ਸ਼ਿਕਾਇਤ ਕੀਤੀ।

—ਇਨ੍ਹਾਂ ਨੂੰ ਰੱਬ ਦੀ ਮਾਰ ਅਜਿਹੀ ਪੈਣੀ ਏ ਕਿ ਨਾ ਖੋਜੇ ਲੱਭਣਗੇ ਤੇ ਨਾ ਇਨ੍ਹਾਂ ਦਾ ਖ਼ੋਜ-ਖੁਰਾ, ਫ਼ੁਰਮਾਇਆ ਗੁਰਾਂ ਨੇ।

ਭੂਤਰੇ ਹੋਏ ਖੋਜੇ ਰਾਹ ਜਾਂਦੀਆਂ ਸਰਕਾਰੀ ਖੱਚਰਾਂ ਨੂੰ ਹੱਥ ਪਾ ਬੈਠੇ, ਬਸ ਫੇਰ ਕੀ ਸੀ ਆਫ਼ਤ ਗਲ ਪੈ ਗਈ। ਸ਼ਾਹੀ ਫ਼ੌਜ ਨੇ ਕੁੱਟ-ਕੁੱਟ ਕੇ ਭੋਂ ਕਰ ਦਿੱਤਾ ਤੇ ਹੱਡੀਆਂ ਦੇ ਕੁੜੱਲ ਕੱਢ ਦਿੱਤੇ। ਗੋਡੇ ਤੋੜ ਸੁੱਟੇ। ਛਿਤਰੌਲ ਕਰਨ ਲੱਗਿਆਂ ਖੈਰ ਨਾ ਗੁਜ਼ਾਰੀ। ਉਦੋਂ ਛੱਡਿਆ ਜਦੋਂ ਸਰਕਾਰੀ ਮੁਹਰਾਂ ਦੀਆਂ ਭਰੀਆਂ ਖੱਚਰਾਂ ਬਰਾਮਦ ਹੋ ਗਈਆਂ ਖੋਜਿਆਂ ਦੇ ਘਰੋਂ।

ਘਰ ਸਿਰਫ ਪੰਜ ਹੀ ਸਨ ਖੋਜਿਆਂ ਦੇ। ਪੰਜਾਂ ਦੇ ਜਵਾਨ ਮੁੰਡੇ ਇਕੱਠੇ ਕਰ ਲਏ ਤੇ ਬਿੱਜ ਬਣਾ ਕੇ ਅੱਗੇ ਤੋਰ ਲਿਆ। ਮਰਵਾਹੇ ਦੇ /ਪੁੱਤ ਨੂੰ ਝੁੰਗੇ ਵਿਚ ਫੜ ਲਿਆ ਤੇ ਜਿਹੜੇ ਅਜੇ ਸਾਹ ਵਰੋਲਦੇ ਸਨ ਉਨ੍ਹਾਂ ਨੂੰ ਲਾਹੌਰ ਦੀ ਕਚਹਿਰੀ ਵਿਚ ਜਾ ਪੇਸ਼ ਕੀਤਾ। ਜੋ ਉਨ੍ਹਾਂ ਦੀ ਪੈਰਵੀ ਲਈ ਗਿਆ ਉਹ ਜਾਣਨ ਜਾਂ ਰੱਬ ਜਾਣਦਾ ਏ, ਉਨ੍ਹਾਂ ਨਾਲ ਉਹ ਵਾਪਰੀ ਸਾਰੀ ਜ਼ਿੰਦਗੀ ਜਿੰਨਾ ਚਿਰ ਹਯਾਤੀ ਰਹੀ ਗੋਇੰਦਵਾਲ ਦੇ ਚੌਗਿਰਦੇ ਵੀ ਨਹੀਂ ਸਨ ਬਹੁੜੇ ਖੋਜੇ ਤੇ ਨਾ ਕਦੀ ਸਿਰ ਚੁੱਕ ਕੇ ਚੱਲੇ ਸਨ। ਅੱਜ ਤੱਕ ਇਹੋ ਰੀਤ ਚੱਲੀ ਆਉਂਦੀ ਏ। ਕੁਝ ਬੰਦੇ ਚਰਨੀਂ ਆਣ ਲੱਗੇ ਉਨ੍ਹਾਂ ਨੂੰ ਗੁਰਾਂ ਨੇ ਸੀਨੇ ਨਾਲ ਲਾ ਲਿਆ। ਸ਼ਾਹੀ ਵਾਰ ਚੜ੍ਹੀ ਹੋਈ ਸੀ, ਮੋੜ ਦਿੱਤੀ ਗੁਰਾਂ ਨੇ ਸਮਝਾ ਬੁਝਾ ਕੇ। ਮੁੰਡਿਆਂ ਦੀ ਗਲਤੀ ਸੀ ਵੱਡਿਆਂ ਦੇ ਪੱਲੇ ਪੈ ਗਈ। ਇਨ੍ਹਾਂ ਦੀ ਨੀਅਤ ਹਕੂਮਤ ਬਾਰੇ ਕੋਈ ਮਾੜੀ ਨਹੀਂ। ਵਿਚਾਰੇ ਫਸ ਗਏ ਹਨ, ਮਾਫ਼ ਕਰ ਦਿਓ, ਭਲੇ ਲੋਕ ਹਨ। ਫ਼ਰਮਾਇਆ ਗੁਰੂ ਰਾਮ ਦਾਸ ਨੇ।

ਸਰਕਾਰੀ ਬੰਦੇ ਕੁਝ ਚੰਗੇ ਸਨ, ਆਖੇ ਲੱਗ ਗਏ, ਮੁੜ ਗਏ ਤੇ ਉਨ੍ਹਾਂ ਕਾਗਜ਼ਾਂ ਵਿਚ ਲਿਖ ਦਿੱਤਾ ਕਿ ਇਹ ਸਭ ਗਲਤੀ ਦੇ ਕਾਰਨ ਹੋਇਆ ਏ, ਇਹਦੇ ਵਿਚ ਕਿਸੇ ਵੱਡੇ ਬੰਦੇ ਦਾ ਹੱਥ ਨਹੀਂ।

ਲੰਗਰ ਲਈ ਸਾਰੀ ਸਬਜ਼ੀ ਖੋਜਿਆਂ ਨੇ ਆਪਣੇ ਜ਼ਿੰਮੇਂ ਲੈ ਲਈ ਧੰਨ ਗੁਰੂ ਰਾਮ ਦਾਸ ਬੋਲਦਿਆਂ ਦੀ ਜ਼ਬਾਨ ਨਾ ਥੱਕਦੀ। ਗੋਇੰਦਵਾਲ ਦਾ ਕੱਦ ਵਧਦਾ ਜਾ ਰਿਹਾ ਸੀ। □

# ਕੁਰੁਕਸ਼ੇਤਰ

ਭਾਵੇਂ ਪਠਾਣੀ ਰਾਜ ਹੋਵੇ ਤੇ ਭਾਵੇਂ ਮੁਗਲਾਂ ਦੀ ਹਕੂਮਤ, ਗੱਲ ਇਸਲਾਮ ਦੀ ਚੱਲਦੀ, ਇਸਲਾਮ ਦਾ ਡੰਕਾ ਵੱਜਦਾ ਤੇ ਇਸਲਾਮੀ ਸ਼ਰ੍ਹਾ ਦੇ ਮੁਤਾਬਿਕ ਹਕੂਮਤ ਦੇ ਕਾਨੂੰਨ ਬਣਦੇ। ਇਹ ਗੱਲ ਹਾਕਮਾਂ ਨੂੰ ਚੰਗੀ ਤਰ੍ਹਾਂ ਮਾਲੂਮ ਹੋ ਗਈ ਸੀ। ਜੇ ਹਿੰਦੁਸਤਾਨ ਤੇ ਹਕੂਮਤ ਕਰਨੀ ਏ ਤਾਂ ਫੇਰ ਹਿੰਦੂਆਂ ਦੇ ਮਜ਼ਹਬ ਨੂੰ ਜੁੱਤੀ ਨਾਲ ਦਬਾਉਣਾ ਪਵੇਗਾ। ਜਿੰਨੇ ਵੀ ਹਿੰਦੂਆਂ ਨੂੰ ਜ਼ਿਆਦਾ ਇਸਲਾਮ ਕਬੂਲ ਕਰਵਾ ਲਵਾਂਗੇ, ਉਨਾਂ ਹੀ ਸਾਡੇ ਸਾਥੀ ਬਣ ਜਾਣਗੇ ਤੇ ਹਕੂਮਤ ਦੇ ਪੈਰ ਪੱਕੇ ਹੋ ਜਾਣਗੇ। ਏਸੇ ਲਈ ਮੰਦਰਾਂ ਤੇ ਪਾਬੰਦੀਆਂ ਲਾਈਆਂ ਗਈਆਂ ਨੇ। ਤੀਰਥ ਯਾਤਰਾ ਤੇ ਟੈਕਸ, ਕਰ ਜਜ਼ੀਆ ਲਾ ਦਿੱਤਾ ਗਿਆ ਏ। ਗੁਰਾਂ ਨੇ ਇਹਦੇ ਖ਼ਿਲਾਫ਼ ਆਵਾਜ਼ ਉਠਾਈ, ਪਰ ਇਹ ਆਵਾਜ਼ ਬਗ਼ਾਵਤ ਦੀ ਸ਼ਕਲ ਬਣ ਗਈ, ਪਰ ਗੁਰਾਂ ਨੇ ਇਹਨੂੰ ਪਿਆਰ ਮੁਹੱਬਤ ਦੀ ਚਾਸ਼ਨੀ ਦੇ ਕੇ ਆਪਣਾ ਪ੍ਰਭਾਵ ਪਾ ਕੇ ਜਜ਼ੀਆ ਦੇਣ ਤੋਂ ਇਨਕਾਰ ਕੀਤਾ।

ਗੁਰੂਆਂ ਦੀ ਭਾਵੇਂ ਸਾਰੇ ਪੰਜਾਬ ਵਾਲੇ ਇੱਜ਼ਤ ਕਰਦੇ ਸਨ ਤੇ ਹਰਿਦਵਾਰ ਕੁਰੂਕਸ਼ੇਤਰ ਵਿਚ ਵੀ ਲੋਕ ਜਾਣੂੰ ਸਨ। ਮੱਥਾ ਤੇ ਭਾਵੇਂ ਸਾਰਾ ਪੰਜਾਬ ਟੇਕਦਾ ਸੀ। ਭਾਵੇਂ ਹਾਕਮਾਂ ਨੇ ਗੁਰਾਂ ਦਾ ਅਸਰ ਕਬੂਲ ਨਹੀਂ ਸੀ ਕੀਤਾ, ਪਰ ਉਨ੍ਹਾਂ ਨਾਲ ਹਮਦਰਦੀ ਜ਼ਰੂਰ ਸੀ, ਪਿਆਰ ਵੀ ਕਰਦੇ ਸਨ। ਪਰ ਇਸਲਾਮੀ ਰਾਜ ਦੇ ਕੁਝ ਕਾਨੂੰਨ ਇੰਨੇ ਸਖ਼ਤ ਸਨ ਕਿ ਮੁਸਲਮਾਨ ਵੀ ਪ੍ਰੇਸ਼ਾਨ ਸਨ। ਉਹ ਵੀ ਦਿਲੋਂ ਮੰਨਦੇ ਸਨ ਕਿ ਹਿੰਦੂਆਂ ਤੇ ਐਵੇਂ ਜ਼ਬਰਦਸਤੀ ਕਰ ਠੋਕਿਆ ਗਿਆ ਏ। ਪਰ ਮਜਬੂਰੀ ਨੇ ਉਨ੍ਹਾਂ ਦੇ ਹੱਥ ਬੰਨ੍ਹੇ ਹੋਏ ਸਨ।

ਅਕਬਰ ਦੋ ਵਾਰੀ ਗੋਇੰਦਵਾਲ ਆਇਆ ਸੀ, ਏਸ ਲਈ ਗੁਰਾਂ ਦਾ ਬੜਾ ਦਿਲਦਾਦਾ ਸੀ। ਰਹਿਮਦਿਲ ਹੋਣ ਕਰਕੇ ਉਹ ਕਈ ਗੱਲਾਂ ਨੂੰ ਨਜ਼ਰ ਅੰਦਾਜ਼ ਕਰ ਦਿੰਦਾ ਸੀ। ਉਸ ਕਰ ਦੀ ਮਾਫ਼ੀ ਭਾਵੇਂ ਜ਼ਬਾਨੀ ਕਲਾਮੀ ਦੇ ਦਿੱਤੀ ਸੀ, ਪਰ ਅਜੇ ਤੀਰਥ ਅਸਥਾਨਾਂ ਤੇ ਹਨੇਰ-ਗਰਦੀ ਮੱਚੀ ਹੋਈ ਸੀ। ਗੁਰੂ ਚਾਹੁੰਦੇ ਸਨ ਕਿ ਇਹ ਲਾਅਨਤ ਮਗਰੋਂ ਲੱਥਣੀ ਚਾਹੀਦੀ ਏ। ਏਸੇ ਲਈ ਗੁਰਾਂ ਦੇ ਕੁਰੂਕਸ਼ੇਤਰ ਦੀ ਯਾਤਰਾ ਦਾ ਮਨ ਬਣਾ ਲਿਆ। ਘਰੋਂ ਹੀ ਫ਼ੈਸਲਾ ਕਰਕੇ ਤੁਰੇ ਗੁਰੂ ਮਹਾਰਾਜ ਕਿ ਅਸਾਂ ਕਰ ਨਹੀਂ ਦੇਣਾ, ਭਾਵੇਂ

ਕੁਰਬਾਨੀ ਕਿੰਨੀ ਵੀ ਕਿਉਂ ਨਾ ਕਰਨੀ ਪਵੇ। ਗੱਲ ਮਿੱਠੀ ਜ਼ਬਾਨ ਵਿਚ ਕਰਨੀ ਏ ਪਰ ਆਪਣਾ ਹੱਕ ਜ਼ਰੂਰ ਲੈਣਾ ਏ।

ਇਬਰਾਹੀਮ ਸੂਰੀ ਦੇ ਵੇਲੇ ਕਰ ਲੱਗਾ ਸੀ ਤੇ ਅਜੇ ਤੱਕ ਉਸੇ ਤਰ੍ਹਾਂ ਚਲਿਆ ਆ ਰਿਹਾ ਸੀ।

ਜੱਥੇ ਵਿਚ ਗੁਰੂ ਰਾਮ ਦਾਸ ਦੇ ਨਾਲ ਬੀਬੀ ਭਾਨੀ ਵੀ ਸੀ ਤੇ ਰਾਹ ਵਿਚ ਸੰਗਤਾਂ ਹੋਰ ਵੀ ਰਲ ਗਈਆਂ। ਜੱਥੇ ਦਾ ਆਕਾਰ ਕੁਝ ਜ਼ਿਆਦਾ ਹੀ ਹੋ ਗਿਆ।

—ਪਹਿਲਾਂ ਸੁਲਤਾਨਪੁਰ ਲੋਧੀ ਤੇ ਫੇਰ ਪੰਡੋਲੇ ਜਾ ਕੇ ਟਿਕਾਣਾ ਕੀਤਾ। ਡੱਲੇ ਨੂੰ ਗੁਰੂ ਰਾਮ ਦਾਸ ਨੇ ਰਤਨਾਂ ਦੀ ਖਾਣ ਦਾ ਵਰ ਦਿੱਤਾ ਸੀ। ਉਥੇ ਬਹੱਤਰ ਸਿੰਘ ਉੱਘੇ ਹੋਏ, ਜਿਨ੍ਹਾਂ ਨੂੰ ਗੁਰੂ ਨਾਲ ਬੜੀ ਸ਼ਰਧਾ ਤੇ ਪਿਆਰ ਸੀ, ਉਹ ਵੀ ਨਾਲ ਹੀ ਤੁਰ ਪਏ। ਫੇਰ ਨੂਰਮਹਿਲ ਆਏ। ਸਤਲੁਜ ਪਾਰ ਕਰਕੇ ਮਾਲਵਾ ਵਿਚਰੇ। ਮਾਲਵਾ ਵਿਚਰਦੇ ਹੋਏ ਬਚਨ ਕੀਤੇ ਭਗਤੀ ਕਰੋ, ਮਨ ਟਿਕਾਓ ਤੇ ਛੂਤ-ਛਾਤ ਨੂੰ ਛੱਡੋ।

—ਪਹੇਵੇ ਤੋਂ ਥਨੇਸਰ ਤੇ ਫੇਰ ਕੁਰੂਕਸ਼ੇਤਰ ਪਹੁੰਚੇ ਤੇ ਰਾਹ ਵਿਚ ਭਗਤੀ ਤੇ ਪਿਆਰ ਦਾ ਛਿੱਟਾ ਮਾਰਦੇ ਗਏ। ਲੋਕ ਰੱਬ ਨੂੰ ਯਾਦ ਰੱਖਣ, ਏਸੇ ਲਈ ਤੀਰਥਾਂ ਤੇ ਆਏ ਸਨ ਸਤਿਗੁਰ। ਕਈਆਂ ਦਾ ਕਲਿਆਣ ਹੋ ਗਿਆ ਤੇ ਕਈਆਂ ਨੇ ਕੋਸ਼ਿਸ਼ ਜਾਰੀ ਕੀਤੀ।

—ਦਰਸ਼ਨ ਕਰਨ ਵਾਲੇ ਤੇ ਆਏ ਹੀ ਸਨ, ਪਰ ਗੋਸ਼ਟੀ ਕਰਨ ਵਾਲੇ ਵੀ ਪਧਾਰੇ। ਜੋਗੀ, ਨਾਥ, ਜੈਨੀ, ਸੰਨਿਆਸੀ, ਛੇ ਭੇਖਾਂ ਦੇ ਸ਼ਾਧੂ, ਇਕ ਚੰਗਾ ਮਜਮਾ ਇਕੱਠਾ ਹੋ ਗਿਆ ਸੀ। ਰਗਾਂ ਸਾਰਿਆਂ ਦੀਆਂ ਵੱਖਰੀਆਂ ਸਨ। ਰੱਬ ਜਾਣੇ ਇਹ ਇਕੱਠੇ ਬੈਠ ਕਿਸ ਤਰ੍ਹਾਂ ਗਏ ਸਨ। ਗੁਰਾਂ ਦਾ ਪ੍ਰਭਾਵ ਸੀ ਜਾਂ ਵਾਕਈ ਕੋਈ ਸਬਕ ਸਿੱਖਣਾ ਚਾਹੁੰਦੇ ਸਨ। ਕਈ ਗਲਤ ਫਹਿਮੀਆਂ ਦੂਰ ਹੋ ਗਈਆਂ ਤੇ ਉਹ ਆਪ ਵੀ ਪਵਿੱਤਰ ਹੋਏ ਤੇ ਦੂਜਿਆਂ ਨੂੰ ਵੀ ਪਵਿੱਤਰ ਕੀਤਾ। ਗੁਰਾਂ ਦੀ ਗੱਲ ਸਾਰਿਆਂ ਦੇ ਮਨ ਲੱਗੀ।

—ਇਸਲਾਮ ਦਾ ਜ਼ੋਰ ਏ ਮੂਰਤੀ ਪੂਜਾ ਕਰੋ ਪਰ ਇਹਦੇ ਨਾਲ ਇਕ ਨਿਰੰਕਾਰ ਦੀ ਉਪਾਸਨਾ ਕਰਨੀ ਵੀ ਜ਼ਰੂਰੀ ਹੋ ਗਈ ਏ। ਆਓ ਸਮਾਜ ਦੇ ਆਗੂਓ, ਆਓ ਰਲ ਕੇ ਸਮਾਜ ਬਦਲੀਏ, ਸ਼ੇਵਾ ਦੀ ਜਾਚ ਦੱਸੀਏ, ਪਿਆਰ ਦੇ ਸੋਮੇ ਫੁੱਟਣ। ਨਿਰਗੁਣ ਪਾਰਬ੍ਰਹਮ ਦੀ ਉਪਾਸ਼ਨਾ ਜਾਗ ਪਵੇ। ਧਿਆਨ ਆਪੇ ਹੀ ਨਿਰੰਕਾਰ ਵਿਚ ਟਿਕ ਜਾਊ।

ਸਹਿਜ ਅਦਿਸਟ ਪਛਾਣੀਐ, ਨਿਰਭਉ ਜੋਤਿ ਨਿਰੰਕਾਰਾ।
ਸਭਨਾ ਜੀਆ ਇਕ ਦਾਤਾ, ਜੋਤੀ ਜੋਤ ਮਿਲਾਵਣ ਹਾਰਾ।

ਮੋਹਣ ਲਾਲ ਪੰਡਤ ਨੇ ਹੱਥ ਜੋੜੇ ਤੇ ਅਰਜ਼ ਕੀਤੀ, "ਸਤਿਗੁਰ ਤੁਹਾਡੀਆਂ ਸਾਰੀਆ ਗੱਲਾਂ ਚੰਗੀਆਂ ਹਨ ਪਰ ਤੁਸਾਂ ਰਿਸ਼ੀਆਂ ਦੀ ਭਾਸ਼ਾ ਸੰਸਕ੍ਰਿਤ ਨੂੰ ਕਿਉਂ ਛੱਡ ਦਿੱਤਾ ਏ। ਸਾਰੇ ਵੇਦ ਸ਼ਾਸਤ੍ਰ ਏਸੇ ਵਿਚ ਉਚਾਰੇ ਗਏ ਹਨ।

ਅੱਗੋਂ ਸਤਿਗੁਰਾਂ ਉੱਤਰ ਦਿੱਤਾ, "ਹੁਣ ਇਹਦੇ ਵਿਚ ਖੂਹ ਦੇ ਪਾਣੀ ਵਰਗੀ ਰਵਾਨੀ ਏ, ਇਹ ਤੇਜ਼ ਧਾਰਾ ਨਹੀਂ ਰਹੀ, ਇਹ ਸਿਰਫ਼ ਆਪਣੀ ਪੈਲੀ ਸਿੰਜ ਸਕਦੀ ਏ, ਦੂਜੇ ਖਿੱਤੇ ਵਿਚ ਜਾਣੋਂ ਸੰਗਦੀ ਏ। ਏਸ ਬੋਲੀ ਨੂੰ ਸਮਝਣ ਵਾਲੇ ਬਹੁਤ ਘੱਟ ਹਨ, ਏਸੇ ਲਈ ਅਸਾਂ ਆਪਣੇ ਲੋਕਾਂ ਦੀ ਬੋਲੀ ਵਿਚ ਉਹੀ ਉਪਦੇਸ਼ ਦਿੱਤੇ ਹਨ ਜੋ ਰਿਸ਼ੀਆਂ ਮਹਾਤਮਾਵਾਂ ਨੇ ਦੱਸੇ ਹਨ। ਇਨ੍ਹਾਂ ਨੂੰ ਸਾਰੇ ਲੋਕ ਸਮਝਦੇ ਹਨ। ਇਹ ਮੇਘ ਦੇ ਸਮਾਨ ਏ, ਲੋਕ ਬੋਲੀ, ਸਾਰੀ ਜਗ੍ਹਾ ਜਲ-ਥਲ ਕਰ ਦੇਂਦੀ ਏ।

—ਉਹ ਤੀਰਥ ਕਾਹਦਾ ਜਿੱਥੇ ਕੋਈ ਮਹਾਤਮਾ ਨਹੀਂ ਆਉਂਦਾ। ਤੀਰਥ ਤੇ ਮਹਾਤਮਾ ਪਧਾਰਦੇ ਹਨ। ਜੇ ਮਹਾਤਮਾ ਲੋਕ ਤੀਰਥਾਂ ਤੇ ਨਾ ਆਉਣਗੇ ਤਾਂ ਫੇਰ ਤੀਰਥ ਕਾਹਦਾ? ਗੁਣੀ ਗਿਆਨੀ, ਤਪੱਸਵੀ ਤੇ ਭਲੇ ਲੋਕ ਜਦ ਤੀਰਥਾਂ ਤੇ ਬੈਠਣਗੇ ਮਹਿਮਾ ਵਧੇਗੀ ਤੀਰਥਾਂ ਦੀ। ਲੋਕ ਤੀਰਥਾਂ ਤੇ ਕੁਝ ਸਿੱਖਣ ਆਉਂਦੇ ਹਨ। ਬੰਦੇ ਤੇ ਆਪਣੀਆਂ ਬੁਰੀਆਂ ਆਦਤਾਂ ਤੀਰਥਾਂ ਤੇ ਹੀ ਛੱਡ ਕੇ ਆਉਂਦੇ ਹਨ। ਤੀਰਥਾਂ ਦਾ ਬੜਾ ਡਰ ਏ। ਜੇ ਮਹਾਤਮਾ ਤਪੱਸਵੀ ਤੇ ਬਜ਼ੁਰਗਾਂ ਨੂੰ ਤੀਰਥ ਟਿਕਾਣਾ ਨਾ ਦੇਵੇ ਤਾਂ ਲੋਕਾਈ ਦਾ ਕਲਿਆਣ ਕਿੱਦਾਂ ਹੋਵੇਗਾ? ਤੁਸੀਂ ਇਨ੍ਹਾਂ ਨੂੰ ਆਸਣ ਦਿਓ ਤੇ ਇਨ੍ਹਾਂ ਤੋਂ ਗੁਣ ਪ੍ਰਾਪਤ ਕਰੋ। ਗੁਰੂ ਰਾਮ ਦਾਸ ਨੇ ਆਖਿਆ।

ਮੇਲਾ ਖਿੰਡਿਆ, ਲੋਕ ਆਪਣੇ ਘਰਾਂ ਨੂੰ ਪਰਤਣ ਲੱਗੇ, ਲੋਕਾਂ ਨੂੰ ਡਰ ਸੀ ਕਿ ਕੇਰ ਦੇਣਾ ਪੈਣਾ ਏ।

—ਗੁਰਾਂ ਨੇ ਫ਼ਰਮਾਇਆ, ਡਰੋ ਨਾ ਅਸੀਂ ਤੁਹਾਡੇ ਨਾਲ ਹਾਂ, ਜੇਕਰ ਦੇਣਾ ਵੀ ਪਊ ਤਾਂ ਅਸੀਂ ਆਪਣੇ ਪੱਲਿਓਂ ਦੇਵਾਂਗੇ, ਤੁਸੀਂ ਸਾਡੇ ਮਗਰ ਤੁਰੇ ਆਓ, ਤੁਸੀਂ ਗੁਰੂ-ਗੁਰੂ ਜਪਦੇ ਆਓ, ਕੋਈ ਪੁੱਛੇਗਾ ਹੀ ਨਹੀਂ।

ਜਦ ਗੁਰਾਂ ਦਾ ਜੱਥਾ ਬਾਹਰ ਨਿਕਲਿਆ, ਮਸੂਲੀਆਂ ਨੇ ਕਰ ਕੀ ਲੈਣਾ ਸੀ, ਉਹ ਆਪ ਭੇਟਾ ਲੈ ਕੇ ਆਏ।

ਅਰਜ਼ ਕੀਤੀ,—ਸਾਡੇ ਤੇ ਵੀ ਮਿਹਰ ਦਾ ਹੱਥ ਰੱਖੋ।

—ਗੁਰੂ ਮਿਹਰ ਕਰੂ।

ਕਰ ਦੀ ਅੱਧੀ ਕੌਡੀ ਵੀ ਵਸੂਲ ਨਾ ਹੋਈ, ਸੰਦੂਕੜੀ ਖ਼ਾਲੀ ਭਾਂ-ਭਾਂ ਕਰ ਰਹੀ ਸੀ ਤੇ ਮਹਿਸੂਲੀਏ ਆਖ ਰਹੇ ਸਨ ਕਿ ਅੱਜ ਸਾਡਾ ਜਨਮ ਸਫ਼ਲ ਹੋਇਆ ਏ। ਖ਼ੁਦਾ ਦਾ ਰੂਪ ਅੱਜ ਵੇਖਿਆ ਏ।

ਹਰਦਵਾਰ ਵੀ ਏਸੇ ਤਰ੍ਹਾਂ ਹੋਇਆ। ਜਿਹੜਾ ਗੁਰੂ ਗੁਰੂ ਆਖਦਾ ਜਾ ਰਿਹਾ ਸੀ, ਉਹਦੇ ਤੋਂ ਕਿਸੇ ਨੇ ਕਰ ਨਾ ਮੰਗਿਆ।

ਮਹਿਸੂਲ ਚੁੱਕਿਆ ਗਿਆ ਹਰਦਵਾਰ ਤੋਂ, ਇਹ ਗੁਰਾਂ ਦੀ ਬਖ਼ਸ਼ਿਸ਼ ਏ।

ਸੰਦੂਕੜੀ ਕੱਛੇ ਮਾਰ ਕੇ ਲੈ ਗਏ ਮਹਿਸੂਲੀਏ, ਮਹਿਸੂਲ ਵਸੂਲ ਕਰਨ ਵਾਲੇ।

ਤੀਰਥ ਸਵਰਗ ਬਣ ਰਹੇ ਸਨ, ਗੋਇੰਦਵਾਲ ਵਿਚ ਚੌਰਾਸੀ ਕੱਟੀ ਜਾਣ ਲੱਗ ਪਈ। ਗੰਗਾ ਦਾ ਸਰੋਤ ਸ਼ਾਇਦ ਬਾਉਲੀ ਵਿਚ ਮਿਲ ਚੁੱਕਾ ਸੀ।

ਪੰਜਾਬ ਦੀ ਇਹੋ ਕਾਂਸ਼ੀ ਏ, ਪੰਜਾਬ ਦਾ ਇਹੋ ਪਰਿਆਗ ਏ, ਗੋਇੰਦਵਾਲ ਸਵਰਗ ਲੋਕ ਤੋਂ ਉਤਰਿਆ ਹੋਇਆ ਤੀਰਥ ਏ। □

## ਅਰਜ਼ੀ

ਵਿਹੜੇ ਵਿਚ ਇਕ ਜੀਅ ਵੀ ਭੜਥੂ ਪਾ ਸਕਦਾ ਏ, ਸਾਰੇ ਪਿੰਡ ਵਿਚ ਦੋ ਤਮਾਸ਼ਬੀਨ ਰਲ ਜਾਣ ਤਾਂ ਸਾਰੇ ਪਿੰਡ ਦੀ ਜਾਨ ਕੰਦਲ ਕਰ ਦਿੰਦੇ ਹਨ। ਮੱਛੀ ਇਕ ਵੀ ਜ਼ਹਿਰੀਲੀ ਤਲਾਅ ਵਿਚ ਆਣ ਵੜੇ ਤੇ ਤਲਾਅ ਦਾ ਪਾਣੀ ਜ਼ਹਿਰੀਲਾ ਕਰ ਦਿੰਦੀ ਏ। ਏਸੇ ਤਰ੍ਹਾਂ ਗੋਇੰਦਵਾਲ ਵਿਚ ਸ਼ਰਾਰਤੀ ਬੰਦੇ ਜੰਮ ਪਏ ਸਨ।

ਮਰਵਾਹੇ ਦੇ ਪੁੱਤਰ ਜਿਸਨੂੰ ਗੁਰੂ ਅਮਰ ਦਾਸ ਨੇ ਫਾਹੇ ਲੱਗਣ ਤੋਂ ਬਚਾਇਆ ਸੀ, ਉਜੜੇ ਘਰ ਵਿਚ ਫਿਰ ਦੀਵਾ ਜਗਿਆ ਸੀ, ਉਦੋਂ ਤੇ ਪੈਰਾਂ ਤੇ ਸਿਰ ਧਰਦਾ ਸੀ, ਪਰ ਜਦੋਂ ਉਹਦੇ ਪੁੱਤ ਜਵਾਨ ਹੋ ਗਏ ਤੇ ਉਹਦੇ ਹਾਣੀ ਬਣ ਖਲੋਤੇ ਤੇ ਉਹਨਾਂ ਦੇ ਜੁੱਟਾਂ ਨੇ ਰਲ ਕੇ ਉਹਨਾਂ ਨੂੰ ਉਸ਼ਕਲ ਦੇਣੀ ਸ਼ੁਰੂ ਕਰ ਦਿੱਤੀ।

—ਤੱਕੜੀ ਤੋਲਣ ਵਾਲੇ ਜ਼ਮੀਨ ਨਹੀਂ ਸੰਭਾਲ ਸਕਦੇ, ਇਹ ਜੱਟਾਂ ਤੋਂ ਬਗੈਰ ਸੰਭਾਲੀ ਨਹੀਂ ਜਾਂਦੀ।

—ਮੁਫ਼ਤ ਦੀ ਮੱਲ ਮਾਰ ਬੈਠੇ ਹਨ ਗੁਰੂ, ਤੇ ਤੁਸੀਂ ਮਾਲਕ ਹੁੰਦੇ ਹੋਏ ਵੀ ਦਰ-ਦਰ ਦੀਆਂ ਟੱਕਰਾਂ ਖਾਂਦੇ ਫਿਰਦੇ ਓ, ਤੁਸੀਂ ਤੇ ਕੰਮੀਆਂ ਤੋਂ ਵੀ ਭੈੜੇ ਹੋ।

ਪਿਤਾ ਜੀ ਦਾ ਯਰਾਨਾ ਸੀ ਤੇ ਪਿਤਾਂ ਨੇ ਆਪਣਾ ਨਾਂ ਰੌਸ਼ਨ ਕਰਨਾ ਸੀ, ਜ਼ਮੀਨ ਬੰਜਰ ਸੀ, ਆਬਾਦ ਕਰਵਾ ਦਿੱਤੀ ਪਿੰਡ ਵਸਾ ਦਿੱਤਾ ਤੇ ਉਹ ਕਾਬਜ਼ ਹੋ ਗਏ।

—ਰੋਟੀ ਦਾ ਥਾਲ ਪਰੋਸਿਆ ਹੀ ਸੀ, ਥਾਲ ਵਿੱਚੋਂ ਬੁਰਕੀ ਤੋੜੀ, ਥਾਲ ਦੇ ਮਾਲਕ ਵੀ ਬਣ ਬੈਠੇ ਤੇ ਚੌਂਕੇ ਤੇ ਵੀ ਕਬਜ਼ਾ ਜਮਾ ਬਠੇ। ਸਿਰ ਮੁੰਨਵਾ ਕੰਨ ਪੜਵਾ ਤੇ ਮੁੰਦਰਾਂ ਪਵਾ ਕੇ ਹਰਿਦਵਾਰ ਚਲਿਆ ਜਾ ਯਾਰ ਬੈਕੁੰਠ ਮਿਲ ਜਾਊਗਾ।

— ਪਿਤਾ ਜੀ ਨੇ ਹੱਥ ਵੱਢ ਕੇ ਦਿੱਤੇ ਨ ਹੁਣ ਗੁਰੂ ਨਾਲ ਝਗੜਾ ਕੌਣ ਕਰੇ।

—ਨਾ-ਬਾਲਗ ਵੀ ਅਰਜ਼ੀ ਦੇ ਸਕਦਾ ਹੈ ਸਰਕਾਰੇ ਦਰਬਾਰੇ, ਤੇਰੀ ਫਰਿਆਦ ਜ਼ਰੂਰ ਸੁਣੀ ਜਾਊਗੀ। ਜੇ ਜ਼ਮੀਨ ਨਾ ਮਿਲੇ ਤਾਂ ਦੌਲਤ ਦੇ ਗੱਫੇ ਜ਼ਰੂਰ ਮਿਲਣਗੇ। ਤੇਰਾ ਤੇ ਉਹ ਹਾਲ ਏ, ਮੁਦੱਈ ਸੁਸਤ ਤੇ ਗਵਾਹ ਚੁਸਤ। ਘਰੋਂ ਖਾ ਕੇ ਤੈਨੂੰ ਕੌਣ ਮੱਤ ਦੇਵੇ?

—ਓ ਯਾਰ ਇਕ ਵਾਰ ਲਾਹੌਰ ਜਾ ਕੇ ਅਰਜ਼ੀ ਪਾ ਕੇ ਤਾਂ ਵੇਖ, ਡਾਂਗ ਨੂੰ ਸੋਨੇ ਦਾ ਸੁੰਮ ਲੱਗ ਸਕਦਾ ਹੈ।

—ਟਿੰਡ ਵਿਚ ਕਾਨਾ ਪਾ ਕੇ ਤੇ ਵੇਖ,ਖੂਹ ਵਿਚ ਇੱਟ ਸੁੱਟੀਏ ਤਾਂ ਸੁੱਕੀ ਨਹੀਂ ਨਿਕਲਣ ਲੱਗੀ, ਲਾਹੌਰ ਜਾਣ ਦੀ ਤਕਲੀਫ ਤੇ ਜ਼ਰੂਰ ਏ, ਪਰ ਹਾਕਮ ਅੰਨ੍ਹੇ ਤਾਂ ਨਹੀਂ ਹਨ, ਅਰਜ਼ੀ ਤੇ ਜ਼ਰੂਰ ਗੌਰ ਕਰਨਗੇ, ਕੁਝ ਨਾ ਕੁਝ ਜ਼ਰੂਰ ਮਿਲੇਗਾ।

—ਓ ਚੰਗਾ ਭਰਾ ਜੇ ਤੁਸੀਂ ਏਦਾਂ ਹੀ ਚਾਹੁੰਦੇ ਹੋ ਤਾਂ ਏਦਾਂ ਵੀ ਕਰ ਕੇ ਵੇਖ ਲੈਂਦਾ ਹਾਂ, ਪਰ ਡੁੱਬੀ ਤਾਂ ਜੇ ਸਾਹ ਨਾ ਆਇਆ।

ਉਸ਼ਕਲ ਤੇ ਚੁੱਕ ਨੇ, ਮਰਵਾਹੇ ਦਾ ਪੁੱਤ ਲਾਹੌਰ ਦੇ ਰਾਹ ਪਾ ਦਿੱਤਾ। ਫਸੀ ਤੇ ਫੇਰ ਫਟਕਣ ਕੀ।

—ਲਾਹੌਰ ਅਰਜ਼ੀ ਦਿੱਤੀ ਤੇ ਲਿਖਿਆ ਕਿ ਮੇਰੇ ਪਿਓ ਦਾਦੇ ਦੀ

ਜ਼ਮੀਨ ਤੇ ਨਜਾਇਜ਼ ਕਰਜ਼ਾ ਕਰ ਲਿਆ ਏ ਗੁਰੂਆਂ ਨੇ, ਮੈਨੂੰ ਇਨਸਾਫ਼ ਮਿਲਣਾ ਚਾਹੀਦਾ ਏ।

ਇਨਸਾਫ਼ ਦੀ ਕਚਹਿਰੀ ਹਿੱਲੀ, ਇਨਸਾਫ਼ ਦੇ ਤਰਾਜ਼ੂ ਨੇ ਹੁਲਾਰਾ ਖਾਧਾ, ਨੀਂਦ ਹਰਾਮ ਹੋਈ ਨਵਾਬ ਦੀ। ਪਹਿਲਾਂ ਸੋਚਿਆ, ਹਰਕਾਰੇ ਭੇਜੇ ਜਾਣ ਤੇ ਫੇਰ ਸੋਚਿਆ ਜਾਏ। ਗੁਰੂਆਂ ਦਾ ਗਿਰਾਂ ਏ, ਪੂਜਣ ਦੀ ਜਗ੍ਹਾ ਏ, ਇਬਾਦਤ ਦਾ ਮੁਕਾਮ ਏ, ਕਿਤੇ ਗਲਤ ਰਿਪੋਰਟ ਨਾ ਦੇ ਦੇਈਏ ਤੇ ਮੈਂ ਕਿਤੇ ਗ਼ਲਤ ਫ਼ੈਸਲਾ ਨਾ ਕਰ ਬੈਠਾਂ, ਮਗਰੋਂ ਮੈਨੂੰ ਪਛਤਾਉਣਾ ਪਵੇ। ਹੱਥਾਂ ਦੀਆਂ ਦਿੱਤੀਆਂ ਕਿਤੇ ਦੰਦਾਂ ਨਾਲ ਨਾ ਖੋਲ੍ਹਣੀਆਂ ਪੈਣ। ਇਬਾਦਤ ਵੀ ਖ਼ਰਾਬ ਹੋਵੇਗੀ ਤੇ ਏਸ ਜਹਾਨ ਵਿਚ ਚੈਨ ਵੀ ਨਾ ਮਿਲੂ। ਚਲੋ ਨਾਲੇ ਦੇਵੀ ਦੇ ਦਰਸ਼ਨ ਤੇ ਨਾਲੇ ਵੰਗਾਂ ਦਾ ਵਪਾਰ। ਅਰਜ਼ੀ ਦਾ ਇਨਸਾਫ਼ ਵੀ ਹੋ ਜਾਊ ਤੇ ਦੀਦਾਰ ਦਾ ਜਵਾਬ ਵੀ ਮਿਲ ਜਾਏਗਾ। ਚਲੋ ਇਸੇ ਬਹਾਨੇ ਗੋਇੰਦਵਾਲ ਦਾ ਜਲਵਾ ਵੀ ਦੇਖ ਆਵਾਂਗੇ।

ਨਵਾਬ ਖ਼ਾਜਾ ਖ਼ਾਂ ਆਪ ਚੜ੍ਹਿਆ ਘੋੜੇ ਤੇ, ਵਾਗਾਂ ਮੋੜੀਆਂ ਗੋਇੰਦਵਾਲ ਵੱਲ, ਨਾਲੇ ਅਹਿਲਕਾਰ, ਅਫ਼ਸਰ ਤੇ ਹਕੂਮਤ ਦੇ ਸੱਜੇ-ਖੱਬੇ ਦੇ ਹਾਕਮ।

ਗੋਇੰਦਵਾਲ ਦੀ ਧਰਤੀ ਤੇ ਪੈਰ ਧਰਿਆ, ਚਕਾ-ਚੌਂਧ ਹੋ ਗਏ, ਰਹਿਮਤਾਂ ਬਰਸ ਰਹੀਆਂ ਸਨ, ਨੂਰ ਦੀ ਫੁਵਾਰ ਪੈ ਰਹੀ ਸੀ। ਏਥੇ ਬਨਾਵਟ ਦੀ ਕੋਈ ਥਾਂ ਨਹੀਂ ਸੀ, ਵਿਖਾਵੇ ਦਾ ਰੱਤੀ ਭਰ ਜੀਵਨ ਨਹੀਂ ਸੀ। ਗੁਰੂ ਰੱਬ ਦਾ ਰੂਪ ਸਨ। ਦਿਨ ਰਾਤ ਇਬਾਦਤ ਹੁੰਦੀ ਰਹਿੰਦੀ, ਗੁਰੂ ਨੇ ਕਿਸੇ ਦੀ ਜ਼ਮੀਨ ਕੀ ਨੱਪਣੀ ਸੀ, ਉਨ੍ਹਾਂ ਤਾਂ ਆਪ ਵਿਚ ਪੈ ਕੇ ਸ਼ਿਕਾਇਤ ਕਰਨ ਵਾਲੇ ਮਰਵਾਹੇ ਦੇ ਪੁੱਤ ਨੂੰ ਫ਼ਾਂਸੀ ਲੱਗਣ ਤੋਂ ਬਚਾਇਆ ਸੀ। ਗੁਰਾਂ ਦੇ ਕਹਿਣ ਤੇ ਹੀ ਛੱਡਿਆ ਸਾ ਹਾਕਮ ਨੇ। ਹਰ ਵੇਲੇ ਖ਼ੁਦਾ-ਖ਼ੁਦਾ ਕਰਦੇ ਹਨ ਗੋਇੰਦਵਾਲ ਵਾਲੇ। ਦਾਅਵਾ ਖ਼ਾਰਜ ਕਰ ਦਿੱਤਾ ਤੇ ਚੰਗੀ ਝਾੜ ਪਾਈ, ਖੁੰਬ ਠੱਪ ਕੇ ਭੇਜਿਆ, ਮੁੜ ਕੇ ਕਦੀ ਹਯਾਤੀ ਵਿਚ ਲਾਹੌਰ ਵੱਲ ਮੂੰਹ ਨਾ ਕਰੂ।

ਬੰਦਾ ਢੀਠ ਹੋ ਜਾਏ ਤਾਂ ਫੇਰ ਕੋਈ ਕੀ ਕਰੇ। ਚੁੱਕਣ ਵਾਲਿਆਂ ਉਹਨੂੰ ਆਗਰੇ ਵੱਲ ਤੋਰ ਦਿੱਤਾ। ਬਾਦਸ਼ਾਹ ਦੇ ਦਰਬਾਰ ਵਿਚ ਫਰਿਆਦ ਕਰਨ ਲਈ। ਖੁੱਚੀਂ ਘੱਟਾ ਪੁਆਉਂਦਾ ਆਗਰੇ ਪੁੱਜਾ।

ਸਾਖੀਕਾਰ ਆਖਦੇ ਹਨ, ਮਰਵਾਹੇ ਦਾ ਪੁੱਤ ਜਦ ਆਗਰੇ ਪੁੱਜਾ

ਤੇ ਫਰਿਆਦੀ ਹੋਇਆ, ਅਚਾਨਕ ਹੀ ਨਵਾਬ ਖ਼ਾਜਾ ਖ਼ਾਂ ਆਗਰੇ ਵਿਚ ਵੀ ਪੁੱਜਾ ਹੋਇਆ ਸੀ। ਅਕਬਰ ਬਾਦਸ਼ਾਹ ਨੇ ਖ਼ਾਜਾ ਖ਼ਾਂ ਤੋਂ ਪੁੱਛਿਆ ਤੇਰੀ ਮੱਲ ਗੁਜ਼ਾਰ ਦਾ ਫਰਿਆਦੀ ਏ, ਤੂੰ ਕੀ ਭੰਗ ਪੀ ਕੇ ਸੁੱਤਾ ਹੋਇਆ ਏਂ। ਫਰਿਆਦੀ ਨੂੰ ਏਥੇ ਆਉਣ ਦੀ ਕਿਉਂ ਲੋੜ ਪਈ। ਅਰਜ਼ੀ ਵੇਖੀ ਤੇ ਬੋਲਿਆ ਨਵਾਬ।

—ਗ਼ਲਤ, ਝੂਠ, ਸਫ਼ੈਦ ਝੂਠ, ਮੈਂ ਖ਼ੁਦ ਏਸੇ ਫਰਿਆਦੀ ਦੇ ਕਹਿਣ ਤੇ ਗੋਇੰਦਵਾਲ ਗਿਆ ਸਾਂ, ਉੱਥੇ ਕੋਈ ਸਬੂਤ ਨਾ ਮਿਲ ਸਕਿਆ, ਗੁਰਾਂ ਨੇ ਕਿਸੇ ਦੀ ਜ਼ਮੀਨ ਤੇ ਕਬਜ਼ਾ ਨਹੀਂ ਕੀਤਾ ਹੋਇਆ। ਉਹ ਤੇ ਸਗੋਂ ਆਏ ਗਏ ਨੂੰ ਆਪ ਜ਼ਮੀਨ ਵਿੰਦੇ ਹਨ ਤੇ ਮਕਾਨ ਬਣਾਉਣ ਲਈ ਪੱਲਿਓਂ ਰੁਪਈਏ ਵੀ ਦਿੰਦੇ ਹਨ, ਇਹ ਝੂਠਾ ਏ, ਫ਼ਰੇਬੀ, ਪਾਜੀ ਏ, ਵਰਗਲਾ ਰਿਹਾ ਏ, ਐਵੇਂ ਸ਼ਾਹ ਨੂੰ।

ਆਖਦੇ ਹਨ ਕਿ ਅਹਿਲਕਾਰਾਂ ਨੇ ਧੱਕੇ ਮਾਰ ਕੇ ਕੱਢਿਆ ਦਰਬਾਰ ਵਿਚੋਂ ਤੇ ਪਹਿਰੇਦਾਰ ਨੇ ਜੁੱਤੀਆਂ ਨਾਲ ਚੰਗੀ ਝਾਸ਼ ਕੀਤੀ।

ਖ਼ਾਜਾ ਖ਼ਾਂ ਦੇ ਇਕ ਬੰਦੇ ਨੇ ਗੁੱਸੇ ਵਿਚ ਆ ਕੇ ਮੂੰਹ ਕਾਲਾ ਕਰ ਦਿੱਤਾ, ਕਾਲੇ ਮੂੰਹ ਵਾਲਾ ਫੇਰ ਗੋਇੰਦਵਾਲ ਵਿਚ ਨਾ ਆਇਆ। ਅੱਜ ਤੱਕ ਪਤਾ ਨਹੀਂ ਲੱਗਾ ਕਿ ਗੋਂਦੇ ਦਾ ਪੁੱਤ ਕਿੱਥੇ ਹੈ।

ਗੋਇੰਦਵਾਲ ਅੱਜ ਵੀ ਸਿਰ ਕੱਢ ਕੇ ਬਿਆਸਾ ਦੇ ਕੰਢੇ ਤੇ ਵੱਸ ਰਿਹਾ ਏ। ਗੁਰੂਆਂ ਦੇ ਤੀਰਥ ਨੂੰ ਅੱਜ ਵੀ ਲੋਕ ਮੱਥਾ ਟੇਕਦੇ ਹਨ ਤੇ ਗੋਂਦੇ ਦੇ ਪੁੱਤ ਦਾ ਕੋਈ ਮੱਥਾ ਨਹੀਂ ਡੰਮਦਾ। □

## ਚੋਰ ਤੇ ਸੱਪ ਇਕ ਪੀੜ੍ਹੇ ਬੈਠੇ

ਸੁਖੀ ਵਸਦਿਆਂ ਨੂੰ ਕੌਣ ਚੈਨ ਲੈਣ ਦੇਂਦਾ ਏ, ਸ਼ਰੀਕ ਦਾ ਮੂੰਹ ਲਾਲ ਵੇਖ ਕੇ ਆਪਣਾ ਮੂੰਹ ਚਪੇੜਾਂ ਮਾਰ-ਮਾਰ ਕੇ ਲਾਲ ਕਰ ਲੈਂਦੇ ਹਨ ਵੈਰੀ। ਈਰਖਾ ਬੁਰੀ ਬਲਾ ਹੈ।

ਗੋਇੰਦਵਾਲ ਉਨ੍ਹਾਂ ਦੀਆਂ ਅੱਖਾਂ ਵਿਚ ਰੜਕ ਰਿਹਾ ਸੀ ਜਿਨ੍ਹਾਂ ਦੀ ਪੂਜਾ ਦੀ ਆਮਦਨ ਵਿਚ ਘਾਟਾ ਪੈ ਗਿਆ ਸੀ। ਕੁਝ ਲੋਕ ਸਿੱਖੀ ਵੱਲ ਮੁੜ ਪਏ ਸਨ। ਨਵਾਂ ਧਰਮ ਹਰ ਇਕ ਨੂੰ ਪਿਆਰਾ ਲੱਗਦਾ ਹੈ। ਨਵੀਂ ਚੀਜ਼ ਓਦਾਂ ਵੀ ਸੋਹਣੀ ਹੁੰਦੀ ਹੈ।

ਸੁਲਤਾਨੀਏ ਤੇ ਬ੍ਰਾਹਮਣ ਤੇ ਪੰਡਤ ਰਲ ਬੈਠੇ, ਉਨ੍ਹਾਂ ਗਰਾਹੀਆਂ ਸਾਂਝੀਆਂ ਕਰ ਲਈਆਂ, ਤਸੱਬੀ ਤੇ ਮਾਲਾ ਵਟਾ ਲਈ ਆਪਸ ਵਿਚ।

ਮਹਿਰਾਬ ਤੇ ਤਿਲਕ ਦਾ ਮੁੱਲ ਪਾ ਲਿਆ ਵਾਧਾ ਘਾਟਾ ਦੇ ਕੇ ਸਾਂਵੇਂ ਹੋ ਬੈਠੇ ਸਨ। ਇਸਲਾਮ ਤੇ ਹਿੰਦੂ ਧਰਮ ਨੂੰ ਇਕੋ ਗੁੱਥੀ ਵਿਚ ਪਾ ਕੇ ਇਕੋ ਚੌਂਕੇ ਵਿਚ ਰਲ ਬੈਠੇ।

—ਜੇ ਤੁਹਾਡਾ ਖ਼ਾਨਾ ਖ਼ਰਾਬ ਹੋਇਆ ਏ ਤਾਂ ਸਾਡਾ ਵੀ ਝੁੱਗਾ ਚੌੜ ਹੋ ਗਿਆ ਏ। ਇਸਲਾਮ ਤੋਂ ਲੋਕ ਬੇਮੁੱਖ ਹੋ ਗਏ ਹਨ। ਹਿੰਦੂਆਂ ਨੇ ਸਿੱਖ ਧਰਮ ਨੂੰ ਕਬੂਲ ਕਰ ਲੈਣਾ ਏ ਪਰ ਮੁਸਲਮਾਨ ਵੀ ਜਿਹੜੇ ਇਨ੍ਹਾਂ ਤੋਂ ਸੌ ਕੋਹ ਦੂਰ ਸਨ ਉਹ ਵੀ ਇਨ੍ਹਾਂ ਦੀ ਪੰਗਤ ਵਿਚ ਬੈਠਣ ਲੱਗ ਪਏ ਹਨ ਜਿਹੜਾ ਇਕ ਵਾਰ ਗੋਇੰਦਵਾਲ ਜਾਂਦਾ ਏ ਮੁੜ ਕੇ ਸਾਡੇ ਵਿਚ ਨਹੀਂ ਬੈਠਦਾ। ਪਤਾ ਨਹੀਂ ਉਹ ਉਨ੍ਹਾਂ ਦੇ ਸਿਰ ਤੇ ਕੀ ਧੂੜ ਦੇਂਦੇ ਹਨ। ਉਨ੍ਹਾਂ ਦੀ ਗੁੜ੍ਹਤੀ ਹੀ ਕੁਝ ਵੱਖਰੀ ਏ। ਬੰਦਾ, ਬੰਦਾ ਨਹੀਂ ਰਹਿੰਦਾ, ਸੇਵਕ ਬਣ ਜਾਂਦਾ ਏ। ਅਸਲ ਵਿਚ ਜਿਹੜੀ ਗੱਲ ਰਾਜ਼ ਦੀ ਏ ਉਹ ਹੈ ਉਨ੍ਹਾਂ ਦੀ ਬਾਣੀ ਲੋਕਾਂ ਦੀ ਸਮਝ ਵਿਚ ਆ ਜਾਂਦੀ ਏ। ਜਿਹੜੀ ਗੱਲ ਲੋਕਾਂ ਦੀ ਸਮਝ ਵਿਚ ਆ ਜਾਏ ਲੋਕ ਉਹਦੇ ਮਗਰ ਤੁਰ ਪੈਂਦੇ ਹਨ। ਅਸੀਂ ਕੁਰਾਨ ਦੀਆਂ ਗੱਲਾਂ ਕਰੀਏ ਜਾਂ ਹਦੀਸ਼ ਦੀਆਂ, ਕਿਹਦੇ ਖ਼ਾਨੇ ਪੈਂਦੀ ਏ ਕੁਰਾਨ ਦੀ ਗੱਲ? ਇਹੋ ਹੀ ਹਾਲ ਤੁਹਾਡਾ ਏ। ਵੇਦ ਮੰਤਰਾਂ ਦੀ ਜ਼ਬਾਨ ਔਖੀ ਏ, ਹਰ ਕੋਈ ਪੜ੍ਹ ਨਹੀਂ ਸਕਦਾ ਤੇ ਹਰ ਕੋਈ ਸਮਝ ਨਹੀਂ ਸਕਦਾ। ਇਕ ਚੌਂਕੇ ਵਿਚ ਬੈਠ ਕੇ ਅਸੀਂ ਦੋ ਬੰਦੇ ਖਾ ਨਹੀਂ ਸਕਦੇ। ਲੋਕ ਕਿੱਦਾਂ ਸਾਡੇ ਨਾਲ ਪਿਆਰ ਕਰਨ। ਹਰ ਜ਼ਾਤ ਦਾ ਬੰਦਾ, ਹਰ ਵੇਲੇ ਬਿਨਾਂ ਝਿਜਕ ਉਨ੍ਹਾਂ ਦੇ ਦਰਬਾਰ ਵਿਚ ਜਾ ਸਕਦਾ ਏ। ਅਸੀਂ ਤੇ ਮੰਦਰ ਅੱਧਾ ਦਿਨ ਵੀ ਖੁੱਲ੍ਹਾ ਨਹੀਂ ਰੱਖ ਸਕਦੇ, ਇਹੋ ਹਾਲ ਸਾਡੀ ਮਸਜਿਦ ਦਾ ਏ। ਇਕ ਪਰਦੇਸੀ ਨੂੰ ਨਾ ਮੰਦਰ ਵਾਲੇ ਸੰਭਾਲਣ ਤੇ ਨਾ ਹੀ ਮਸਜਿਦ ਦਾ ਮੌਲਾਣਾ। ਦੋ ਰੋਟੀਆਂ ਖੁਆ ਨਹੀਂ ਸਕਦੇ, ਤੁਸੀਂ ਗੋਇੰਦਵਾਲ ਜਾ ਕੇ ਵੇਖੋ ਕਿ ਉੱਥੇ ਅੱਧੀ ਰਾਤ ਨੂੰ ਰੋਟੀ ਮੰਗੋ, ਥਾਲ ਭਰਿਆ ਪਰੋਸਣਗੇ। ਬੜੀ ਵੱਡੀ ਵਿੱਥ ਏ ਸਾਡੇ ਤੇ ਉਹਨਾਂ ਦੇ ਧਰਮ ਵਿਚ। ਸਾਰੇ ਪੰਜਾਬ ਨੇ ਸਿੱਖ ਧਰਮ ਕਬੂਲ ਲੈਣਾ ਏ ਤੇ ਤੁਸੀਂ ਸੌਂ ਜਾਓ ਚਾਦਰਾਂ ਤਾਣਕੇ, ਇਹ ਗੱਲ ਇਕ ਸਿਆਣਾ ਮੌਲਵੀ ਆਖ ਰਿਹਾ ਸੀ।

—ਫੇਰ ਕੀ ਕਰੀਏ, ਕਿੱਦਾਂ ਬੂਹਾ ਖੜਕਾਈਏ?

—ਜ਼ਰਾ ਹਿੰਮਤ ਕਰਨ ਦੀ ਲੋੜ ਏ, ਅੱਜ ਕਲ੍ਹ ਅਕਬਰ ਸ਼ਾਹ ਲਾਹੌਰ ਆਇਆ ਹੋਇਆ ਏ। ਫਰਿਆਦੀ ਬਣ ਲਾਹੌਰ ਚੱਲੋ ਤੇ ਆਪਣਾ

ਦੁੱਖੜਾ ਸੁਣਾਓ, ਜ਼ਰੂਰ ਖ਼ੈਰ ਪਾਊ, ਉਹ ਵੀ ਦੀਨ-ਏ-ਇਲਾਹੀ ਦੇ ਖ਼ਵਾਬ ਵੇਖ ਰਿਹਾ ਏ। ਉਹ ਵੀ ਖੁਦਾ ਬਣਨਾ ਚਾਹੁੰਦਾ ਏ। ਸਾਡੀ ਜ਼ਰੂਰ ਸੁਣਵਾਈ ਹੋਊ।

—ਕੀ ਆਖੀਏ, ਸਾਡੀ ਜਾਇਦਾਦ ਖੋਹ ਲਈ ਏ, ਸਾਡਾ ਘਰ ਲੁੱਟ ਲਿਆ ਏ ?

—ਧਰਮ ਦਾ ਵਾਸਤਾ ਦਿਓ, ਇਸਲਾਮ ਖ਼ਤਰੇ ਵਿਚ ਏ। ਹਿੰਦੂ ਧਰਮ ਦੀ ਨਈਆ ਡੁੱਬਦੀ ਜਾ ਰਹੀ ਏ। ਸ਼ਹਿਨਸ਼ਾਹ ਅੱਗੇ ਵਾਸਤਾ ਪਾਓ, ਭਰ ਕੇ ਗਵਾਹੀਆਂ ਦਿਓ, ਰੱਤੀ ਭਰ ਨਾ ਡਰੋ। ਤੁਹਾਡਾ ਤਿਲਕ ਸਾਡੀਆਂ ਤਸਬੀਆਂ ਵੇਖ ਕੇ ਬਾਦਸ਼ਾਹ ਜ਼ਰੂਰ ਮੋਹਿਤ ਹੋ ਜਾਏਗਾ ਤੇ ਸਾਡੀਆਂ ਨਰਦਾਂ ਸਿੱਧੀਆਂ ਪੈ ਜਾਣਗੀਆਂ। ਜ਼ਰੂਰ ਬਾਦਸ਼ਾਹ ਉਹਨਾਂ ਤੇ ਪਾਬੰਦੀ ਲਗਾ ਦੇਵੇਗਾ। ਤੇ ਫੇਰ ਸਾਡੀਆਂ ਪੌਂ-ਬਾਰ੍ਹਾਂ ਈ ਪੌਂ ਬਾਰ੍ਹਾਂ ਹੋਣਗੀਆਂ।

—ਹੋ ਜਾਓ ਫਿਰ ਤਿਆਰ, ਕੱਸੋ ਘੋੜੇ ਤੇ ਪੈ ਜਾਓ ਲਾਹੌਰ ਦੇ ਰਾਹ।

ਲਾਹੌਰ ਪੁੱਜਿਆ ਟੋਲਾ ਕਾਜ਼ੀਆਂ ਤੇ ਪੰਡਤਾਂ ਦਾ। ਦਰਬਾਰ ਵਿਚ ਜਾ ਕੇ ਫਰਿਆਦ ਕੀਤੀ, ਹੱਥ ਬੰਨ੍ਹੇ ਇਕ ਸੁਲਤਾਨੀਏ ਬਜ਼ੁਰਗ ਨੇ, ਸ਼ਹਿਨਸ਼ਾਹ! ਸਾਡੇ ਘਰ ਦੇ ਦੀਵੇ ਬੁੱਝ ਗਏ ਨੇ। ਗੁਰੂ ਅਮਰ ਦਾਸ ਨੇ ਇਕ ਨਵਾਂ ਪੰਥ ਚਲਾ ਦਿੱਤਾ ਏ। ਐਵੇਂ ਗੁਰੂ ਗੁਰੂ ਲੋਕ ਆਖਦੇ ਹਨ। ਕਿਹੜੀ ਗੱਲ ਏ ਉਹਨਾਂ ਵਿਚ ਗੁਰੂਆਂ ਵਾਲੀ। ਵਰਣ ਆਸ਼ਰਮ ਦਾ ਧਰਮ ਛੱਡ ਦਿੱਤਾ ਏ, ਰਾਮ ਨਾਮ ਦੀ ਰਟ ਤਿਆਗ ਦਿੱਤੀ ਏ। ਧਰਮ ਦਾ ਰਾਹ ਛੱਡ ਦਿੱਤਾ ਏ ਤੇ ਕੁਰਾਹ ਪਾ ਦਿੱਤੇ ਹਨ ਲੋਕ। ਨਾ ਪੂਜਣ ਬ੍ਰਾਹਮਣਾਂ ਨੂੰ ਤੇ ਨਾ ਮੱਥੇ ਟੇਕਣ ਦੇਵਤਿਆਂ ਅੱਗੇ। ਪਿੱਤਰ ਪੂਜਾ ਨੂੰ ਫ਼ਜ਼ੂਲ ਮੰਨਦੇ ਹਨ। ਵੇਦ ਪਾਠ ਤੱਜ ਬੈਠੇ ਹਨ। ਗੁਰਬਾਣੀ ਦਾ ਕੀਰਤਨ ਕਰਦੇ ਹਨ। ਸਭ ਤੋਂ ਵੱਡੀ ਨਿਖੇਧੀ ਦੀ ਗੱਲ ਇਹ ਹੈ ਕਿ ਨੀਚ ਤੇ ਉਚ ਜ਼ਾਤ ਨੂੰ ਇਕ ਸਫ਼ ਤੇ ਬਿਠਾ ਦਿੱਤਾ ਏ। ਨਾ ਕੋਈ ਜ਼ਾਤ ਤੇ ਨਾ ਕੋਈ ਪਾਤ ਨਾ ਧਰਮ ਤੇ ਨਾ ਈਮਾਨ, ਬੁੱਧੀ ਮਲੀਨ ਹੋ ਗਈ ਏ। ਆਪਣੇ ਆਪ ਦੀ ਪੂਜਾ ਕਰਵਾਉਂਦੇ ਹਨ, ਕੋਈ ਧਰਮ ਰਿਵਾਜ ਨੂੰ ਨਹੀਂ ਮੰਨਦੇ। ਖ਼ੁਦਾ ਦੇ ਸ਼ਰੀਕ ਬਣ ਬੈਠੇ ਹਨ। ਸ਼ਰਾਅ ਆਖਦੀ ਏ ਕਿ ਇਹੋ ਜਿਹੇ ਬੰਦੇ

ਨੂੰ ਮਨਸੂਰ ਵਾਲੀ ਸਜ਼ਾ ਦੇਣੀ ਚਾਹੀਦੀ ਏ। ਸੰਗ-ਸਾਰ ਕਰ ਦੇਣਾ ਚਾਹੀਦਾ ਏ।

ਸ਼ਹਿਨਸ਼ਾਹ ਇਕ ਵਾਰ ਸੋਚੀਂ ਪੈ ਗਿਆ। ਗੱਲ ਠੀਕ ਵੀ ਸੀ ਤੇ ਗੱਲ ਗ਼ਲਤ ਵੀ ਜਾਪਦੀ ਸੀ। ਖ਼ੁਦਾ—ਪ੍ਰਸਤ ਬੰਦਿਆਂ ਤੇ ਤੁਹਮਤ ਲਾਈ ਜਾ ਰਹੀ ਸੀ। ਬਿਨਾਂ ਸੋਚਿਆਂ ਕੋਈ ਫ਼ੁਰਮਾਨ ਜਾਰੀ ਕਰ ਦੇਣਾ ਸ਼ਹਿਨਸ਼ਾਹ ਦੀ ਸ਼ਾਨ ਦੇ ਖਿਲਾਫ਼ ਸੀ।

—ਅੱਛਾ ਆਪ ਸ਼ਾਹੀ ਮਹਿਮਾਨ ਹੋ, ਖਾਓ ਔਰ ਆਰਾਮ ਕਰੋ, ਅਸੀਂ ਬੰਦੇ ਭੇਜਦੇ ਹਾਂ ਗੋਇੰਦਵਾਲ ਤੇ ਉਹਨਾਂ ਤੋਂ ਪੁੱਛਿਆ ਜਾਏਗਾ ਅਤੇ ਜੇ ਵਾਕਿਆ ਈ ਤੁਹਾਡੇ ਵਾਲੀ ਗੱਲ ਸੱਚੀ ਹੋਈ ਤਾਂ ਜ਼ਰੂਰ ਦਬਾ ਦਿੱਤੀ ਜਾਏਗੀ ਇਹ ਲਹਿਰ।

ਬਾਂਹ ਸਿਰਹਾਣੇ ਦੇ ਕੇ ਸੌਂ ਗਏ, ਕਾਜ਼ੀ, ਬ੍ਰਾਹਮਣ ਤੇ ਸੁਲਤਾਨੀ। □

## ਮੁਲਜ਼ਮ ਹਾਜ਼ਰ ਏ

ਚੜ੍ਹੇ ਹਰਕਾਰੇ ਗੋਇੰਦਵਾਲ, ਸ਼ਾਹੀ ਫ਼ਰਮਾਨ ਪੱਲੇ ਬੰਨ੍ਹ ਕੇ। ਮਛੇਰ ਘੋੜੇ ਦਗੜ-ਦਗੜ ਕਰਦੇ ਆਣ ਪੁੱਜੇ ਗੋਇੰਦਵਾਲ ਵਿਚ। ਉਹਨਾਂ ਹੱਥ ਬੰਨ੍ਹੇ, ਹਾਜ਼ਰ ਹੋਏ ਤੇ ਅਰਜ਼ ਕੀਤੀ ਦੀਵਾਨ ਵਿਚ ਕਿ ਅਕਬਰ ਬਾਦਸ਼ਾਹ ਨੇ ਲਾਹੌਰ ਸੱਦਿਆ ਏ ਸਤਿਗੁਰੂ ਅਤੇ ਅਸੀਂ ਫ਼ਰਮਾਨ ਲੈ ਕੇ ਹਾਜ਼ਰ ਹੋਏ ਹਾਂ।

ਅੱਗੋਂ ਸਤਿਗੁਰਾਂ ਫ਼ਰਮਾਇਆ,—ਬੈਠੋ ਇਸ਼ਨਾਨ ਕਰੋ, ਥ਼ਕਾਵਟ ਲਾਹੋ, ਲੰਗਰ ਛਕੋ, ਜ਼ਰਾ ਕੁ ਆਰਾਮ ਕਰੋ ਤੇ ਫੇਰ ਗੱਲ ਕਰਦੇ ਹਾਂ। ਕਿਸੇ ਗੱਲ ਦੀ ਸੰਕੋਚ ਨਹੀਂ ਕਰਨੀ। ਜਿਸ ਚੀਜ਼ ਦੀ ਲੋੜ ਏ, ਉਹੋ ਹਾਜ਼ਰ ਹੋਵੇਗੀ।

—ਸਾਨੂੰ ਹੁਕਮ ਏ, ਅਸੀਂ ਜਲਦੀ ਵਾਪਸ ਪਹੁੰਚਣਾ ਵੀ ਏ।

ਫੇਰ ਵਿਚਾਰ ਕੀਤੀ ਗਈ, ਇਹ ਗੱਲ ਧਰਮ ਦੀ ਏ, ਅਰਜ਼ੀ ਪਾਉਣ ਵਾਲਾ ਕੋਈ ਧਰਮ ਦਾ ਠੇਕੇਦਾਰ ਏ। ਬਾਦਸ਼ਾਹ ਨੂੰ ਵਹਿਮ ਪੈ ਗਿਆ ਏ, ਤੁਹਾਡੀ ਤਸੱਲੀ ਕਰਾਉਣੀ ਜ਼ਰੂਰੀ ਏ। ਕੌਣ ਜਾਏ, ਕਿੰਨੂ ਭੇਜਿਆ ਜਾਏ ਸ਼ਾਹੀ ਦਰਬਾਰ ਵਿਚ, ਉੱਥੇ ਬੜੇ ਉਲਟੇ-ਪੁਲਟੇ ਸਵਾਲ ਹੋਣੇ ਹਨ, ਜਵਾਬ ਦੇਣ ਵਾਲਾ ਬੜਾ ਸਿਆਣਾ ਤੇ ਸਮਝਦਾਰ ਹੋਣਾ ਚਾਹੀਦਾ ਏ। ਆਖਰਕਾਰ ਗੁਰਾਂ ਨੇ ਨਿਰਣਾ ਲਿਆ ਤੇ ਪੂਰਨਾ ਪਿਆ

ਭਾਈ ਜੇਠੇ ਤੇ। ਭਾਈ ਜੇਠਾ ਸਾਰਿਆਂ ਦੀਆਂ ਨਜ਼ਰਾਂ ਵਿਚ ਜਚਿਆ। ਜੇਠੇ ਨੂੰ ਕੋਲ ਸੱਦਿਆ ਤੇ ਥਾਪਣਾ ਦਿੱਤੀ ਤੇ ਆਖਿਆ ਡਰਨਾ ਨਹੀਂ, ਜਵਾਬ ਦੇਣਾ ਏ, ਗੁਰ ਮਰਿਆਦਾ ਨੂੰ ਮੁੱਖ ਰੱਖ ਕੇ। ਅਜਰ ਜੀਵਨ ਦੀ ਸ਼ਕਤੀ ਹੋਣੀ ਜ਼ਰੂਰੀ ਏ। ਸਹਿਲ, ਸੀਤਲ ਵੀ ਹੋਣਾ ਚਾਹੀਦਾ ਏ। ਮਿੱਠੇ ਬੋਲ ਤੇ ਮਧੁਰ ਬਾਣੀ ਦੀ ਵੀ ਲੋੜ ਏ। ਨਿਮਰਤਾ ਹੱਥੋਂ ਜਾਣ ਨਹੀਂ ਦੇਣੀ ਤੇ ਅਗਲੇ ਦੀ ਘੁਰਕੀ ਸਹਿਣੀ ਨਹੀਂ। ਗੁਰੂ ਦੀਆਂ ਰਹਿਮਤਾਂ ਤੇਰੇ ਨਾਲ ਹਨ। ਜੋ ਪ੍ਰਸ਼ਨ ਪੁੱਛਣ ਨਿਝੱਕ ਹੋ ਕੇ ਜਵਾਬ ਦੇਣਾ ਏ। ਜਾਓ, ਗੁਰੂ ਭਲਾ ਕਰੂ।

ਟਿੱਕੀ ਪੁੰਗਰਨ ਤੋਂ ਪਹਿਲਾਂ ਹੀ ਤੋਰ ਦਿੱਤਾ ਭਾਈ ਜੇਠੇ ਨੂੰ ਉਨ੍ਹਾਂ ਸਵਾਰਾਂ ਦੇ ਨਾਲ ਹੀ। ਦੋ ਘੋੜੇ ਗੁਰੂ ਘਰ ਦੇ ਨਾਲ ਜਾ ਰਹੇ ਸਨ।

ਚੂਨਾ ਮੰਡੀ ਵਿਚ ਟਿਕਾਣਾ ਕੀਤਾ, ਖ਼ਬਰ ਦਰਬਾਰ ਵਿਚ ਪੁੱਜ ਗਈ। ਅਗਲੇ ਦਿਨ ਬੜੇ ਆਦਰ ਭਾਵ ਨਾਲ ਭਾਈ ਜੇਠੇ ਨੂੰ ਲੈਣ ਆਏ ਅਹਿਲਕਾਰ ਲਾਹੌਰ ਦੇ। ਆਸਣ ਮਿਲਿਆ ਦਰਬਾਰ ਵਿਚ।

—ਕੀ ਹੁਕਮ ਏ, ਸ਼ਹਿਨਸ਼ਾਹ ਨੂੰ ਕਿਉਂ ਤਕਲੀਫ ਕਰਨੀ ਪਈ? ਫ਼ਰਮਾਇਆ ਭਾਈ ਜੇਠੇ ਨੇ।

—ਕੁਝ ਸ਼ੰਕੇ ਹਨ, ਕੁਝ ਸ਼ਿਕਾਇਤਾਂ ਹਨ, ਕੁਝ ਘਪਲੇ ਹਨ, ਕੁਝ ਕਸ਼ਮਕਸ਼ ਏ, ਮੈਂ ਆਪਣੇ ਰਾਜ ਵਿਚ ਗਵਾਂਢੀਆਂ ਨੂੰ ਵੈਰੀ ਨਹੀਂ ਵੇਖਣਾ ਚਾਹੁੰਦਾ।

—ਹਮਸਾਇਆ ਮਾਂ ਪਿਓ ਜਾਇਆ, ਪੰਜਾਬ ਦੀ ਤੇ ਇਹ ਰੀਤ ਹੀ ਨਹੀਂ। ਅਸੀਂ ਤੇ ਮੁਸਲਮਾਨ, ਹਿੰਦੂ ਇਕੱਠੇ, ਵਿਆਹ, ਸ਼ਾਦੀ, ਖੁਸ਼ੀ, ਗਮੀ ਵਿਚ ਇਕੱਠੇ ਹੁੰਦੇ ਹਾਂ। ਤੁਹਾਨੂੰ ਕਿਸੇ ਨੇ ਗਲਤ ਭਰਮ ਪਾ ਦਿੱਤਾ ਏ।

—ਆਓ, ਭਾਈ ਅੱਗੇ ਆਓ ਤੇ ਆਪਣੇ ਸ਼ੰਕੇ ਨਿਵਾਰਨ ਕਰੋ। ਜਿਹੜਾ ਗੁੱਸਾ ਗਿਲਾ ਏ ਸਾਰਾ ਮਨ ਵਿਚੋਂ ਹੰਗਾਲ ਕੇ ਬਾਹਰ ਕੱਢੋ। ਕੋਈ ਸ਼ਿਕਾਇਤ ਬਾਕੀ ਨਾ ਰਹੇ। ਅਸਾਂ ਮੁੜ ਕੇ ਨਹੀਂ ਸੱਦਣਾ, ਬਾਦਸ਼ਾਹ ਨੇ ਹੁਕਮ ਦਿੱਤਾ।

ਸਭ ਤੋਂ ਪਹਿਲਾਂ ਇਕ ਸੁਲਤਾਨੀਆ ਖੜ੍ਹਾ ਹੋਇਆ, ਸਲਾਮ ਫਰਸ਼ੀ ਕਰਕੇ ਆਖਣ ਲੱਗਾ :—

—ਗੋਇੰਦਵਾਲ ਦੇ ਗੁਰੂਆਂ ਨੇ ਸਾਰੇ ਪੰਜਾਬ ਦੀ ਹਵਾ ਹੀ ਵਿਗਾੜ ਦਿੱਤੀ ਏ, ਧਰਮ ਦੀ ਛੱਤ ਹੇਠੋਂ ਥੰਮ੍ਹੀਆਂ ਕੱਢ ਦਿੱਤੀਆਂ ਨੇ ਨਾ ਗੰਗਾ ਨੂੰ ਪੂਜਣ ਤੇ ਨਾ ਜਮਨਾ ਨੂੰ। ਨਾ ਗਾਇਤਰੀ ਮੰਤਰ ਉਚਾਰਨ ਤੇ ਸ਼ਾਸਤਰਾਂ ਦੀ ਤੇ ਰੀਤ ਹੀ ਵਿਗਾੜ ਦਿੱਤੀ ਏ। ਇਹਨਾਂ ਦੇ ਜਿਹੜੇ ਕੰਮ ਹਨ, ਸਾਰੇ ਹੀ ਉਲਟੇ ਹਨ। ਮੂਰਤੀ ਪੂਜਾ ਨੂੰ ਤੇ ਤਿਲਾਂਜਲੀ ਦੇ ਦਿੱਤੀ ਏ। ਨਾ ਇਹ ਇਸਲਾਮ ਨੂੰ ਮੰਨਣ ਤੇ ਨਾ ਇਹ ਹਿੰਦੂ ਧਰਮ ਨੂੰ ਹੀ ਮੱਥਾ ਟੇਕਣ। ਇਨ੍ਹਾਂ ਆਪਣਾ ਵੱਖਰਾ ਧਰਮ ਚਲਾ ਲਿਆ ਏ, ਇਹ ਹਾਨੀਕਾਰਕ ਏ, ਇਹ ਕਿਸੇ ਵੇਲੇ ਵੀ ਹਕੂਮਤ ਲਈ ਖ਼ਤਰਾ ਬਣ ਸਕਦਾ ਏ।

—ਗਾਇਤਰੀ ਮੰਤਰ ਦਾ ਉਹ ਏਥੇ ਉਚਾਰਨ ਨਹੀਂ ਕਰ ਸਕਦੇ, ਕਿਉਂਕਿ ਕਿਸੇ ਮਲੇਛ ਦੇ ਸਾਹਮਣੇ ਉਚਾਰਨ ਕਰਨਾ ਮਰਿਆਦਾ ਦੇ ਖ਼ਿਲਾਫ਼ ਏ, ਭਾਈ ਜੇਠੇ ਨੇ ਬੁਲੰਦ ਆਵਾਜ਼ ਵਿਚ ਆਖਿਆ।

ਨੀਵੀਂ ਪਾ ਲਈ ਬ੍ਰਾਹਮਣਾਂ ਨੇ।

ੴ ਦੀ ਧੁਨ ਗੂੰਜੀ ਦਰਬਾਰ ਵਿਚ। ਸ਼ਕਤੀ ਵਿਚ ਆ ਗਿਆ ਦਰਬਾਰ। ਕਿੰਨਾ ਚਿਰ ਚੁੱਪ ਚਾਪ ਛਾਈ ਰਹੀ, ਫੇਰ ਚੁੱਪ ਦਾ ਜੰਦਰਾ ਟੁੱਟਾ। ਇਸ ਨੂੰ ਅਸਾਂ ਆਕਾਰ ਨਾਲੋਂ ਪਹਿਲਾਂ ਪਾਇਆ ਏ। ਇਨ੍ਹਾਂ ਨੇ ਏਸ ਦੇ ਟੋਟੇ ਕਰ ਦਿੱਤੇ ਹਨ, ਆਕਾਰ ਨੂੰ ਵੰਡ ਦਿੱਤਾ ਏ ਆਕਾਰ ਕਦੇ ਵੰਡਿਆ ਨਹੀਂ ਗਿਆ। ਗੁਰੂ ਨਾਨਕ ਦਾ ਮੱਤ ਇਕ ਅੱਲ੍ਹਾ ਨੂੰ ਮੰਨਦਾ ਹੈ। ਵਹਾਦੂਲ ਸ਼ਰੀਕ ਦਾ ਪੁਜਾਰੀ ਏ। ਇਕ ਵਿਚ ਹੀ ਸਾਰੀ ਸ੍ਰਿਸ਼ਟੀ ਲੁਕੀ ਹੋਈ ਏ ਤੇ ਹਰ ਥਾਂ ਵਿਆਪਕ ਏ।

ਗਾਇਤਰੀ ਦਾ ਜਾਪ ਬ੍ਰਾਹਮਣ, ਖੱਤਰੀ ਤੇ ਵੈਸ਼ ਵੀ ਕਰ ਸਕਦਾ ਏ। ਸ਼ੂਦਰ ਜੇ ਉਚਾਰਨ ਕਰੇ ਤਾਂ ਉਹਦੀ ਜਬਾਨ ਕੱਟ ਦਿੱਤੀ ਜਾਂਦੀ ਏ। ਵਾਹਿਗੁਰੂ ਈ ਏਸੇ ਜਾਪ ਦਾ ਰੂਪ ਏ ਪਰ ਇਹਦੇ ਤੇ ਕੋਈ ਪਾਬੰਦੀ ਨਹੀਂ, ਹਰ ਕੋਈ ਉਚਾਰਨ ਕਰ ਸਕਦਾ ਏ। ਸ਼ੂਦਰ ਨੂੰ ਵੀ ਉਹੀ ਪਦਵੀ ਮਿਲਦੀ ਗੁਰੂ ਘਰ ਵਿਚ ਜਿੰਨਾ ਬ੍ਰਾਹਮਣ ਦਾ ਸਤਿਕਾਰ ਹੁੰਦਾ ਹੈ। ਸਰਬਤ ਦਾ ਸਾਂਝਾ ਏ ਵਾਹਿਗੁਰੂ। ਮੁਸਲਮਾਨ ਚਾਹੇ ਤੇ ਏਸ ਗੁਰਮੰਤਰ ਦੀ ਇਬਾਦਤ ਕਰ ਲਏ, ਉਨ੍ਹਾਂ ਦੀ ਇਬਾਦਤ ਦਾ ਉਹ ਰਾਹ ਸੌਖਾ ਕਰ ਦੇਵੇਗਾ। ਸੂਰਜ ਦੀ ਪੂਜਾ ਕਰਨ ਲਈ ਗਾਇਤਰੀ ਦਾ ਮੰਤਵ ਉਚਾਰਿਆ ਜਾਂਦਾ ਏ। ਸੂਰਜ ਰਾਜ਼ਕ ਏ ਸਾਰੀ ਸ੍ਰਿਸ਼ਟੀ ਦਾ ਦੁੱਖਾਂ ਨੂੰ ਛੱਡੋ, ਪ੍ਰਕਾਸ਼ ਦਾ ਰੂਪ ਏ,

ਕਿਤੇ ਹਨੇਰੇ ਵਾਲੀ ਗੱਲ ਨਹੀਂ। ਬੇਨਤੀ ਕਰੋ, ਅੰਨ ਬਖ਼ਸ਼ੇ, ਪਾਪ ਦਾ ਨਾਸ਼ ਸਰੇ ਤੇ ਸਾਡੀ ਬੁੱਧੀ ਨੂੰ ਰੌਸ਼ਨੀ ਦੇਵੇ। ਏਸੇ ਲਈ ਅਸੀਂ ਧਿਆਨ ਕਰਦੇ ਹਾਂ।

ਗੁਰੂ ਨਾਨਕ ਨੇ ਸੌ ਦਰ ਖੋਲ੍ਹ ਦਿੱਤੇ ਨੇ, ਜਿੱਥੇ ਸੂਰਜ ਅਨੇਕ ਚੜ੍ਹਦੇ ਹਨ, ਚੰਦਰਮਾ ਦੀ ਚਾਨਣੀ ਖਿੜਦੀ ਏ। ਅਸੀਂ ਉਰੇ ਦੀ ਗੱਲ ਨਹੀਂ ਕਰਦੇ, ਅਸੀਂ ਪਰੇ ਦੀ ਗੱਲ ਵੀ ਕਰਦੇ ਹਾਂ। ਦੇਵ ਭਾਸ਼ਾ ਕਠਨ ਏ। ਬੋਲੀ ਉਹ ਜਿਹੜੀ ਸਮਝ ਵਿਚ ਆ ਜਾਏ। ਬਾਣੀ ਉਹ ਜਿਹੜੀ ਹਿਰਦੇ ਨੂੰ ਟੁੰਬੇ। ਅਸੀਂ ਬਾਣੀ ਨੂੰ ਲੋਕ ਬੋਲੀ ਵਿਚ ਹੀ ਉਚਾਰਦੇ ਹਾਂ। ਲੋਕਾਂ ਦੇ ਦਿਲ ਤੇ ਸਿੱਧਾ ਅਸਰ ਹੁੰਦਾ ਏ, ਲੋਕ ਝੂਮ ਉੱਠਦੇ ਹਨ, ਨਾ ਲੋਕ ਅਰਬੀ ਜਾਣਦੇ ਹਨ ਤੇ ਨਾ ਸੰਸਕ੍ਰਿਤ ਫੇਰ ਕੀ ਲਾਭ ਏ ਓਸ ਗਿਆਨ ਦਾ ਜਿਹੜਾ ਲੋਕਾਂ ਦੇ ਪੱਲੇ ਨਾ ਪਵੇ। ਮੌਲਵੀ ਜੋ ਚਾਹੇ ਅਰਥ ਕਰੇ, ਜੇ ਮੌਲਵੀ ਨਾ ਮਿਲੇ ਤਾਂ ਫੇਰ, ਕੁਰਾਨ ਸ਼ਰੀਫ਼ ਨੂੰ ਹੀ ਸੱਜਦਾ ਕਰਨਾ ਪਊ। ਤੀਰਥ ਆਪਣੇ ਆਪ ਵਿਚ ਪਵਿੱਤਰ ਹਨ, ਉਨ੍ਹਾਂ ਨੂੰ ਵੀ ਤੇ ਮਹਾਂ ਪੁਰਸ਼ ਹੀ ਪਵਿੱਤਰ ਬਣਾਉਂਦੇ ਆਏ ਹਨ। ਜਿੱਥੇ ਵੀ ਵਲੀ ਅੱਲਾ ਬੈਠੇ, ਉਹੋ ਹੀ ਖ਼ਾਨੇ ਕਾਅਬਾ ਏ। ਜਿੱਥੇ ਰਿਸ਼ੀ ਦਾ ਆਸਣ ਲੱਗੇ ਉਹੋ ਹੀ ਤੀਰਥ ਮਹਾਨ ਏ। ਇਨ੍ਹਾਂ ਲੋਕਾਂ ਨੇ ਤੀਰਥਾਂ ਦੀ ਇਹ ਹਾਲਤ ਬਣਾ ਦਿੱਤੀ ਏ, ਦੂਰ-ਦੂਰ ਕਰਦੇ ਹਨ ਲੋਕ, ਉਨ੍ਹਾਂ ਤਪੱਸਵੀਆਂ, ਬ੍ਰਹਮ-ਗਿਆਨੀਆਂ ਤੇ ਮਹਾਂ ਪੁਰਸ਼ਾਂ ਨੂੰ ਜਿਨ੍ਹਾਂ ਦੇ ਸਦਕੇ ਦੁਨੀਆਂ ਦੀ ਭੌਣੀ ਘੁੰਮਦੀ ਏ। ਦੁਨੀਆਂ ਚੱਲਦੀ ਏ ਖ਼ੁਦਾ ਦੇ ਬੰਦਿਆਂ ਦੇ ਆਸਰੇ। ਜੇ ਵਲੀ ਅੱਲਾ ਖੁਦਾ ਦਾ ਨਾਂ ਨਾ ਲੈਣ ਤਾਂ ਦੁਨੀਆਂ ਦੋਜ਼ਖ ਬਣ ਜਾਏ। ਭਾਈ ਜੇਠੇ ਨੇ ਇਉਂ ਸਮਝਾਇਆ।

—ਜਿਹੜਾ ਕਰਮ ਕਰੇ ਬੰਦਾ ਉਹੋ ਉਹਦੀ ਜ਼ਾਤ। ਜ਼ਾਤ ਕੋਈ ਜਨਮ ਤੋਂ ਨਹੀਂ ਹੁੰਦੀ, ਬੱਚਾ ਬ੍ਰਹਮ ਦਾ ਰੂਪ ਏ। ਜਦੋਂ ਦੁਨੀਆਂ ਦੀ ਹਵਾ ਲੱਗਦੀ ਏ ਤਾਂ ਲੋਕ ਉਹਨੂੰ ਮੁਸਲਮਾਨ, ਹਿੰਦੂ ਬਣਾ ਦਿੰਦੇ ਹਨ। ਨਫ਼ਰਤ ਭਰ ਦਿੰਦੇ ਹਨ, ਕੰਨਾਂ ਵਿਚ ਫੂਕਾਂ ਮਾਰ ਮਾਰ ਕੇ। ਕਰਮ ਬਲਵਾਨ ਏ, ਜ਼ਾਤ ਬਲਵਾਨ ਨਹੀਂ। ਮੇਰਾ ਗੁਰੂ ਅੱਲਾਹ ਨਾਲ ਪਿਆਰ ਕਰਦਾ ਏ ਤੇ ਅੱਲਾਹ ਦੇ ਬੰਦਿਆਂ ਨਾਲ ਇਸ਼ਕ ਕਰਦਾ ਏ। ਪਿਆਰ ਕਰੋ. ਪ੍ਰਭੂ ਮਿਲੂ। ਜਿੰਨ ਰੱਬ ਦੇ ਬੰਦਿਆਂ ਨਾਲ ਮੋਹ ਪਾਇਆ, ਉਹਨੂੰ ਅੱਲਾਹ ਆਣ ਮਿਲਿਆ, ਉਹਨੂੰ ਢੂੰਡਣ ਜਾਣ ਦੀ ਲੋੜ ਨਹੀਂ ਪਈ। ਅੱਲਾਹ ਤੇ ਆਪਣੇ ਅੰਦਰ ਏ, ਬੰਦਾ ਝਾਤੀ ਮਾਰ ਕੇ ਵੇਖੋ ਆਪਣੇ ਅੰਦਰ। ਅੱਲਾਹ ਤੇ ਕੋਲ

ਬੈਠਾ ਹੋਇਆ ਏ, ਜ਼ਰਾ ਟਟੋਲੇ ਤੇ ਸਹੀ, ਫੇਰ ਜੰਗਲ ਜਾਣ ਦੀ ਕੀ ਲੋੜ ਏ।

ਹਿੰਦੂ ਤਰਕਾਲ ਸੰਧਿਆ ਮੰਨਦਾ ਏ। ਸਾਡੇ ਵਿਚ ਮੂਲ ਵਸਤੂ ਹਰ ਵੇਲੇ ਸਾਈਂ ਦੇ ਹਜ਼ੂਰ ਵਿਚ ਰਹਿਣਾ ਏ। ਉੱਥੇ ਹੀ ਓਸ ਦੀ ਹਜ਼ੂਰੀ ਦਾ ਸਰੂਰ ਮਾਨਣਾ ਏ। ਏਸੇ ਨੂੰ ਨਾਮ ਆਖਿਆ ਏ। ਹਰ ਵੇਲੇ ਹਰ ਤਰਫ਼, ਸਾਰੀ ਸ੍ਰਿਸ਼ਟੀ ਵਿਚ ਪਸਰ ਰਿਹਾ ਏ ਨਾਮ। ਮੂਰਤੀ ਪੂਜਾ ਅਸੀਂ ਨਹੀਂ ਕਰਦੇ, ਇਹ ਕੋਈ ਜ਼ਰੂਰੀ ਨਹੀਂ। ਖ਼ੁਦਾ ਨੂੰ ਹਰ ਥਾਂ ਵਿਆਪਕ ਸਮਝਦੇ ਹਾਂ, ਬੁੱਤ ਅਸਲ ਵਿਚ ਨਿਰਜਿੰਦ ਹਨ, ਬੁੱਤ ਪ੍ਰਸਤੀ ਅਸਲ ਵਿਚ ਬੋਧੀਆਂ ਦੀ ਸ਼ੈਅ ਹੈ। ਵਿਆਪਕ ਵਾਹਿਗੁਰੂ, ਉਪਾਸ਼ਕ ਨਾ ਕਰਨ, ਆਪਣੇ ਬਜ਼ੁਰਗਾਂ ਦੀ ਮੂਰਤੀ ਬਣਾ ਕੇ ਉਹਦੀ ਪੂਜਾ ਕਰਦੇ ਹਨ। ਪਿਆਰ ਦੀ ਆਰਤੀ ਉਤਾਰਦੇ ਹਨ, ਜਿਨ੍ਹਾਂ ਪਾਸ ਜ਼ਾਹਿਰਾ ਜ਼ਹੂਰ, ਹਾਜ਼ਰਾ ਹਜ਼ੂਰ ਅੱਲਾਹ ਹੈ, ਉਨ੍ਹਾਂ ਦੀ ਮੂਰਤੀ ਪੂਜਾ ਦੀ ਕੀ ਲੋੜ ਹੈ। ਮਨ ਟਿਕਾਉਣ ਲਈ ਮੂਰਤੀ ਦੀ ਪੂਜਾ ਹੁੰਦੀ ਹੈ। ਮਨ ਤੇ ਤਸਬੀ ਤੇ ਵੀ ਟਿਕ ਸਕਦਾ ਹੈ। ਮਾਲਾ ਏਸੇ ਦੇ ਕੰਮ ਆਉਂਦੀ ਏ।

ਤੀਰਥ ਕਿਸੇ ਦੀ ਝੋਲੀ ਨਹੀਂ ਪੈ ਸਕਦਾ, ਤੀਰਥ ਇਕ ਅਸਥਾਨ ਏ, ਰਿਸ਼ੀਆਂ, ਮਹਾਤਮਾਵਾਂ ਦੀ ਤਪੱਸਿਆ ਨਾਲ ਪਵਿੱਤਰ ਹੋਈ ਧਰਤੀ. ਕਿਸੇ ਨਾਲ ਵੈਰ ਰੱਖਣਾ, ਏਸ ਤੋਂ ਵੱਡਾ ਹੋਰ ਕਿਹੜਾ ਗੁਨਾਹ ਏ। ਵੀਰ ਨੂੰ ਵੀਰ ਸਮਝੋ, ਪਿਆਰ ਕਰੋ, ਰੱਬ ਦੇ ਬੰਦੇ ਨਾਲ। ਏਸ ਤੋਂ ਵੱਡਾ ਤੀਰਥ ਹੋਰ ਕਿਹੜਾ ਏ। ਹਰ ਪ੍ਰਾਣੀ ਵਿਚ ਅੱਲਾਹ ਦਾ ਨੂਰ ਵੇਖੋ। ਕਿਸੇ ਦੀ ਆਤਮਾ ਨਾ ਦੁਖਾਓ. ਏਸ ਤੋਂ ਵੱਡੀ ਹੋਰ ਕਿਹੜੀ ਪੂਜਾ ਹੈ। ਗੁਰੂ ਸਭ ਨੂੰ ਮਾਣ ਦੇਂਦੇ ਹਨ। ਪਰ ਆਪੂ ਨਿਰਮਾਣ ਹਨ, ਪਰ ਇਹ ਬ੍ਰਾਹਮਣ ਸਭ ਨੂੰ ਹੀਣਾ ਤੇ ਤੁੱਛ ਸਮਝਦੇ ਹਨ ਤੇ ਆਪਣੇ ਨੂੰ ਪ੍ਰਮੇਸ਼ਵਰ ਦੇ ਸਾਥੀ ਮੰਨਦੇ ਹਨ। ਸਵਾਰਥੀ ਤੇ ਲੋਭੀ ਮਾਇਆ ਦੇ ਮਗਰ ਭੱਜਦੇ ਹਨ। ਜਿਹੜਾ ਡੰਗ ਮਾਰਦਾ ਏ, ਉਹਨੂੰ ਮਾਰਨ ਦਿਓ ਤੇ ਆਪ ਸਹਾਰਨ ਦੀ ਸ਼ਕਤੀ ਦਿਓ, ਪਾਖੰਡ ਤਜੋ, ਵਾਹਿਗੁਰੂ ਦਾ ਨਾਮ ਜਪੋ, ਨਿਮਰਤਾ ਰੱਖਣੀ ਤੇ ਹਉਮੈ ਨੂੰ ਕਾਬੂ ਕਰਨਾ।

ਦਾਸਨ ਦਾਸਾ ਹੋਇ ਰਹੁ ਹਉਮੈ ਬਿਖਿਆ ਮਾਰਿ।

ਇਹ ਸੁਣ ਕੇ ਸਾਰੇ ਸ਼ਾਂਤ ਹੋ ਗਏ, ਕਿਸੇ ਦੇ ਮੂੰਹ 'ਚ ਜ਼ਬਾਨ ਨਾ ਰਹੀ।

ਇਨ੍ਹਾਂ ਨਾਲ ਚਰਚਾ ਸ਼ੋਭਾ ਨਹੀਂ ਦਿੰਦੀ। ਵੇਦ ਪਾਠ ਕਰਨਾ ਤੇ ਸੰਸਾਰੀ ਗੀਤ ਏ। ਇਹ ਵੇਦਾਂ ਤੋਂ ਵੀ ਉੱਚੇ ਹਨ। ਇਹਨਾਂ ਕੋਲ ਜ਼ਿੰਦਗੀ ਦੇ ਤੱਤ ਨਹੀਂ। ਇਹ ਥੱਕ-ਚੁੱਕੇ ਹਨ ਤੇ ਫੁਸਫੁਸੀਆਂ ਗੱਲਾਂ ਕਰਦੇ ਹਨ। ਮੈਂ ਇਹਨਾਂ ਅੱਗੇ ਸਿਰ ਝੁਕਾਉਂਦਾ ਹਾਂ, ਮਾਫ਼ ਕਰੋ, ਤੁਹਾਨੂੰ ਤਕਲੀਫ਼ ਹੋਈ ਹੈ ਲਾਹੌਰ ਵਿਚ ਆਉਣ ਦੀ। ਇਹਦਾ ਮੈਨੂੰ ਬੜਾ ਅਫਸੋਸ ਏ। ਪਰ ਇਕ ਗੱਲ ਤੇ ਖ਼ੁਸ਼ੀ ਦੀ ਏ ਕਿ ਏਸੇ ਬਹਾਨੇ ਕਿਸੇ ਪਹੁੰਚੇ ਫ਼ਕੀਰ ਦੇ ਦਰਸ਼ਨ ਹੋ ਗਏ ਨੇ ਨਹੀਂ ਤੇ ਕਿੱਥੇ ਸਾਡੇ ਭਾਗ ਸਨ ਕਿ ਸਾਨੂੰ ਨਿਆਜ਼ ਹਾਸਲ ਹੁੰਦੇ। ਜੇ ਚੇਲੇ ਵਿਚ ਹੀ ਏਨਾ ਜਲਾਲ ਏ ਤਾਂ ਗੁਰੂ ਵਿਚ ਕਿੰਨੀ ਵੱਡੀ ਸ਼ਕਤੀ ਹੋਵੇਗੀ ? ਉਹਨਾਂ ਦਾ ਮਸਤਕ ਵੇਖਿਆਂ ਅੱਖਾਂ ਚੁੰਧਿਆ ਨਾ ਜਾਣਗੀਆਂ। ਅੱਜ ਮੈਂ ਖ਼ੁਦਾ ਦਾ ਰੂਪ ਵੇਖਿਆ ਏ। ਸ਼ਹਿਨਸ਼ਾਹ ਅਕਬਰ ਆਖ ਰਿਹਾ ਸੀ।

ਮੌਲਵੀ ਤੇ ਪੰਡਤ ਮੂੰਹ ਤੇ ਪੱਟੀਆਂ ਬੰਨ੍ਹ ਕੇ ਦਰਬਾਰ ਵਿਚੋਂ ਖਿਸਕ ਗਏ ਸਨ।

ਯਹ ਫਕਰ ਮੌਲਾ ਜਾਤ, ਨਹੀਂ ਚਲੇ ਇਨ ਸੇ ਬਾਤ।
ਮੌਲਾ ਵਲੀ ਨਹੀਂ ਭੇਦ ਕਿਆ ਹੋਇ ਪੜ੍ਹਿਐ ਬੇਦ ॥

ਸਾਹਿਬ ਦੀਆਂ ਸਿਫ਼ਤਾਂ ਜੋ ਤੁਸਾਂ ਸੁਣਾਈਆਂ ਹਨ, ਉਹਨਾਂ ਦਾ ਭੰਡਾਰ ਉਹਨਾਂ ਕੋਲ ਏ। ਏਨਾ ਵਿਸ਼ਾਲ ਭੰਡਾਰ ਰਹਿਮਤ ਦੀ ਚਾਦਰ ਵਿਚ ਬੱਝਾ ਗਿਆਨ, ਇਹ ਬੱਝੀ ਗੱਠੜੀ ਕੌਣ ਖੋਲ੍ਹੇ।

—ਮੈਂ ਇਕ ਵਾਰ ਗੋਇੰਦਵਾਲ ਵੇਖਾਂਗਾ, ਮੇਰਾ ਜੀਅ ਕਰਦਾ ਏ ਸੱਜਦਾ ਕਰਨ ਨੂੰ। ਮੈਨੂੰ ਇਉਂ ਭਾਸ ਰਿਹਾ ਏ ਜਿੱਦਾਂ ਦੂਜਾ ਮੱਕਾ ਪੰਜਾਬ ਵਿਚ ਏ, ਜਿਹੜਾ ਹਰ ਬੰਦੇ ਵਿਚ ਅੱਲ੍ਹਾ ਦਾ ਨੂਰ ਵੇਖਦਾ ਏ ਤੇ ਅੱਲ੍ਹਾ ਦੇ ਬੰਦਿਆਂ ਨਾਲ ਪਿਆਰ ਕਰਦਾ ਏ। ਇਹੋ ਜਿਹੇ ਧਰਮ ਦੀ ਮੈਂ ਇਬਾਦਤ ਕਰਦਾ ਹਾਂ। ਹਿੰਦੁਸਤਾਨ ਨੂੰ ਇਹੋ ਜਿਹੇ ਧਰਮ ਦੀ ਲੋੜ ਏ। ਜਿਹੜੀ ਫੁਲਵਾੜੀ ਵਿਚ ਰੰਗ-ਬਰੰਗੇ ਫੁੱਲ ਖਿੜਨ, ਹਰ ਭੌਰਾ, ਹਰ ਫੁੱਲ ਦਾ ਰੱਸ ਚੂਸੇ ਉਹ ਭਗਵਾਨ ਏ।

ਗੋਇੰਦਵਾਲ ਵਿਚ ਮੈਨੂੰ ਸਾਰੇ ਗੁਣ ਜਾਪਦੇ ਹਨ। ਸਾਹਿਬੇ ਕਮਾਲ ਗੋਇੰਦਵਾਲ ਵਿਚ ਵੱਸਦੇ ਹਨ। ਸੰਗੇ ਮੀਲ ਗੋਇੰਦਵਾਲ ਨੂੰ ਮਿੱਥ ਕੇ ਤੁਰੇ, ਮੰਜ਼ਿਲ ਤੇ ਅੱਪੜ ਹੀ ਜਾਵਾਂਗੇ।

ਸ਼ਾਹੀ ਖਿਲੱਤ ਦੇ ਕੇ ਤੋਰਿਆ ਭਾਈ ਜੇਠੇ ਨੂੰ ਦਰਬਾਰ ਵਿਚੋਂ।

ਮੁਜਰਿਮ ਬਣ ਕੇ ਆਇਆ ਸੀ, ਹਾਕਮ ਬਣ ਕੇ ਚੱਲਿਆ ਏ। ਸਰਕਾਰ ਨੇ ਸੱਜਦਾ ਕੀਤਾ ਤੇ ਹਿੰਦੁਸਤਾਨ ਆਪੇ ਹੀ ਕਦਮਾਂ ਵਿਚ ਝੁੱਕ ਜਾਏਗਾ। □

## ਪਟਾ ਬਾਰਾਂ ਪਿੰਡਾਂ ਦਾ

ਪੰਜਾਹ ਭੁਲੇਖੇ ਪਾਏ, ਕਈ ਵਾਰ ਰਾਹ ਵੀ ਬਦਲਿਆ ਅਹਿਲਕਾਰਾਂ, ਬਾਦਸ਼ਾਹ ਦਾ ਖ਼ਿਆਲ ਉੱਧਰੋਂ ਹਟਾਉਣ ਦੀ ਕੋਸ਼ਿਸ਼ ਕੀਤੀ ਗਈ, ਪਰ ਅਕਬਰ ਦੇ ਦਿਲ ਵਿਚੋਂ ਗੋਇੰਦਵਾਲ ਦਾ ਚਾਅ ਨਾ ਕੱਢ ਸਕੇ। ਜੇ ਕੋਈ ਹੋਰ ਪੱਤਣ ਪੈਂਦਾ ਤਾਂ ਉੱਧਰ ਦੀ ਲੈ ਜਾਂਦੇ ਬਾਦਸ਼ਾਹ ਨੂੰ, ਪਰ ਇਹੋ ਪੱਤਣ ਪੈਂਦਾ ਏ ਰਾਹ ਵਿਚ ਤੇ ਮਜਬੂਰਨ ਉਸੇ ਰਾਹ ਆਉਣਾ ਪੈਣਾ ਸੀ।

—ਕੀ ਗੋਇੰਦਵਾਲ ਆ ਗਿਆ ਏ ? ਸ਼ਾਹ ਨੇ ਪੁੱਛਿਆ।

—ਬਹੁਤ ਹੀ ਨੇੜੇ ਆ ਗਿਆ ਏ ਅਸੀਂ ਗੋਇੰਦਵਾਲ ਦੀ ਜੂਹ ਵਿਚ ਚੱਲ ਰਹੇ ਹਾਂ।

—ਇਹ ਮਿੱਠੀ ਸੁਰ ਕਿੱਧਰੋਂ ਅਲਾਪਦੀ ਜਾਪਦੀ ਏ ?

—ਗੋਇੰਦਵਾਲ ਦੇ ਦੀਵਾਨ ਵਿਚੋਂ ਜਾਪਦੀ ਏ ?

—ਇਲਾਹੀ ਸੋਜ਼ ਏ, ਖ਼ੁਦਾਈ ਰਹਿਮਤ ਏ, ਓਹੀ ਨਾਜ਼ਲ ਹੋ ਰਹੀ ਜਾਪਦੀ ਏ।

—ਹਜ਼ੂਰ ਦਾ ਖ਼ਿਆਲ ਮੁਕੱਦਸ ਏ।

—ਯਹੀ ਤੋਂ ਉਨ ਕੀ ਖ਼ੂਬੀ ਹੈ।

ਲੋਕ ਕੁਫ਼ਰ ਵੀ ਤੋਲਦੇ ਹਨ ਤੇ ਅਸਮਾਨ ਦੇ ਕਲਾਬੇ ਵੀ ਮਿਲਾਉਂਦੇ ਹਨ। ਝੂਠ ਦੀ ਵੀ ਤੇ ਕੋਈ ਹੱਦ ਹੋਣੀ ਚਾਹੀਦੀ ਏ। ਜਿਨ੍ਹਾਂ ਕੋਲ ਕਈ ਹੁਨਰ ਏ, ਜਿਨ੍ਹਾਂ ਕੋਲ ਕੋਈ ਖ਼ੁਦਾਈ ਰਹਿਮਤ ਏ, ਜਿਨ੍ਹਾਂ ਕੋਲ ਬਖ਼ਸ਼ਿਸ਼ ਏ ਅੱਲਾ ਤਾਲਾ ਦੀ ਉਨ੍ਹਾਂ ਕੋਲੋਂ ਰਹਿਮਤ ਮੰਗ ਲੈਣੀ ਚਾਹੀਦੀ ਏ। ਹਿੰਦੁਸਤਾਨ ਬਜ਼ੁਰਗਾਂ ਦੀ ਧਰਤੀ ਏ, ਵਲੀਆਂ ਦਾ ਦੇਸ਼ ਏ, ਸਾਨੂੰ ਹਿੰਦੁਸਤਾਨ ਤੋਂ ਕੁਝ ਸਿੱਖਣਾ ਚਾਹੀਦਾ ਏ। ਫਰਮਾਇਆ ਬਾਦਸ਼ਾਹ ਨੇ।

ਹਾਥੀ ਤੋਂ ਉਤਰਿਆ ਤੇ ਪੈਦਲ ਚੱਲਣ ਲੱਗਾ, ਫ਼ਕੀਰ ਦੇ ਦਰਬਾਰ ਵਿਚ ਜਾਣਾ ਏ ਤੇ ਬਾਦਸ਼ਾਹੀ ਕਾਹਦੀ ਹੋਈ। ਉਹ ਤੇ ਬਾਦਸ਼ਾਹਾਂ ਦੇ ਬਾਦਸ਼ਾਹ ਹਨ, ਕਦਮ ਬੋਸੀ ਕਰਕੇ ਚੱਲੋ, ਦੀਦਾਰ ਹੋਇਆ ਤਾਂ ਤ੍ਰਿਪਤੀ ਹੋਈ।

ਚਿਹਰੇ ਤੇ ਜਲਾਲ ਵੇਖ ਕੇ, ਪੁੱਛ ਬੈਠਾ ਇਕ ਅਹਿਲਕਾਰ, ਹਜ਼ੂਰ ਕੀ ਖਾਂਦੇ ਹੋ ?

ਜਵਾਬ ਮਿਲਿਆ—ਇਹ ਖਾਣ ਨਾਲ ਨਹੀਂ, ਯਾਦ ਏ ਹੱਕ ਦਾ ਨੂਰ ਏ, ਅੱਲਾਹ ਦੀ ਯਾਦ ਦਾ ਮਿੱਠਾ ਫ਼ਲ ਏ। ਇਕੋ ਬੋਲ ਤੇ ਅਕਬਰ ਮੋਹਿਤ ਹੋ ਗਿਆ। ਇਉਂ ਜਾਪੇ ਜਿਵੇਂ ਜੱਨਤ ਵਿਚ ਪੁੱਜ ਗਿਆ ਹੋਵੇ। ਹੱਥ ਬੰਨ੍ਹੇ, ਹਜ਼ੂਰ ! ਮੈਂ ਕੁਝ ਦੇਣ ਜੋਗਾ ਨਹੀਂ। ਮੇਰੀ ਖ਼ਾਹਿਸ਼ ਏ ਕੁਝ ਨਜ਼ਰਾਨਾ ਪੇਸ਼ ਕਰਨ ਦੀ।

ਗੁਰਾਂ ਫ਼ਰਮਾਇਆ, ਇਹ ਸਭ ਕੁਝ ਪ੍ਰਭੂ ਦਾ ਦਿੱਤਾ ਹੋਇਆ ਏ, ਸਾਨੂੰ ਕਿਸੇ ਚੀਜ਼ ਦੀ ਲੋੜ ਨਹੀਂ, ਅਤੁੱਟ ਭੰਡਾਰਾ ਚੱਲਦਾ ਏ, ਕਿਸੇ ਗੱਲ ਦੀ ਘਾਟ ਨਹੀਂ। ਗੁਰੂ ਦੇਂਦਾ ਏ ਤੇ ਗੁਰੂ ਦੇ ਨਾਂ ਦਾ ਲੰਗਰ ਚੱਲਦਾ ਏ। ਦੌਲਤ ਨਾਲ ਨਾ ਲੰਗਰ ਚੱਲਦੇ ਹਨ ਤੇ ਨਾ ਸੰਗਤ ਪੰਗਤ ਵਿਚ ਬੈਠ ਕੇ ਖਾਂਦੀ ਹੈ।

ਬਾਰ੍ਹਾਂ ਪਿੰਡਾਂ ਦਾ ਪਟਾ ਲਿਖ ਕੇ ਮੱਥਾ ਟੇਕ ਦਿੱਤਾ, ਅਰਜ਼ ਕੀਤੀ ਇਹਨੂੰ ਕਬੂਲ ਕਰੋ, ਮੇਰਾ ਦਿਲ ਪ੍ਰਸੰਨ ਹੋਵੇਗਾ।

ਅਕਬਰ ਪੱਤਣ ਲੰਘ ਗਿਆ, ਬਾਰ੍ਹਾਂ ਪਿੰਡਾਂ ਦਾ ਪਟਾ ਆਲੇ ਵਿਚ ਹੀ ਪਿਆ ਰਿਹਾ। ਗੁਰਾਂ ਨੇ ਆਲੇ ਵਿਚੋਂ ਲਾਹ ਕੇ ਵੀ ਨਾ ਵੇਖਿਆ, ਆਖਦੇ ਹਨ ਕਿ ਪਏ ਨੂੰ ਉੱਲੀ ਲੱਗ ਗਈ ਸੀ।

ਬੇਗਰਜ਼ ਗੁਰੂ, ਬਾਦਸ਼ਾਹ ਦੀ ਬਖ਼ਸ਼ਿਸ਼, ਬੇਨਿਆਜ਼ੀ ਗੁਰੂ ਦੀ, ਬਾਰ੍ਹਾਂ ਪਿੰਡ ਆਲੇ ਵਿਚ ਈ ਪਏ ਸੁੱਕ ਗਏ। □

## ਦਾਤ ਇਲਾਹੀ

ਬਾਬੇ ਮੋਹਰੀ ਨੇ ਪ੍ਰਿਥੀ ਚੰਦ ਨੂੰ ਮੋਹਿਤ ਕਰ ਲਿਆ, ਉਹ ਤੇ ਮੋਹਰੀ ਨੂੰ ਅੱਖਾਂ ਵਿਚ ਅੱਖਾਂ ਪਾ ਕੇ ਵੇਖ ਰਿਹਾ ਸੀ। ਨਿਮਰਤਾ ਦੇ ਫੁੱਲ ਉਹਦੇ ਮੁੱਖ ਤੋਂ ਝੜ ਰਹੇ ਸਨ।

ਲੈ ਸੁਣ ਬੇਟਾ, ਸਾਡਾ ਹੱਕ ਕਿਸ ਤਰ੍ਹਾਂ ਮਾਰਿਆ ਗਿਆ ਤੇ ਰਾਮ ਦਾਸ ਨੂੰ ਗੱਦੀ ਕਿਸ ਤਰ੍ਹਾਂ ਮਿਲ ਗਈ। ਅਸ ਂ ਵੀ ਡਾਂਗਾਂ ਦਾ ਜ਼ੋਰ ਵਿਖਾ ਸਕਦੇ ਸਾਂ, ਪਰ ਸਾਨੂੰ ਸਮਝ ਆ ਗਈ ਸੀ, ਪਰ ਅਸਾਂ ਸੰਤੋਖ ਕਰ ਲਿਆ ਸੀ। ਜਦੋਂ ਸਾਡੀ ਕਿਸਮਤ ਵਿਚ ਹੀ ਨਹੀਂ ਸੀ, ਏਸੇ ਲਈ ਸਾਨੂੰ ਹਥਿਆਰ ਸੁੱਟ ਦੇਣੇ ਚਾਹੀਦੇ ਸਨ। ਜੇ ਅਸੀਂ ਮਨ-ਮਾਨੀ ਕਰਦੇ ਤਾਂ ਸੰਗਤ ਸਾਨੂੰ ਬਾਹੋਂ ਫੜ ਕੇ ਲਾਂਭੇ ਕਰ ਦੇਂਦੀ।

—ਪੱਤ ਲੁਹਾ ਕੇ ਜੇ ਦੀਵਾਨ ਵਿਚੋਂ ਨਿਕਲਣਾ ਸੀ, ਇੱਜ਼ਤ ਨਾਲ ਸ਼ਾਨ ਨਾਲ ਕਿਨਾਰਾਕੱਸ਼ੀ ਕਰ ਲਈ। ਮਾਣ ਵੀ ਬਣਿਆ ਰਿਹਾ, ਤੇ ਇੱਜ਼ਤ ਵੀ ਬਣੀ ਰਹੀ, ਚੌਧਰ ਵੀ ਕਾਇਮ ਰਹੀ। ਜੇ ਹਿੱਕ ਦਾ ਧੱਕਾ ਕਰਦੇ ਤਾਂ ਕੱਖਾਂ ਤੋਂ ਹੌਲੇ ਹੋ ਜਾਂਦੇ। ਨਾ ਸਾਨੂੰ ਘਰ ਵਾਲੇ ਝੱਲਦੇ ਤੇ ਨਾ ਸੰਗਤ, ਪਈ ਦੁਰ-ਦੁਰ ਹੁੰਦੀ। ਕੁਝ ਸਾਡੇ ਤੋਂ ਤੇ ਕੁਝ ਪਿੱਛੇ ਵੱਲ ਝਾਤੀ ਮਾਰ ਕੇ, ਸਬਕ ਸਿੱਖੋ ਫੇਰ ਤੁਹਾਡਾ ਮਨ ਦੁਖੀ ਕਰਨ ਦੀ ਲੋੜ ਤੁਹਾਨੂੰ ਨਹੀਂ ਪਵੇਗੀ।

ਮੈਂ ਆਪਣੀ ਭੈਣ ਤੇ ਤੁਹਾਡੀ ਮਾਤਾ ਦੀ ਗੱਲ ਸੁਣਾਉਣ ਲੱਗਾ ਹਾਂ। ਸਾਡੀ ਲਾਡਾਂ ਭਰੀ ਭੈਣ, ਸਾਡੇ ਸਾਰੇ ਟੱਬਰ ਚੋਂ ਛੋਟੀ ਸੀ। ਹਰ ਕੋਈ ਪਿਆਰ ਕਰਦਾ, ਵਿਆਹ ਹੋ ਗਿਆ। ਵੇਖਣ ਨੂੰ ਤੇ ਭਾਈਆ ਜੀ ਘੁੰਙਣੀਆਂ ਵੇਚਣ ਵਾਲੇ ਸਨ, ਪਰ ਦਿਲ ਰੌਸ਼ਨ ਸੀ, ਲਗਨ, ਧੁੰਨ ਦੇ ਬਹੁਤ ਪੱਕੇ ਸਨ ਪਰਖਣ ਵਾਲੀ ਅੱਖ ਨੇ ਪਰਖ ਹੀ ਲਿਆ ਸੀ। ਅਸੀਂ ਅਨਾੜੀ ਸਾਂ, ਸਾਨੂੰ ਤਜਰਬਾ ਨਹੀਂ ਸੀ, ਅਸੀਂ ਕੀ ਜਾਣੀਏ, ਗੁਰੂ ਦੇ ਅੰਦਰ ਦੀਆਂ ਰਮਜ਼ਾਂ, ਉਹ ਤੇ ਕੌਮ ਉਸਾਰ ਰਹੇ ਸਨ। ਉਸਾਰੀ ਕਰਨ ਵਾਲਾ ਦੁਨੀਆਂ ਤੋਂ ਨਿਰਾਲਾ ਹੀ ਬੰਦਾ ਚਾਹੀਦਾ ਏ। ਵਿਆਹ ਦੇ ਨਾਲ, ਹੀ ਉਹਨਾਂ ਫ਼ੈਸਲਾ ਕਰ ਲਿਆ ਸੀ। ਭਾਵੇਂ ਉਹ ਫੈਸਲਾ ਆਪਣੇ ਮਨ ਵਿਚ ਹੀ ਹੋਇਆ ਸੀ, ਆਪਣੇ ਜਾਨਸ਼ੀਨ ਦਾ। ਵੀਹ ਸਾਲ ਪਹਿਲਾਂ ਹੀ ਫੈਸਲਾ ਕਰ ਲੈਣਾ, ਇਹ ਰੱਬੀ ਦਾਤ ਨਹੀਂ ਸੀ ਤਾਂ ਹੋਰ ਕੀ ਸੀ? ਸਾਧਾਰਨ ਆਦਮੀ ਇਸ ਤਰ੍ਹਾਂ ਕਿੱਦਾਂ ਸੋਚ ਸਕਦਾ ਹੈ?

ਨਾ ਇਹ ਗੱਲ ਭਾਈ ਰਾਮੇ ਤੋਂ ਹੀ ਬੁੱਝੀ ਗਈ ਤੇ ਨਾ ਹੀ ਅਸੀਂ ਏਸ ਗੁੰਝਲ ਨੂੰ ਖੋਲ੍ਹ ਸਕੇ। ਆਖ਼ਰ ਉਹ ਇਕ ਦਿਨ ਅਜਿਹਾ ਆਇਆ ਜਦ ਗੁਰਾਂ ਨੇ ਫ਼ਰਮਾਇਆ :

—ਮੰਗ ਧੀਏ ਕੀ ਚਾਹੀਦਾ ਈ? ਜੋ ਮੂੰਹ 'ਚੋਂ ਕੱਢੋ ਉਹੋ ਹੀ ਦੇਈਏ, ਆਖ਼ਣ ਲੱਗੇ ਗੁਰੂ ਅਮਰਦਾਸ।

ਧੀ ਕੀ ਬੋਲੇ, ਕਿਹੜੀ ਗੱਲ ਦੀ ਘਾਟ ਸੀ, ਮੰਗੇ ਤੇ ਕੀ ਮੰਗੇ?

—ਮੰਗ ਲੈ ਪੁੱਤ ਵਕਤ ਈ, ਵਕਤ ਮੁੜ ਕੇ ਨਹੀਂ ਆਉਂਦਾ।

—ਜੇ ਤੁਸੀਂ ਦੇਣ ਹੀ ਲੱਗੇ ਓ, ਤੇ ਮੇਰੇ ਪਤੀ ਨੂੰ ਐਸੀ ਗੱਦੀ ਬਖ਼ਸ਼ੋ ਜੋ ਫਿਰ ਮੇਰੀ ਕੁੱਲ ਵਿਚ ਹੀ ਰਹੇ, ਬੀਬੀ ਭਾਨੀ ਆਖਣ ਲੱਗੀ।

—ਇਹ ਮੇਵਾ ਸੇਵਾ ਦਾ ਏ, ਸ਼ਰਧਾ ਵੀ ਸੇਵਕ ਦੀ ਏ। ਦਾਅਵੇ-ਦਾਰ ਦੇ ਖੂੰਜੇ ਹੋ ਕੇ ਬੈਠ ਗਏ।

ਜਿਨੂੰ ਉਹਨਾਂ ਮਲਕੀਅਤ ਸਮਝਿਆ ਸੀ, ਰਹਿ ਸਈ ਨਾ ਪੱਲੇ ਬੱਝੀ। ਆਏ ਨੂੰ ਸੁਖ ਦਿਓ। ਝਗੜੇ ਉਠਾਓਗੇ ਤੇ ਕਲੇਸ਼ ਵਧੂ। ਮੈਂ ਇਹ ਨਹੀਂ ਸੀ ਚਾਹੁੰਦਾ ਕਿ ਪੁੱਤ ਗੁਰਿਆਈ, ਉਹਦੀ ਝੋਲੀ ਵਿਚ ਪਾ ਦੇਈਏ। ਗੁਰਿਆਈ, ਝੋਲੀ ਵਿਚ ਪਾ ਤੇ ਲਈ ਪਰ ਬੜਾ ਮੁੱਲ ਤਾਰਨਾ ਪਊ।

ਮਾੜੀ ਜਿਹੀ ਗੱਲ ਤੇ ਹੀ ਖੁਸ਼ ਹੋਏ, ਏਨੀ ਵੱਡੀ ਬਖਸ਼ਿਸ਼ ਕਰ ਦਿੱਤੀ। ਮਾੜਾ ਜਿਹਾ ਲਹੂ ਹੀ ਡੁੱਲ੍ਹਾ ਸੀ ਨਾ, ਮੌਜ ਏ ਫ਼ਕੀਰ ਦੀ, ਬਾਦਸ਼ਾਹ ਹਨ ਗੁਰੂ ਦੇਵ, ਹੁਣ ਦੱਸ ਕਿਥੇ ਗਈ ਸਾਡੀ ਚਤੁਰਾਈ। ਥੜ੍ਹਿਆਂ ਦਾ ਤੇ ਇਕ ਬਹਾਨਾ ਸੀ, ਚੋਣ ਤੇ ਹੋ ਚੁੱਕੀ ਸੀ, ਪਰ ਧੰਨ ਹਨ ਭਾਈ ਜੇਠਾ ਜਿਨ੍ਹਾਂ ਕਦੇ ਜ਼ਬਾਨ ਖੋਲ੍ਹ ਕੇ ਹੀ ਨਹੀਂ ਸੀ ਵੇਖੀ।

ਗੱਲ ਥੜ੍ਹੇ ਦੀ ਸ਼ੁਰੂ ਹੋਈ, ਦੋ ਭਰਾ ਅਸੀਂ, ਦੋ ਘਰ ਦੇ ਜਵਾਈ। ਹਰ ਰੋਜ਼ ਥੜ੍ਹੇ ਬਣਾਉਣ ਤੇ ਸ਼ਾਮੀਂ ਢਹਿ ਜਾਣ ਥੜ੍ਹੇ। ਦਿਨੇ ਚਾਅਵਾਂ ਨਾਲ ਬਣਾਉਂਦੇ ਤੇ ਸ਼ਾਮੀਂ ਦਿਲ ਟੁੱਟ ਜਾਂਦਾ। ਪਹਿਲਾਂ ਮੋਹਨ ਨੱਸਿਆ ਤੇ ਫੇਰ ਭਾਈ ਰਾਮਾ ਮੈਨੂੰ ਕਿਸਮਤ ਨੇ ਹਾਰ ਦਿੱਤੀ ਤੇ ਥੜ੍ਹਾ ਭਾਈ ਜੇਠੇ ਦਾ ਪਸੰਦ ਆ ਗਿਆ। ਅਸਲ ਵਿਚ ਭਾਈ ਜੇਠਾ ਨਾਥਾਂ ਦੀ ਪਰੰਪਰਾ ਦੇ ਮੁਤਾਬਿਕ ਹਿੰਦੂ ਥਿਊਰੀ ਨੂੰ ਮੁੱਖ ਰੱਖਕੇ ਬਣਾ ਰਿਹਾ ਸੀ ਥੜ੍ਹਾ। ਸ਼ਾਸਤਰਾਂ ਤੇ ਵੇਦਾਂ ਦੇ ਅਨੁਕੂਲ। ਹੁਣ ਏਥੇ ਇਕ ਹੋਰ ਅਚੰਭਾ ਹੋਇਆ, ਥੜ੍ਹੇ ਦਾ ਪਸੰਦ ਆਉਣਾ, ਜਿਹਦਾ ਮਤਲਬ ਸੀ ਗੁਰਗੱਦੀ ਦਾ ਫੈਸਲਾ। ਕਿਸੇ ਦੇ ਚਿੱਤ ਚੇਤੇ ਵੀ ਨਹੀਂ ਸੀ ਕਿ ਇਹ ਥੜ੍ਹਾ ਗੁਰਗੱਦੀ ਦੇ ਫੈਸਲੇ ਦਾ ਚਿੰਨ੍ਹ ਬਣੇਗਾ।

ਭਾਨੀ ਫੇਰ ਸਹਾਇਕ ਬਣੀ ਗੁਰਗੱਦੀ ਦੀ, ਤੁਸੀਂ ਆਖੋਗੇ, ਭਾਈ ਉਹ ਕਿੱਦਾਂ। ਜਦੋਂ ਗੱਦੀ ਦਾ ਫੈਸਲਾ ਹੋ ਗਿਆ ਤਾਂ ਫ਼ੇਰ ਭਾਨੀ ਨੂੰ ਕਿਉਂ ਜੱਫ਼ਰ ਜਾਲਣਾ ਪਿਆ। ਇਹ ਵੀ ਇਕ ਦਾਤੇ ਦੀ ਰਮਜ਼ ਸੀ। ਅਜੇ ਤੱਕ ਗੁਰੂ ਨੇ ਗੁਰੂ ਬਣਨ ਦੇ ਫੈਸਲੇ ਦਾ ਐਲਾਨ ਨਹੀਂ ਸੀ ਕੀਤਾ। ਐਵੇਂ ਅੰਦਾਜ਼ਾ ਹੀ ਸੀ ਨਾ।

ਨਨਾਣਾਂ ਤੇ ਭਰਜਾਈਆਂ ਵਿਹੜੇ ਵਿਚ ਪੀਹੜੇ ਡਾਹ ਕੇ ਬੈਠੀਆਂ ਹੋਈਆਂ ਸਨ। ਵਧਾਈਆਂ ਦੇ ਰਹੀਆਂ ਸਨ ਭਾਨੀ ਨੂੰ। ਭਾਨੀ ਬਹੁਤ ਖੁਸ਼ ਸੀ।

—ਗੁਰੂ ਅਮਰਦਾਸ ਵਿਹੜੇ ਵੜੇ ਤੇ ਬੋਲੇ, ਭਾਨੀ ਤੂੰ ਬੜੀ ਖ਼ੁਸ਼ ਏਂ ?

—ਹਾਂ ਪਿਤਾ ਜੀ ! ਧੀਆਂ ਮਾਪਿਆਂ ਦੇ ਘਰ ਹੀ ਖ਼ੁਸ਼ ਨਾ ਹੋਣ ਤੇ ਹੋਰ ਕਿੱਥੇ ਹੋਣਗੀਆਂ।

—ਤੇਰੀ ਖ਼ੁਸ਼ੀ ਹੱਦਾਂ ਪਾਰ ਕਰ ਗਈ ਏ। ਪੁੱਤ, ਜੇ ਰਾਤੀਂ ਸਾਈਂ ਚਲਾਣਾ ਕਰ ਜਾਏ ਤਾਂ ਫੇਰ ਕੀ ਕਰੇ ਮੇਰੀ ਧੀ ?

—ਗੁਰੂ ਦੀ ਰਜ਼ਾ ਵਿਚ ਰਹਾਂਗੀ, ਪਿਤਾ ਜੀ।

ਬੀਬੀ ਭਾਨੀ ਨੇ ਨੱਥ ਲਾਹ ਕਿ ਜ਼ਮੀਨ ਤੇ ਰੱਖ ਦਿੱਤੀ।

—ਇਹ ਕੀ ਪੁੱਤਰ ?

—ਪਿਤਾ ਜੀ, ਪਿਤਾ ਦਾ ਆਖਿਆ ਤੇ ਟਲ ਸਕਦਾ ਏ, ਪਰ ਗੁਰੂ ਦੇ ਬਚਨ ਨਹੀਂ ਟਲ ਸਕਦੇ। ਮੈਂ ਰਾਤ ਨੂੰ ਵਿਧਵਾ ਹੋ ਜਾਣਾ ਏ ਤੇ ਭਾਬੀਆਂ ਨੇ ਜ਼ਬਰਦਸਤੀ ਮੇਰੀ ਨੱਥ ਲਾਹੁਣੀ ਏ। ਮੈਂ ਇਹਨਾਂ ਨੂੰ ਤਕਲੀਫ਼ ਦੇਵਾਂ ਹੀ ਕਿਉਂ ?

—ਪੁੱਤ ਪਾ ਲੈ ਨੱਥ।

—ਪਿਤਾ ਜੀ ਨੱਥ ਸੁਹਾਗਣਾਂ ਪਾਉਂਦੀਆਂ ਹਨ, ਮੈਂ ਤੇ ਰਾਤੀਂ ਵਿਧਵਾ ਹੋ ਜਾਣਾ ਏ, ਮੈਨੂੰ ਸ਼ੋਭਾ ਨਹੀਂ ਦੇਂਦਾ।

—ਧੀਆਂ ਮਾਪਿਆਂ ਦੇ ਘਰ ਏਦਾਂ ਨਹੀਂ ਕਰਦੀਆਂ।

—ਪਿਤਾ ਜੀ ਮੈਂ ਤੇ ਗੁਰੂ ਦੇ ਹੁਕਮ ਦੀ ਪਾਲਣਾ ਕੀਤੀ ਏ, ਪਹਿਲਾਂ ਗੁਰੂ ਏ ਤੇ ਪਿਤਾ ਪਿੱਛੋਂ ਏ। ਗੁਰੂ ਨੇ ਲੁਹਾਈ ਏ ਤੇ ਗੁਰੂ ਪਾਵੇ।

ਗੁਰੂ ਅਮਰਦਾਸ ਨੇ ਆਪਣੇ ਹੱਥੀਂ ਨੱਥ ਪਾਈ ਤੇ ਨਾਲ ਧੀ ਦੀ ਝੋਲੀ ਵਿਚ ਪਾਇਆ ਸ਼ਗਨ ਤੇ ਆਖਣ ਲੱਗੇ, ਅੱਜ ਮੈਂ ਤੈਨੂੰ ਧੀਏ ਉਹ ਚੀਜ਼ ਦੇਣ ਲੱਗਾ ਹਾਂ, ਜਿਹੜੀ ਕਦੇ ਕਿਸੇ ਨੇ ਕਿਸੇ ਨੂੰ ਨਹੀਂ ਦਿੱਤੀ। ਤੂੰ ਅੱਜ ਗੁਰੂ ਬੇਟੀ ਏਂ ਤੇ ਕੱਲ੍ਹ ਤੂੰ ਗੁਰੂ ਪਤਨੀ ਬਣੇਂਗੀ। ਮੈਂ ਆਪਣੀ ਜ਼ਿੰਦਗੀ ਦੇ ਬਾਕੀ ਦਿਨ ਛੇ ਸਾਲ ਗਿਆਰ੍ਹਾਂ ਮਹੀਨੇ ਤੇ ਕੁਝ ਦਿਨ ਤੇਰੇ ਪਤੀ ਨੂੰ ਦਾਨ ਦਿੰਦਾ ਹਾਂ। ਹੁਣ ਤੇ ਖ਼ੁਸ਼ ਏ ਮੇਰੀ ਧੀ ?

ਗੁਰਗੱਦੀ ਵਿਚ ਏਥੇ ਵੀ ਸਹਾਇਕ ਬਣੀ ਬੀਬੀ ਭਾਨੀ।

ਦਿਨੇ ਭਾਈ ਜੇਠਾ ਸੂਰਜ ਦੀ ਟਿੱਕੀ ਪੁੰਗਰਦਿਆਂ ਹੀ ਗੁਰੂ ਰਾਮ ਦਾਸ ਬਣ ਗਿਆ ਤੇ ਮੇਰੇ ਪਿਤਾ ਗੁਰੂ ਅਮਰ ਦਾਸ ਜੋਤੀ ਜੋਤ ਸਮਾ ਗਏ।

ਹੁਣ ਦਸ ਡਾਂਗਾਂ ਏਥੇ ਕੀ ਜਲਵਾ ਵਿਖਾਉਣਗੀਆਂ ? ਚਤੁਰਾਈ ਏਥੇ ਕੀ ਕੰਮ ਆਏਗੀ ? ਜੱਦੀ ਵਾਰਿਸ ਕਿਹੜਾ ਪਟਾ ਲਿਖ ਦੇਵੇਗਾ । ਰੱਬੀ ਦਾਤ ਜਿਹਨੂੰ ਮਿਲਣੀ ਸੀ ਮਿਲ ਗਈ। □

## ਖੁਸ਼ੀਆਂ ਦੇ ਮੇਲੇ

ਮੈਂ ਉਦੋਂ ਦੀਵਾਨ ਵਿਚ ਹੀ ਬੈਠਾ ਹੋਇਆ ਸਾਂ। ਸਿਹਾਰੀ ਜੀ ਲਾਹੌਰ ਤੋਂ ਆਏ ਹੋਏ ਸਨ । ਰਿਸ਼ਤੇ ਵਿਚ ਚਾਚੇ ਦੇ ਪੁੱਤ, ਵੱਡੇ ਭਰਾ ਸਨ ਤੇ ਤਾਇਆ ਜੀ ਲੱਗਦੇ ਸਨ ਤੁਹਾਡੇ । ਜਦੋਂ ਉਹਨਾਂ ਨੇ ਹੱਥ ਬੰਨ੍ਹ ਕੇ ਅਰਜ਼ ਕੀਤੀ ਗੁਰੂ ਦੇ ਹਜ਼ੂਰ ਕਿ ਮੇਰੇ ਪੁੱਤ ਦਾ ਵਿਆਹ ਏ ਤੁਸੀਂ ਚੱਲੋ ਤੇ ਜੰਵ ਦਾ ਠੱਟ ਬੱਝ ਜਾਊ । ਸਾਰੇ ਲਾਹੌਰ ਵਿਚ ਵਾਹਵਾ ਖੱਟ ਕੇ ਘਰ ਮੁੜਾਂਗੇ। ਪਹਿਲਾਂ ਵਿਚਾਰ ਸੀ ਗੁਰਾਂ ਦਾ ਕਿ ਮੈਂ ਚਲਿਆ ਜਾਂਦਾ ਹਾਂ, ਫੇਰ ਸੋਚਿਆ ਜੇ ਮੈਂ ਚਲਾ ਗਿਆ ਤਾਂ ਕੁੜਮ ਜੰਵ ਸੰਭਾਲਣਗੇ ਕਿ ਮੈਨੂੰ। ਸਾਰੇ ਲਾਹੌਰ ਨੇ ਉੱਥੇ ਢੁੱਕ ਪੈਣਾ ਏ। ਘਰ ਵਾਲੇ ਕਿਹਨੂੰ-ਕਿਹਨੂੰ ਸੰਭਾਲਦੇ ਰਹਿਣਗੇ । ਖੁਸ਼ੀਆਂ ਦਾ ਜਸ਼ਨ ਏ, ਵਿਘਨ ਨਾ ਪੈ ਜਾਏਗਾ । ਏਸ ਲਈ ਸਾਡਾ ਜਾਣਾ ਠੀਕ ਨਹੀਂ । ਗੁਰਾਂ ਫੈਸਲਾ ਕੀਤਾ, ਵੱਡੇ ਸਾਹਿਬਜ਼ਾਦੇ ਨੂੰ ਭੇਜ ਦਿੰਦੇ ਹਾਂ। ਕਿਉਂ ਗੱਲ ਠੀਕ ਹੈ, ਤੇਰਾ ਫ਼ਰਜ਼ ਬਣਦਾ ਸੀ ਨਾ, ਕਿ ਤੂੰ ਜਾਂਦੋਂ । ਪਰ ਤੂੰ ਤੇ ਆਖਿਆ ਸੀ ਕਿ ਉੱਥੇ ਗਰਮੀ ਦਾ ਕੜ ਟੁੱਟਦਾ ਏ, ਮੈਂ ਗਰਮੀ ਬਰਦਾਸ਼ਤ ਨਾ ਕਰ ਸਕਾਂਗਾ । ਗੋਇੰਦਵਾਲ ਦੇ ਸਾਰੇ ਕੰਮ ਵਿਗੜ ਜਾਣਗੇ । ਲੰਗਰ ਦਾ ਇੰਤਜ਼ਾਮ ਕੌਣ ਕਰੂ । ਗੋਲਕ ਕਿਸ ਸੰਭਾਲਣੀ ਏ। ਆਈ ਗਈ ਸੰਗਤ ਨੂੰ ਕੌਣ ਵੇਖੂ। ਪਿਤਾ ਜੀ ਮੈਂ ਤੇ ਜਾ ਨਾ ਸਕਾਂਗਾ। ਇਹ ਤੇ ਇਕ ਬਹਾਨਾ ਹੀ ਸੀ ਨਾ। ਅਸਲ ਵਿਚ ਤੇਰੇ ਵਿਚ ਇਕ ਚੋਰ ਸੀ। ਤੈਨੂੰ ਗੁਰੂ ਅਮਰਦਾਸ ਦੇ ਉਹ ਬੋਲ ਚੇਤੇ ਸਨ। ਤੇਰੀ ਤੇ ਉਹ ਗੱਲ ਸੀ ਜੇ ਮੈਂ ਬਾਂਗ ਨਾ ਦੇਵਾਂ ਤਾਂ ਦਿਨ ਕਿੱਦਾਂ ਚੜੂ। ਕੁੱਕੜ ਹੰਕਾਰੀ ਹੋ ਗਿਆ ਤੇ ਛੁਰੀ ਥੱਲੇ ਆ ਗਿਆ। ਨਾ ਕੁੱਕੜ ਰਿਹਾ ਤੇ ਨਾ ਬਾਂਗ। ਦਿਨ ਫੇਰ ਵੀ ਚੜ੍ਹਿਆ। ਜੇ ਤੂੰ ਨਾ ਜੰਮਦੋਂ ਤਾਂ ਗੋਇੰਦਵਾਲ ਦਾ ਇੰਤਜ਼ਾਮ ਨਾ ਹੁੰਦਾ? ਗੁਰੂ ਦੇ ਕੰਮ ਗੁਰੂ ਹੀ ਕਰਦਾ ਏ, ਕਿਸੇ ਦੀ ਪਾਇਆ ਹੀ ਨਹੀਂ । ਉਹ ਬੰਦਾ ਮੂਰਖ ਏ ਜਿਹੜਾ ਮੈਂ-ਮੈਂ ਕਰਦਾ ਏ। ਬਾਬਾ ਮੋਹਰੀ ਹੁਣ ਸੱਚੀਆਂ ਸੱਚੀਆਂ ਆਖਣ ਲੱਗਾ ।

—ਨਹੀਂ ਮਾਮਾ ਜੀ ਤੁਸੀਂ ਤੇ ਐਵੇਂ ਹੀ ਮੇਰੀ ਨੀਅਤ ਤੇ ਸ਼ੱਕ ਕਰਦੇ ਹੋ। ਕੀ ਲਾਹੌਰ ਵਿਚ ਗਰਮੀ ਨਾਲ ਜ਼ਮੀਨ ਤਪਦੀ ਨਹੀਂ।

ਲੋਕ ਆਖਦੇ ਹਨ ਮੱਛੀ ਭੁੰਜੇ ਡਿੱਗ ਪਏ ਤਾਂ ਭੁੱਜ ਜਾਏ, ਲਾਹੌਰ ਵਿਚ ਅੱਗ ਵਰ੍ਹਦੀ ਏ।

—ਜਾ ਕੇ ਜ਼ਰੂਰ ਬਿਮਾਰ ਹੋਣਾ ਸੀ। ਵਿਆਹ ਵਿਚ ਬਦਮਜ਼ਗੀ ਪੈਦਾ ਹੋ ਜਾਏਗੀ। ਮੈਂ ਤੇ ਇਸੇ ਲਈ ਨਾਂਹ ਕੀਤੀ ਸੀ। ਗੋਇੰਦਵਾਲ ਦਾ ਮੌਸਮ ਸੁਹਾਵਣਾ ਏ। ਠੰਢੀ ਪੌਣ ਵੱਗਦੀ ਏ। ਇਥੇ ਕਿਤੇ ਗਰਮੀ ਦਾ ਨਾਂ ਨਿਸ਼ਾਨ ਨਹੀਂ। ਇਥੋਂ ਦੀਆਂ ਬਹਾਰਾਂ ਛੱਡ ਕੇ ਅੱਗ ਵਿਚ ਕੌਣ ਭੁੱਜੇ ?

—ਤੇਰੀ ਗੁਸਤਾਖੀ ਸਾਰੇ ਗੋਇੰਦਵਾਲ ਵਿਚ ਫੈਲ ਗਈ ਏ, ਹੁਣ ਤੇ ਕੰਧਾਂ ਵੀ ਬੋਲਦੀਆਂ ਹਨ। ਗਲੀਆਂ ਦੇ ਕੱਖ ਵੀ ਆਖ ਰਹੇ ਹਨ ਕਿ ਪ੍ਰਿਥੀ ਚੰਦ ਗੁਰੂ ਦੇ ਮੋਹਰੇ ਹੋ ਕੇ ਟਕੇ ਵਰਗਾ ਜਵਾਬ ਦੇਣ ਲੱਗ ਪਿਆ ਏ। ਗੁਰੂ ਅੱਗੇ ਤੇ ਅੱਜ ਤੱਕ ਕਿਸੇ ਨੇ ਜ਼ਬਾਨ ਨਹੀਂ ਖੋਲ੍ਹੀ ਫੇਰ ਤੂੰ ਜ਼ਬਾਨ ਨੂੰ ਕੈਂਚੀ ਵਾਂਗੂੰ ਚਲਾ ਰਿਹਾ ਏਂ। ਤੂੰ ਹਰ ਗੱਲ ਤੱਕੜੀ ਤੇ ਰੱਖ ਕੇ ਤੋਲਦਾ ਹੈਂ ਤੇ ਮਗਰ ਵੱਟੇ ਪਾਉਂਦਾ ਹੈਂ ਦੌਲਤ ਦੇ। ਬੱਚੂ ਮਾਇਆ ਦੁਖੀ ਵੀ ਬਹੁਤ ਕਰਦੀ ਏ। ਮਾਇਆ ਚਾਹੀਦੀ ਏ ਓਨੀਂ ਜਿੰਨੀ ਵਰਤੋਂ ਵਿਚ ਆਏ। ਵਾਧੂ ਵਰਤਾ ਦਿਓ। ਮਾਇਆ ਜਿੰਨੀ ਨਿੱਘੀ ਏ, ਓਨੀ ਜ਼ਹਿਰੀਲੀ ਵੀ ਏ। ਏਸ ਸੱਪਣੀ ਨੇ ਘਰਾਂ ਦੇ ਘਰ ਤਬਾਹ ਕਰ ਦਿੱਤੇ। ਤੈਨੂੰ ਇਹਦੇ ਨਾਲ ਪਿਆਰ ਏ ਨਾ, ਕਿਉਂ ਠੀਕ ਏ ਨਾ।

—ਮਾਇਆ ਤੋਂ ਬਿਨਾਂ ਬੰਦੇ ਦਾ ਮੁੱਲ ਕੀ ਏ, ਕੌਡੀ, ਏਸ ਜ਼ਮਾਨੇ ਵਿਚ ਮਾਰਿਆ ਹੀ ਸਭ ਕੁਝ ਏ। ਮਾਇਆ ਪੱਲੇ ਹੈ ਤਾਂ ਸਭ ਰਿਸ਼ਤੇਦਾਰ ਗਰੀਬ ਨੂੰ ਤੇ ਕੋਈ ਕਦੇ ਲਾਗੇ ਨਹੀਂ ਬਹਿਣ ਦਿੰਦਾ। ਗਰੀਬ ਦਾ ਵੀ ਕੋਈ ਜੀਵਨ ਏ। ਗਰੀਬ ਜਿਹਾ ਜੰਮਿਆ ਤਿਹਾ ਨਾ ਜੰਮਿਆ। ਮੁਗਲਾਂ ਦਾ ਰਾਜ ਏ, ਜਿਹਦੇ ਪੱਲੇ ਟਕੇ ਹਨ, ਸਰਕਾਰੇ ਦਰਬਾਰੇ ਓਸੇ ਦੀ ਪੁੱਛ ਪ੍ਰਤੀਤ ਹੁੰਦੀ ਏ, ਪ੍ਰਿਥੀ ਚੰਦ ਆਪਣੇ ਬੋਲਾਂ ਵਿਚ ਤੁਰਸ਼ੀ ਦਾ ਪ੍ਰਗਟਾਵਾ ਕਰ ਰਿਹਾ ਸੀ।

—ਪੁੱਤ ਸਾਡਾ ਸਰਕਾਰ ਨਾਲ ਕੀ ਸੰਬੰਧ, ਅਸੀਂ ਤੇ ਲੋਕਾਂ ਲਈ ਸੁੱਖ ਲੱਭਦੇ ਫਿਰਦੇ ਹਾਂ।

—ਸੁੱਖ ਮਾਇਆ ਤੋਂ ਬਗ਼ੈਰ ਦਿੱਤਾ ਨਹੀਂ ਜਾ ਸਕਦਾ, ਮੇਰੀ ਇਹ ਧਾਰਨਾ ਏ।

ਜਿਸਦੇ ਆਪਣੇ ਪੱਲੇ ਕੁਝ ਨਹੀਂ, ਉਸ ਦੂਜੇ ਨੂੰ ਕੀ ਦੇਣਾ ਏਂ ?

—ਕੁਝ ਵੀ ਨਾ ਦੇਵੇ, ਪਿਆਰ ਤਾਂ ਦੇ ਸਕਦਾ ਏ ਨਾ।

—ਕੀ ਪਿਆਰ ਨਾਲ ਉਹਦਾ ਢਿੱਡ ਭਰ ਜਾਊ ?

—ਢਿੱਡ ਭਰਨ ਦਾ ਬੰਦੋਬਸਤ ਤਾਂ ਗੁਰਾਂ ਨੇ ਪਹਿਲਾਂ ਹੀ ਕਰ ਦਿੱਤਾ ਏ, ਲੰਗਰ ਕਾਹਦੇ ਲਈ ਏ ?

—ਲੰਗਰ ਵਿਚ ਕਿੰਨੇ ਕੁ ਬੰਦੇ ਢਿੱਡ ਭਰ ਸਕਦੇ ਹਨ ? ਸਾਰਾ ਪੰਜਾਬ ਥੋੜ੍ਹਾ ਲੰਗਰ ਵਿਚ ਬੈਠ ਕੇ ਪ੍ਰਸ਼ਾਦ ਛਕ ਸਕਦਾ ਏ ?

—ਜੇ ਮਾਇਆ ਦੇ ਭੰਡਾਰੇ ਵੀ ਭਰੇ ਹੋਣ ਤਾਂ ਕੋਈ ਘਰ-ਘਰ ਜਾ ਨਹੀਂ ਵੰਡ ਸਕਦਾ।

—ਮਾਮਾ ਜੀ, ਜੋ ਵੀ ਤੁਸੀਂ ਆਖੋ ਠੀਕ ਏ। ਪਰ ਮਾਇਆ ਤੋਂ ਵੱਡੀ ਕੋਈ ਚੀਜ਼ ਨਹੀਂ।

—ਫੇਰ ਤੂੰ ਮਾਇਆ ਲੈ ਲੈ ਕੇ ਛੱਡ ਦੇ ਗੱਦੀ ਦਾ ਲਾਲਚ।

—ਸੱਖਣੀ ਮਾਇਆ ਨੂੰ ਮੈਂ ਕੀ ਕਰਾਂ, ਮਾਇਆ ਦਾ ਤਾਈਓਂ ਜਲਾਲ ਏ ਜੇ ਗੱਦੀ ਵੀ ਪੱਲੇ ਹੋਵੇ ਤਾਂ।

—ਦੋਹਰੀਆਂ ਮਾਰਾਂ ਨਹੀਂ ਮਿਲਣੀਆਂ, ਨਾਲੇ ਦੋ-ਦੋ ਨਾਲੇ ਚੋਪੜੀਆਂ।

—ਮਾਮਾ ਜੀ ਦੋਵੇਂ ਹੀ ਲਵਾਂਗਾ, ਉਹ ਦਿਨ ਬਹੁਤ ਨੇੜੇ ਹਨ। ਜਦ ਪ੍ਰਿਥੀ ਚੰਦ ਦੋਵਾਂ ਦਾ ਹੀ ਮਾਲਕ ਬਣੇਗਾ।

—ਬੜੇ ਮੀਆਂ ਸੋ ਬੜੇ ਮੀਆਂ, ਛੋਟੇ ਮੀਆਂ ਸੁਬ੍ਹਾਨ ਅੱਲਾ। ਮਹਾਂਦੇਵ ਨੂੰ ਆਖਿਆ ਤੇ ਉਹ ਅੱਗੇ ਹੀ ਅੱਗ ਦੀ ਨਾਲ ਸੀ। ਪਿਤਾ ਜੀ ਮੈਂ ਪੁਰਾਣੀ ਰਿਸ਼ਤੇਦਾਰੀ ਨਾਲ ਗੰਢ ਨਹੀਂ ਵਟਾਣੀ ਚਾਹੁੰਦਾ। ਜੇ ਅਸੀਂ ਨਾ ਜਾਵਾਂਗੇ ਤਾਂ ਵਿਆਹ ਕਿਤੇ ਰੁਕਣ ਤੇ ਨਹੀਂ ਲੱਗਿਆ, ਏਨੀ ਦੂਰ ਕੌਣ ਜਾਏ।

—ਮਹਾਂਦੇਵ ਨੇ ਤਾਂ ਖੋਤਾ ਹੀ ਖੂਹ ਵਿਚ ਪਾ ਦਿੱਤਾ। ਪੁੱਤਾਂ ਦੇ ਸਿਰ ਤੇ ਮਾਪੇ ਬੜੀਆਂ ਬੜੀਆਂ ਉਮੀਦਾਂ ਰੱਖਦੇ ਹਨ, ਪਰ ਤੁਸਾਂ ਤੇ ਲੱਕ ਹੀ ਤੋੜ ਦਿੱਤਾ ਏ। ਵੇਖਿਆ ਈ ਇਕ ਵਾਰ ਈ ਆਖਿਆ ਸੀ ਨਾ ਅਰਜਨ ਨੂੰ ਤੇ ਉਸ ਹੱਥ ਬੰਨ੍ਹ ਕੇ ਅਰਜ਼ ਕੀਤੀ ਸੀ, ਵਿਆਹ ਹਰ ਕੋਈ ਜਾ ਸਕਦਾ ਏ, ਪਿਤਾ ਜੀ ਤੁਸੀਂ ਹੁਕਮ ਕਰੋ ਤੇ ਮੈਂ ਪ੍ਰਾਣਾਂ ਦੀ ਬਾਜ਼ੀ ਵੀ ਲਾ ਸਕਦਾ ਹਾਂ।

—ਅਰਜਨ ਦੇਵ ਲਾਹੌਰ ਚਲੇ ਗਏ, ਤੇ ਹੁਣ ਗੋਇੰਦਵਾਲ ਖ਼ਾਲੀ ਏ,

ਲੁੱਟ ਲਵੋ ਦੋਵੀਂ ਹੱਥੀਂ, ਮਾਇਆ ਵੀ ਸੰਭਾਲ ਲੈ ਤੇ ਗੱਦੀ ਤੇ ਵੀ ਮੱਲ ਮਾਰ ਬੈਠ। ਇਨ੍ਹਾਂ ਦੋਹਾਂ ਚੀਜ਼ਾਂ ਵਿਚੋਂ ਤੈਨੂੰ ਕੋਈ ਨਹੀਂ ਲੱਭਣੀ, ਬਾਬਾ ਮੋਹਰੀ ਆਖ ਕੇ ਚੁੱਪ ਹੋ ਗਿਆ। □

## ਚਿੱਠੀਆਂ

ਅਜੇ ਗੁੱਸਾ ਬਾਬਾ ਮੋਹਰੀ ਦੇ ਬੁੱਲ੍ਹਾਂ ਵਿਚ ਬਾਕੀ ਸੀ ਤੇ ਉਹਦੀ ਬੋਲੀ ਵਿਚ ਤੁਰਸ਼ੀ ਦੀ ਅਲੈਸ਼ ਸੀ।

—ਸੁਣ ਬੇਟਾ! ਇਕ ਤੂੰ ਹੋਰ ਬੜੀ ਵੱਡੀ ਗਲਤੀ ਕੀਤੀ ਸੀ, ਉਸ ਤੇਰੀ ਜ਼ਿਆਦਤੀ ਨੇ ਵੀ ਤੇਰੀ ਰਾਹ ਵਿਚ ਰੁਕਾਵਟ ਪਾਈ ਸੀ ਭਾਵੇਂ ਤੂੰ ਇਹ ਗੱਲ ਨਾ ਮੰਨ ਅਤੇ ਇਸ ਨਾਲ ਤੇਰੀ ਮਾਨ ਮਰਿਆਦਾ ਸੰਗਤ ਵਿਚ ਨਸ਼ਰ ਹੋਈ। ਛੋਟੇ ਭਰਾ ਦੀਆਂ ਚਿੱਠੀਆਂ ਆਈਆਂ ਤੇ ਤੂੰ ਗੁਰੂ ਜੀ ਨੂੰ ਨਾ ਵਿਖਾਈਆਂ ਤੇ ਆਂਹਦਾ ਰਿਹਾ ਏਂ ਕਿ ਅਰਜਨ ਦੇਵ ਲਾਹੌਰ ਗਿਆ ਹੋਇਆ ਏ ਤੇ ਕੋਈ ਸੁੱਖ ਸਾਂਦ ਹੀ ਨਹੀਂ ਸੁ ਭੇਜੀ। ਕੀ ਇਹ ਗੱਲ ਤੈਨੂੰ ਸ਼ੋਭਾ ਦਿੰਦੀ ਸੀ। ਵੱਡੇ ਭਰਾ ਦਾ ਇਹ ਫ਼ਰਜ਼ ਨਹੀਂ, ਤੇਰਾ ਪੁੱਤਾਂ ਵਰਗਾ ਵੀਰ ਏ ਅਰਜਨ, ਪਰ ਤੇਰੀ ਨੀਚਤਾ ਵੇਖਕੇ ਸਾਰੀ ਸੰਗਤ ਨੂੰ ਦੁੱਖ ਹੋਇਆ ਆਵਾਜ਼ ਬਾਬਾ ਮੋਹਰੀ ਦੀ ਸੀ।

—ਮਾਮਾ ਜੀ ਇਹ ਗ਼ਲਤ ਏ, ਉਹ ਚਿੱਠੀਆਂ ਕਾਹਦੀਆਂ ਸਨ, ਇਕ ਅੱਖਰ ਵੀ ਤੇ ਕਾਗਜ਼ ਤੇ ਨਹੀਂ ਲਿਖਿਆ ਹੋਇਆ, ਉਹ ਤੇ ਇਕ ਤਸਵੀਰ ਸੀ ਮੈਨੂੰ ਸੋਹਣੀ ਲੱਗੀ ਮੈਂ ਆਪਣੇ ਕਮਰੇ ਵਿਚ ਲਾ ਲਈ। ਅੱਖਰ ਇਕ ਵੀ ਲਿਖਿਆ ਹੁੰਦਾ ਤਾਂ ਮੈਂ ਉਹਨੂੰ ਪੜ੍ਹਦਾ, ਸਿਰਫ਼ ਚਾਤ੍ਰਿਕ ਦੀ ਮੂਰਤ ਸੀ। ਇਹ ਕੋਈ ਚਿੱਠੀ ਥੋੜ੍ਹੀ ਸੀ, ਮੈਂ ਕੀ ਕਰਨੀ ਸੀ ਚਿੱਠੀ! ਉਹ ਕੋਈ ਹੁੰਡੀ ਥੋੜ੍ਹੀ ਏ ਜਿਹੜੀ ਵਿਖਾ ਕੇ ਮੋਹਰਾਂ ਲੈ ਲੈਣੀਆਂ ਸਨ। ਪਿਤਾ ਜੀ ਤਾਂ ਐਵੇਂ ਗੁੱਸੇ ਹਨ। ਪ੍ਰਿਥੀ ਚੰਦ ਆਖ ਰਿਹਾ ਸੀ।

ਬਦ ਨਾਲੋਂ ਬਦਨਾਮ ਬੁਰਾ। ਸੰਨ੍ਹ ਤੋਂ ਇਕ ਵਾਰ ਚੋਰ ਫੜਿਆ ਜਾਏ ਤੇ ਫੇਰ ਸਾਰੀ ਉਮਰ ਉਹਦੇ ਗਲੋਂ ਬਲਾ ਨਹੀਂ ਲੱਥਦੀ।

ਉਸ ਚਾਤ੍ਰਿਕ ਦੀ ਤਸਵੀਰ ਇਹ ਸ਼ਬਦ ਉਚਾਰਦੀ ਹੈ, ਅਜਿਹੇ ਸ਼ਬਦਾਂ ਦਾ ਮਤਲਬ ਪਛਾਨਣ ਵਾਲੇ ਆਪਹੀ ਪਛਾਣ ਲੈਂਦੇ ਹਨ।

ਜਿਹਦੇ ਤੇ ਇਕ ਅੱਖਰ ਨਾ ਲਿਖਿਆ ਹੋਵੇ, ਖ਼ਾਲੀ ਤਸਵੀਰ ਹੋਵੇ, ਉਹ ਇਕ ਸ਼ਬਦ ਦਾ ਰੂਪ ਕਿਵੇਂ ਹੋਈ। ਇਹ ਮੇਰੀ ਸਮਝ ਵਿਚ ਨਹੀਂ ਆਉਂਦਾ। ਪ੍ਰਿਥੀ ਚੰਦ ਜ਼ਰਾ ਵਿਚਾਰ ਵਿਚ ਪੈ ਗਿਆ।

—ਲੈ ਸੁਣ ਪੁੱਤ, ਚਿੱਠੀ ਦਾ ਅਰਥ, ਅਰਜਨ ਦੇਵ ਲਿਖਦਾ ਹੈ, ਕਵੀ ਦਾ ਕੰਮ ਉਡਾਰੀ ਮਾਰਨਾ ਏ, ਉਹ ਆਪਣੀ ਗੱਲ ਇਸ਼ਾਰਿਆਂ-ਇਸ਼ਾਰਿਆਂ ਵਿਚ ਆਖ ਜਾਂਦਾ ਹੈ ਤੇ ਅੱਖਾਂ ਵਾਲੇ ਪੜ੍ਹ ਲੈਂਦੇ ਹਨ ਉਹ ਬੁਝਾਰਤਾਂ। ਇਹਦੇ ਵਿਚ, ਇਹ ਸ਼ਬਦ ਉਲੀਕਿਆ ਹੋਇਆ ਹੈ।

ਮੇਰਾ ਮਨੁ ਲੋਚੇ ਗੁਰ ਦਰਸਨ ਤਾਈ,
ਬਿਲਪ ਕਰੇ ਚਾਤ੍ਰਿਕ ਕੀ ਨਿਆਈ।
ਤ੍ਰਿਖਾ ਨਾ ਉਤਰੈ ਸਾਂਤਿ ਨ ਆਵੈ,
ਬਿਨੁ ਦਰਸਨ ਸੰਤ ਪਿਆਰੇ ਜੀਉ।
ਹਉ ਘੋਲੀ ਜੀਉ ਘੋਲਿ ਘੁਮਾਈ,
ਗੁਰ ਦਰਸਨ ਸੰਤ ਪਿਆਰੇ ਜੀਉ॥

ਖ਼ਾਲੀ ਚਾਤ੍ਰਿਕ ਦੀ ਤਸਵੀਰ ਵੇਖ ਕੇ ਬੰਦਾ ਇਹਦਾ ਅੰਦਾਜ਼ਾ ਨਹੀਂ ਲਾ ਸਕਦਾ। ਮਾਮਾ ਜੀ ਇਹ ਤੁਹਾਡੀ ਵਿਦਵਤਾ ਏ, ਪ੍ਰਿਥੀ ਦੇ ਬੋਲ ਸਨ।

—ਨਹੀਂ ਪੁੱਤ, ਤੂੰ ਕਿਸੇ ਨੂੰ ਵਿਖਾ ਕੇ ਵੇਖ ਲੈ, ਉਹ ਇਹਦਾ ਏਸੇ ਤਰ੍ਹਾਂ ਅਰਥ ਕਰੇਗਾ, ਗੱਲ ਰਮਜ਼ ਦੀ ਏ, ਰਮਜ਼ ਵਾਲਾ ਹੀ ਜਾਣ ਸਕਦਾ ਏ, ਜਦੋਂ ਤੇਰੇ ਬੋਝੇ ਵਿਚੋਂ ਚਿੱਠੀਆਂ ਕੱਢੀਆਂ ਗਈਆਂ ਤਾਂ ਪਹਿਲੀ ਚਿੱਠੀ ਏਸੇ ਤਰ੍ਹਾਂ ਹੀ ਦੀਵਾਨ ਵਿਚ ਪੜ੍ਹੀ ਗਈ ਸੀ, ਬਾਬਾ ਮੋਹਰੀ ਹੁਣ ਪਿਆਰ ਵਿਚ ਸੀ।

—ਪੜ੍ਹੀ ਤਾਂ ਏਸੇ ਤਰ੍ਹਾਂ ਗਈ ਸੀ, ਕਿਤੇ ਇਹਦੇ ਥੱਲੇ ਦੂਜੀ ਸਿਆਹੀ ਤੇ ਨਹੀਂ ਸੀ ਵਰਤੀ ਗਈ ਜਿਹੜੀ ਮੇਰੀਆਂ ਅੱਖਾਂ ਨੇ ਪਰਖੀ ਨਾ ਹੋਵੇ? ਉਹਨੂੰ ਪਰਖਣ ਵਾਲੇ ਲੋਕ ਕੁਝ ਵੱਖਰੇ ਹੀ ਹੁੰਦੇ ਹੋਣਗੇ?

—ਇਹ ਤੇ ਹੋਈ ਨਾ ਪਹਿਲੀ ਚਿੱਠੀ, ਮਾਰਫਤ ਦੀ ਮੰਜ਼ਿਲ ਬੜੀ ਦੂਰ ਏ। ਹੁਣ ਦੂਜੀ ਚਿੱਠੀ ਬਾਰੇ ਜਾਣਨਾ ਚਾਹੁੰਨਾ ਏਂ, ਲੈ ਉਹ ਵੀ ਸੁਣ ਲੈ।

—ਦੂਜੀ ਚਿੱਠੀ ਵਿਚ ਖ਼ਾਲੀ ਸਤਿਗੁਰਾਂ ਦਾ ਚਿਹਰਾ ਸੀ ਨਾ? ਹੋਰ ਤੇ ਕੁਝ ਨਜ਼ਰ ਨਹੀਂ ਸੀ ਆਉਂਦਾ।

—ਹਾਂ ਹਾਂ ਮਾੜਾ ਜਿਹਾ ਝਾਉਲਾ ਪੈਂਦਾ ਸੀ ਗੁਰ ਨਗਰੀ ਦਾ। ਪ੍ਰਿਥੀ ਨੇ ਆਖਿਆ।

ਗੁਰ ਨਗਰੀ ਤੇ ਹੈ ਈ ਸੀ ਪਰ ਵਿਚ ਹਰਿਮੰਦਰ ਕਿਹੋ ਜਿਹਾ ਹੋਣਾ ਚਾਹੀਦਾ ਸੀ, ਇਹੋ ਤਸਵੀਰ ਇਸੇ ਚਿੱਠੀ ਵਿਚ ਏ। ਜਿਹਦਾ ਅਰਥ ਇਉਂ ਲਾਇਆ ਜਾ ਸਕਦਾ ਏ :—

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ
ਚਿਰੁ ਹੋਆ ਦੇਖੇ ਸਾਰਿੰਗ ਪਾਣੀ
ਧੰਨ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ॥

ਕਿਉਂ ਇਸ ਤਰ੍ਹਾਂ ਦੀ ਗੱਲ ਜਾਪਦੀ ਏ ਨਾ ਹੁਣ ਤੈਨੂੰ ? ਏਸ ਚਿੱਠੀ ਵਿਚ ਬੜੀਆਂ ਰਮਜ਼ਾਂ ਵਾਲੀਆਂ ਗੱਲਾਂ ਲੁਕੀਆਂ ਹੋਈਆਂ ਸਨ। ਅਰਜਨ ਦੇਵ ਭਾਵੇਂ ਬਾਲ ਹੀ ਏ ਪਰ ਉਹਦੀ ਬੁੱਧੀ ਬੜੀ ਤੀਖਣ ਏ, ਉਹ ਦੂਰ ਦੀ ਸੋਚਦਾ ਏ। ਆਉਣ ਵਾਲੀ ਗੱਲ ਦਾ ਅੰਦਾਜ਼ਾ ਪਹਿਲਾਂ ਹੀ ਲਾ ਲੈਂਦਾ ਹੈ। ਤੂੰ ਪੁੱਛੇਂਗਾ ਭਈ, ਇਹ ਗੱਲ ਕੀ ਏ ਸੁਣ, ਉਸਨੇ ਪਹਿਲਾਂ ਗੁਰੂ ਦਾ ਚਿਹਰਾ ਬਣਾਇਆ ਕੁਝ ਸਾਫ਼ ਨਹੀਂ, ਐਵੇਂ ਝਾਉਲਾ ਜਿਹਾ ਪੈਂਦਾ ਏ, ਇਹ ਵੀ ਇਕ ਅਰਥ ਏ, ਸਾਫ਼ ਚਿਹਰਾ ਏਸ ਲਈ ਨਹੀਂ ਬਣਾਇਆ ਕਿ ਵਿੱਥ ਬੜੀ ਦੂਰ ਏ। ਅਰਜਨ ਆਖਦਾ ਏ, ਸਤਿਗੁਰ ਬੜਾ ਚਿਰ ਹੋ ਗਿਆ ਏ, ਦੂਰ ਬੈਠਿਆਂ, ਤੁਹਾਡਾ ਪੂਰਾ ਚਿਹਰਾ ਨਜ਼ਰ ਨਹੀਂ ਆਉਂਦਾ, ਐਵੇਂ ਝਾਉਲੇ ਜਿਹੇ ਪੈਂਦੇ ਹਨ, ਮੈਨੂੰ ਛੇਤੀ ਕੋਲ ਸੱਦ ਲਵੋ, ਮੇਰੀ ਹੁਣ ਸਾਖਸ਼ਾਤ ਦਰਸ਼ਨ ਕਰਨ ਦੀ ਬੜੀ ਤਮੰਨਾ ਏ, ਤੇ ਮੇਰੀ ਹਾਲਤ ਉਸ ਪਪੀਹੇ ਵਾਲੀ ਏ ਜਿਹੜਾ ਪਾਣੀ ਦੀ ਇਕ ਇਕ ਬੂੰਦ ਨੂੰ ਤਰਸਦਾ ਏ। ਜਦੋਂ ਮਿਹਰ ਦਾ ਮੀਂਹ ਪਏਗਾ, ਜਦੋਂ ਰਹਿਮਤਾਂ ਦੀ ਵਰਖਾ ਹੋਵੇਗੀ, ਤੇਰੇ ਅੱਡੇ ਮੂੰਹ ਵਿਚ ਸਵਾਂਤ ਬੂੰਦ ਆਪੇ ਪੈ ਜਾਏਗੀ ਤੇ ਫੇਰ ਤੜਫਣਾ ਮੁੱਕ ਜਾਏਗੀ।

—ਮਾਮਾ ਜੀ ਮੈਂ ਏਸ ਤਰ੍ਹਾਂ ਤੇ ਕਦੀ ਗੱਲ ਸੋਚੀ ਨਹੀਂ ਸੀ ਕਿ ਬਣੀ ਹੋਵੇ ਤਸਵੀਰ ਤੇ ਉਹਨੂੰ ਵੇਖ ਕੇ ਕਵਿਤਾ ਵਿਚ ਢਾਲ ਲਵੋ ਇਹ ਤਾਂ ਹਨੇਰਾਂ ਦਾ ਕਮਾਲ ਏ, ਇਹ ਇਲਮ ਤਾਂ ਜ਼ਰੂਰ ਸਿੱਖਣਾ ਚਾਹੀਦਾ ਏ, ਭਾਵੇਂ ਕਿਸੇ ਦੇ ਚਰਨ ਨਾ ਫੜਨੇ ਪੈਣ। ਪ੍ਰਿਥੀ ਚੰਦ ਹੁਣ ਜ਼ਰਾ ਕੁ ਪਛਤਾਇਆ।

—ਬੇਟਾ ਰਸ ਉਹਨਾਂ ਚੂਸਣਾ ਏ ਜਿਹਨਾਂ ਦੀ ਜ਼ਬਾਨ ਮਿੱਠੀ ਏ, ਜਿਨ੍ਹਾਂ ਸੇਵਾ ਕਰਨੀ ਏ। ਜਿਨ੍ਹਾਂ ਆਗਿਆ ਦਾ ਪਾਲਣ ਕਰਨਾ ਏ। ਤਪੱਸਿਆ, ਸਾਧਨਾ ਤੇ ਪਿੱਛੋਂ ਦੀਆਂ ਗੱਲਾਂ ਹਨ, ਸਭ ਤੋਂ ਵੱਡੀ ਸੇਵਾ ਤੇ ਫੇਰ ਮਿੱਠੇ ਬੋਲ। ਤੇਰੇ ਕੋਲ ਸਿਰਫ਼ ਮਿਹਨਤ ਏ, ਸੇਵਾ ਨਹੀਂ, ਸ਼ਰਧਾ ਦੇ ਕਿਤੇ ਤੂੰ ਲਾਗੇ ਲਾਗੇ ਨਹੀਂ ਫਟਕਿਆ, ਪਿਆਰ ਨਹੀਂ, ਕੌੜੇ ਬੋਲਾਂ ਵਿਚ

ਪਿਆਰ ਨਹੀਂ ਵੱਸਦਾ, ਰੱਬ ਵੀ ਉੱਥੇ ਨਿਵਾਸ ਕਰਦਾ ਏ, ਜਿੱਥੇ ਮਿੱਠੀ ਸੁਰ ਤੇ ਸੁਰੀਲੀ ਲੋਅ ਵਿਚ ਬਾਣੀ ਪੜ੍ਹੀ ਜਾਏ। ਉੱਥੇ ਰੱਬ ਨੇ ਕੀ ਕਰਨਾ ਏ ਜਿੱਥੇ ਘਸੁੰਨ ਮੁੱਕੀ ਚੱਲੇ, ਰੱਬ ਤੇ ਪਿਆਰ ਦਾ ਭੁੱਖਾ ਏ। ਦੌਲਤ ਨਾਲ ਕਦੀ ਰੱਬ ਵੀ ਖ਼ਰੀਦਿਆ ਗਿਆ ਏ। ਬਾਬਾ ਮੋਹਰੀ ਨੇ ਜ਼ਰਾ ਕੁ ਖੋਲ੍ਹ ਕੇ ਗੱਲ ਦੱਸੀ। ਹੁਣ ਤੀਜੀ ਚਿੱਠੀ ਦੀ ਗੱਲ ਏ, ਉਹਦੇ ਸ਼ਬਦ ਹਨ :—

ਇਕ ਘੜੀ ਨਾ ਮਿਲਤੇ ਤਾ ਕਲਿਜੁਗ ਹੋਤਾ।
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤ
ਮੋਹਿ ਰੈਣ ਨ ਵਿਹਾਵੈ ਨੀਂਦ ਨਾ ਆਵੈ।
ਬਿਨ ਦੇਖੇ ਗੁਰ ਦਰਬਾਰੇ ਜੀਉ ॥੩॥
ਹਉ ਘੋਲੀ ਜੀਉ ਘੋਲਿ ਘੁਮਾਈ।
ਤਿਸੁ ਸਚੇ ਗੁਰ ਦਰਬਾਰੇ ਜੀਉ।

ਇਹ ਤੇ ਹਨ ਸ਼ਬਦ, ਤੇ ਤਸਵੀਰ ਦੀ ਗੱਲ ਕੀ ਹੋ ਸਕਦੀ ਏ, ਮੈਂ ਤੀਜੀ ਚਿੱਠੀ ਤੇ ਨਹੀਂ ਨਾ ਵੇਖੀ। ਮੇਰੀ ਗੱਲ ਦੇ ਮੁਤਾਬਿਕ ਉਨ੍ਹਾਂ ਆਪਣੇ ਗੁਰੂ ਪਿਤਾ ਦੀ ਤਸਵੀਰ ਬਣਾਈ ਹੋਈ ਏ ਤੇ ਥੱਲੇ ਛੋਟੀ ਜਿਹੀ ਆਪਣੀ ਤਸਵੀਰ। ਆਪਣੀ ਹਾਲਤ ਦੱਸੀ ਏ, ਅਰਜਨ ਨੇ ਗੁਰੂ ਦੇਵ ਨੂੰ। ਲਾਹੌਰ ਵਿਚ ਮੇਰਾ ਕਿਸ ਤਰ੍ਹਾਂ ਸਮਾਂ ਲੰਘਦਾ ਏ, ਬਾਬਾ ਮੋਹਰੀ ਏਸ ਤਰ੍ਹਾਂ ਸਮਝਾ ਰਿਹਾ ਸੀ।

ਪ੍ਰਿਥੀ ਚੰਦ ਨੇ ਫੇਰ ਆਖਿਆ,—ਗੁਰੂ ਮਹਾਰਾਜ ਨੇ ਲਾਹੌਰ ਵਿਚ ਬੈਠੇ ਗੁਰੂ ਅਰਜਨ ਦੇਵ ਦਾ ਫ਼ੈਸਲਾ ਕਰ ਲਿਆ ਕਿ ਗੱਦੀ ਉਹਨੂੰ ਮਿਲਣੀ ਏ, ਗੱਲ ਇਸ਼ਾਰਿਆਂ, ਰਮਜ਼ਾਂ ਵਿਚ ਈ ਹੋ ਗਈ। ਇਹ ਕਿੱਦਾਂ ਹੋ ਸਕਦਾ ਏ?

—ਗੁਰੂ ਸੇਵਕ ਦੀ ਕਸ਼ਿਸ਼ ਏ. ਪਿਆਰ ਪਿਓ ਪੁੱਤ ਦਾ ਏ, ਤੇਰੇ ਤੇ ਅੰਦਾਜ਼ੇ ਹਨ ਨਾ ਗੁਰ ਗੱਦੀ ਦਾ ਅਜੇ ਫ਼ੈਸਲਾ ਹੋਣਾ ਏ, ਅਜੇ ਦੋ ਦਿਨ ਬਾਕੀ ਹਨ। ਤੂੰ ਅਜੇ ਪੂਰੀ ਕਥਾ ਸੁਣ ਤੇਰਾ ਮਨ ਆਪੇ ਸ਼ਾਂਤ ਹੋ ਜਾਏਗਾ।

ਅੱਗੋਂ ਪ੍ਰਿਥੀ ਚੰਦ ਬੋਲਿਆ, ਮੈਥੋਂ ਹੁਣ ਏਦਾਂ ਨਹੀਂ ਹੋਣਾ ਮਾਮਾ ਜੀ।

—ਤੇ ਫੇਰ ਕਾਫ਼ਲਾ ਲੰਘ ਜਾਏਗਾ। ਪੜਾਅ ਹੀ ਗਿਣਦਾ ਰਹਿ ਜਾਏਂਗਾ, ਬੇਟਾ! ਨਹੀਂ, ਅਜੇ ਵੀ ਵਕਤ ਈ ਪਿਤਾ ਦਾ ਦਿਲ ਬੜਾ ਕੋਮਲ ਏ, ਜ਼ਰਾ ਕੁ ਪਿਆਰ ਕਰ, ਘਿਓ ਵਾਂਗੂ ਪਿਘਲ ਜਾਏਂਗਾ।

—ਅੱਛਾ ਮੈਂ ਕੋਸ਼ਿਸ਼ ਕਰ ਕੇ ਵੇਖਦਾ ਹਾਂ, ਪਰ ਨਹੀਂ, ਮਾਮਾ ਜੀ

ਐਵੇਂ ਗੋਂਗਲੂਆਂ ਤੋਂ ਮਿੱਟੀ ਝਾੜਨ ਵਾਲੀ ਗੱਲ ਏ, ਸਮਾਂ ਬੀਤ ਗਿਆ ਏ, ਪੱਤਝੜ ਨੇ ਜਦੋਂ ਪੱਤੇ ਹੀ ਝਾੜ ਦਿੱਤੇ ਹੋਣ ਕਿਸੇ ਰੁੱਖ ਦੇ, ਬੂਟਾ ਸਾਰਾ ਰੁੰਡ ਮੁੰਡ ਹੋਵੇ ਤੇ ਫਲ ਫੇਰ ਕਿੱਥੋਂ ਲੱਭੂ ?

—ਜ਼ੋਰ ਵਿਖਾਵਾ, ਧੱਕੇਸ਼ਾਹੀ, ਗੱਦੀ ਨਹੀਂ ਦਿਵਾ ਸਕਦੀ, ਰੱਬੀ ਮਿਹਰ ਹੋ ਜਾਏ ਤੇ ਗੁਰ ਗੱਦੀ ਤੈਨੂੰ ਮਿਲ ਜਾਏ, ਵਰਨਾ ਨਿਮਰਤਾ ਤੋਂ ਬਗੈਰ, ਹੋਰ ਕੋਈ ਰਸਤਾ ਨਹੀਂ। ਇੰਤਜ਼ਾਰ ਕਰ ਵਕਤ ਆਉਣ ਤੇ ਗੱਦੀ ਦਾ ਫੈਸਲਾ, ਇਕ ਦਿਨ ਤਾਂ ਹੋਣਾ ਈ ਏ, ਗੱਦੀ ਨੇ ਆਪਣਾ ਵਾਰਸ ਤਲਾਸ਼ ਕਰ ਈ ਲੈਣਾ ਏਂ, ਗੁਰਗੱਦੀ ਨੂੰ ਗਹੁ ਨਾਲ ਵੇਖ ਜਾ ਕੇ ਪੁੱਤ, ਉਹਦੇ ਉੱਤੇ ਕਿਸੇ ਦਾ ਨਾਂ ਲਿਖਿਆ ਹੋਇਆ ਏ ?

—ਅੱਛਾ ਮਾਮਾ ਜੀ ਮੈਂ ਜਾ ਕੇ ਵੇਖਦਾ ਹਾਂ, ਚਿੱਟੀ ਚਾਦਰ ਤੇ ਨਾਂ, ਇਹ ਵੀ ਤੁਸਾਂ ਇਕ ਬੁਝਾਰਤ ਪਾ ਦਿੱਤੀ ਏ, ਇਹ ਵੀ ਕੋਈ ਰਮਜ਼ ਵਾਲੀ ਗੱਲ ਏ। □

## ਜੋਗੀ

ਪੰਜਾਬ ਵਿਚ ਜੋਗੀਆਂ ਦਾ ਬੜਾ ਅਸਥਾਨ ਏ, ਜਿੱਧਰੋਂ ਵੀ ਕੰਨ ਪਾਟਾ ਜੋਗੀ ਨਿਕਲ ਜਾਏ, ਪਿੰਡ ਦੀਆਂ ਗਲੀਆਂ ਦੀ ਮਿੱਟੀ ਇਕੱਠੀ ਕਰਕੇ ਝੋਲੀਆਂ ਭਰ ਲੈਂਦੀਆਂ ਹਨ ਸਵਾਣੀਆਂ, ਬੁੱਕ ਭਰਦਿਆਂ ਹੱਥ ਮੈਲੇ ਨਹੀਂ ਹੁੰਦੇ। ਜੋਗੀਆਂ ਨੇ ਵੀ ਪੰਜਾਬ ਵਿਚ ਆਪਣਾ ਚੰਗਾ ਪਰਪੰਚ ਰਚਾਇਆ ਹੋਇਆ ਸੀ। ਜੋਗੀਆਂ ਦੇ ਪੈਰੀਂ ਮੱਥਾ ਟੇਕ-ਟੇਕ ਕੇ ਲੋਕਾਂ ਦੇ ਮੱਥੇ ਘਸ ਗਏ ਹਨ। ਭਾਵੇਂ ਜੋਗੀ ਟਿੱਲਿਓਂ ਉਤਰੇ ਜਾਂ ਪਹਾੜ ਤੋਂ, ਚਰਖੇ ਦੀ ਘੂਕ ਇਕ ਵਾਰ ਤਾਂ ਜੋਗੀ ਨੂੰ ਮਤਵਾਲਾ ਕਰ ਦਿੰਦੀ। ਪੰਜਾਬ ਦੀ ਜ਼ਿੰਦਗੀ ਵਿਚ ਜੋਗੀਆਂ ਦਾ ਬੜਾ ਹਿੱਸਾ ਏ। ਜੋਗੀਆਂ ਨੇ ਕਈਆਂ ਦੇ ਕੰਨ ਪਾੜੇ, ਮੁੰਦਰਾਂ ਪਾਈਆਂ, ਰਾਜ ਭਾਗ ਨੂੰ ਲੱਤ ਮਰਵਾਈ, ਕਈਆਂ ਦੇ ਝੁੱਗੇ ਉਜਾੜੇ, ਜੋਗੀ ਜਿਸ ਪਿੰਡ ਥਾਣੀ ਲੰਘ ਜਾਏ ਇਕ ਅੱਧਾ ਚੇਲਾ ਜ਼ਰੂਰ ਮੁੰਨ ਲੈਂਦੇ, ਉਹਨਾਂ ਚੇਲੇ ਤਾਂ ਮੁੰਨੇ, ਪਰ ਪੰਜਾਬ ਦੀ ਕਾਇਆ ਕਲਪ ਨਾ ਕੀਤੀ, ਕੋਈ ਕਲਿਆਣ ਨਾ ਕਰ ਸਕੇ। ਸਗੋਂ ਜੰਗਲਾਂ 'ਚ ਜਾਣ ਲਈ ਪ੍ਰੇਰਦੇ। ਨਾ ਉਹ ਆਪ ਗ੍ਰਹਿਸਤੀ ਸਨ ਤੇ ਨਾ ਕਿਸੇ ਨੂੰ ਗ੍ਰਹਿਸਤੀ ਰਹਿਣ ਦੇਂਦੇ। ਗ੍ਰਹਿਸਤ ਆਸ਼ਰਮ ਹੀ ਸਭ ਤੋਂ ਜ਼ਿਆਦਾ ਪਵਿੱਤਰ ਈ, ਇਹ ਗੱਲ ਗੁਰੂ ਆਖਦੇ ਸਨ, ਰੱਬ ਨੂੰ ਯਾਦ ਕਰੋ, ਰੱਬ ਮਿਲੂ, ਪਰ ਮਿਲੂ ਗ੍ਰਹਿਸਤ ਆਸ਼ਰਮ ਵਿਚ ਰਹਿ ਕੇ।

ਕਿੰਗ ਵਜਾਉਂਦੇ ਜੋਗੀ ਆਣ ਨਿਕਲੇ ਗੋਇੰਦਵਾਲ ਵਿਚ। ਨਾਥਾਂ ਨੂੰ ਵੀ ਲੋਕ ਜੋਗੀ ਆਖਦੇ ਸਨ, ਪਰ ਨਾਥਾਂ ਵਿਚ ਇਕ ਪਾਖੰਡੀਆਂ ਦਾ ਟੋਲਾ ਵੀ ਆਣ ਰਲਿਆ ਸੀ, ਉਹਨਾਂ ਨੂੰ ਵੀ ਲੋਕ ਜੋਗੀ ਆਖਣ ਲੱਗ ਪਏ, ਅਸਲ ਕੌਣ ਸਨ ਤੇ ਨਕਲ ਕੌਣ, ਇਹ ਲੋਕ ਨਹੀਂ ਸਨ ਜਾਣਦੇ। ਜੋਗੀਆਂ ਨੇ ਪਿੜ ਬੰਨ੍ਹ ਲਿਆ ਗੋਇੰਦਵਾਲ ਵਿਚ।

—ਜੋਗੀ ਕਿੱਧਰੋਂ ਆਏ ਹਨ?

—ਟਿੱਲਿਓਂ ਉਤਰੇ ਹਨ, ਭਰਮਣ ਕਰਦੇ ਫਿਰਦੇ ਹਨ ਦੇਸ ਪ੍ਰਦੇਸ।

—ਗੋਰਖ ਨਾਥ ਦੀ ਗਾਥਾ ਗਾ ਰਹੇ ਹਨ ਜੋਗੀ?

—ਨਹੀਂ, ਮਛੰਦਰ ਨਾਥ ਦੀ ਕਥਾ ਛੋਹੀ ਹੋਈ ਏ।

—ਯਾਰ ਬੜਾ ਰਸ ਏ, ਬੜੀ ਪ੍ਰਭਾਵਸ਼ਾਲੀ ਕਥਾ ਏ, ਗੋਰਖ ਨਾਥ ਨੇ ਹੀ ਤਾਂ ਪੂਰਨ ਨੂੰ ਖੂਹ ਵਿਚੋਂ ਕੱਢਿਆ ਸੀ। ਅੱਛਰਾਂ ਦਾ ਮਿਲਾਪ ਵੀ ਤਾਂ ਗੋਰਖ ਨਾਥ ਨੇ ਹੀ ਕਰਵਾਇਆ ਸੀ।

—ਜੋਗੀ ਆਏ ਹਨ, ਭੋਜਨ ਦੀ ਰਸਦ ਮੰਗਦੇ ਹਨ, ਇਕ ਬਜ਼ੁਰਗ ਜੋਗੀ ਦੇ ਬੋਲ ਸਨ।

ਚਾਦਰ ਵਿਛਾ ਦਿੱਤੀ ਤੇ ਲੋਕ ਟਕੇ ਸੁੱਟ ਰਹੇ ਸਨ, ਕਿੰਗ ਵੀ ਵੱਜ ਰਹੀ ਸੀ। ਕਿੰਗ ਦੀ ਆਵਾਜ਼ ਦੀਵਾਨ ਵਿਚ ਜਾ ਰਹੀ ਸੀ। ਮਾਇਆ ਇਕੱਠੀ ਕੀਤੀ ਤੇ ਜੋਗੀਆਂ ਦਾ ਅਖਾੜਾ ਤਿੱਤਰ-ਬਿੱਤਰ ਹੋ ਗਿਆ ਤੇ ਫੇਰ ਜੋਗੀਆਂ ਦੀ ਟੋਲੀ ਦੀਵਾਨ ਵਿਚ ਆਣ ਹਾਜ਼ਰ ਹੋਈ।

ਇਕ ਜੋਗੀ ਨੇ ਗੁਰੂ ਮਹਾਰਾਜ ਦੇ ਅੱਗੇ ਮੱਥਾ ਆਣ ਟੇਕਿਆ।

—ਕਹੋ ਜੋਗੀ ਰਾਜ ਕਿੱਧਰੋਂ ਪਧਾਰੇ ਹੋ। ਫੁਰਮਾਇਆ ਗੁਰੂ ਮਹਾਰਾਜ ਨੇ।

—ਟਿੱਲਿਓਂ ਉਤਰੇ ਹਾਂ, ਦੇਸ ਪ੍ਰਦੇਸ ਦਾ ਭਰਮਣ ਕਰਾਂਗੇ, ਦਰਸ਼ਨ ਕਰਨ ਗੋਇੰਦਵਾਲ ਆਏ ਹਾਂ।

—ਕਿੰਗ ਖੂਬ ਵਜਾਈ ਏ ਜੋਗੀਆਂ, ਆਵਾਜ਼ ਵੀ ਸੁਰੀਲੀ ਏ, ਲੋਚ ਵੀ ਏ, ਇਕ ਗੱਲ ਮਾੜੀ ਵੀ ਏ, ਚਾਦਰ ਵਿਛਾ ਕੇ ਮੰਗਣ ਦੀ ਗੁਰਾਂ ਫੁਰਮਾਇਆ।

—ਢਿੱਡ ਦੀ ਅੱਗ ਤੇ ਬੁਝਾਉਣੀ ਹੀ ਹੋਈ, ਸਾਡੇ ਕੋਲ ਕਿਹੜੇ ਮਾਇਆ ਦੇ ਭੰਡਾਰੇ ਹਨ, ਖਾਣ ਜੋਗਾ ਮੰਗ ਲੈਂਦੇ ਹਾਂ।

—ਕਿੰਗ ਵਜਾਉਣੀ ਤੇ ਸੋਹਣੀ ਹੈ ਹੀ, ਪਰ ਬੇ-ਅਰਥ, ਥੋਥੀ। ਇਹ

ਤੁਸੀਂ ਇੰਜ ਜਾਣੋ ਕਿ ਜਿੱਦਾਂ ਖੂਹ ਹੋਵੇ, ਬਲਾਂ ਦੀ ਜੋੜੀ ਜੋੜੀ ਜਾਵੇ, ਖੂਹ ਗਿੜੇ ਤੇ ਪਾਣੀ ਨਾਲ ਭਰ ਜਾਏ ਔਲੂ, ਫਸਲ ਲੱਕ ਲੱਕ ਜਿੱਡੀ ਹੋ ਜਾਏ, ਪੱਕਣ ਤੋਂ ਪਹਿਲਾਂ ਹੀ ਉਹ ਉੱਜੜ ਜਾਏ, ਇਕ ਵੀ ਦਾਣਾ ਨਾ ਬਚੇ, ਸਭ ਕੀਤਾ ਕਰਾਇਆ ਬੇ-ਅਰਥ ਗਿਆ ਨਾ, ਇਹੋ ਹਾਲ ਤੁਹਾਡਾ ਏ।

ਸਰੀਰ ਨਗਰ ਵਿਚ ਹਰੀ ਨਾਮ ਦਾ ਬੀਜ ਬੋ ਕੇ ਥੱਕੇ ਹੋਏ ਮਨ ਨੂੰ ਬੈਲ ਬਣਾ ਕੇ ਗੁਰੂ ਦੀ ਦਿੱਤੀ ਹੋਈ ਮੱਤ ਬਾਣੀ ਨੂੰ ਗੀਤਾਂ ਰਾਹੀਂ, ਕਹਾਣੀਆਂ ਰਾਹੀਂ, ਕਥਾ ਦੀ ਪੁੱਠ ਦੇ ਕੇ ਖੇਤੀ ਸਿੰਜੀ ਜਾਏ ਤਾਂ ਫੇਰ ਵੇਖਣਾ ਕਿਸ ਤਰ੍ਹਾਂ ਦੀ ਹਰੀ ਭਰੀ ਨਾਮ ਦੀ ਹਰਿਆਵਲ ਨਿੱਖਰਦੀ ਏ, ਮਹਿਕ ਨਿਕਲਦੀ ਏ, ਇਸ ਗੁਲਜ਼ਾਰ ਦਾ ਫੇਰ ਅਨੰਦ ਹੀ ਕੁਝ ਵੱਖਰਾ ਏ। ਜੋਗੀ ਰਾਜ! ਤੁਸੀਂ ਗ੍ਰਹਿਸਤ ਦਾ ਦੁੱਖ ਵੇਖ ਕੇ ਪਹਾੜੀ ਚੜ੍ਹ ਗਏ ਹੋ, ਕਦੀ ਖ਼ਬਰ ਲਈ ਏ ਗ੍ਰਹਿਸਤੀ ਦੁਖੀ ਦੀ।

ਜੋਗੀਆਂ ਦਾ ਮਨ ਰੌਸ਼ਨ, ਰੌਸ਼ਨੀ ਦਾ ਛਿੱਟਾ ਵੱਜਾ ਤੇ ਹਿਰਦਾ ਜਗਮਗ ਕਰ ਉਠਿਆ, ਕਿੰਗ ਵੱਜ ਰਹੀ ਸੀ, ਬਿਆਸਾ ਠੁਮਕ ਠੁਮਕ ਕਰਦੀ ਵੱਗਦੀ ਅਤੇ ਜੋਗੀ ਗਾ ਰਹੇ ਸਨ।

—ਮਨੂਆ ਹਰੀ ਨਾਮ ਰਸ ਬੋਲ। □

## ਧੂਣੀਆਂ

ਗੋਇੰਦਵਾਲ ਦੀਆਂ ਚਹੁੰ ਨੁੱਕਰਾਂ ਵਿਚ ਧੂਣੀਆਂ ਬਲ ਰਹੀਆਂ ਸਨ। ਇਹ ਹਨ ਤਪੇ ਲੋਕ, ਜੀਵਨ ਸਾਧ ਜੋਗੀ ਕਾਇਆ ਸਾਧੂ, ਲੋਕਾਂ ਦੇ ਘਰੀਂ ਮੰਗਣ ਤੁਰ ਪੈਂਦੇ। ਜੋਗੀਆਂ ਦਾ ਰੂਪ ਵੇਖ ਕੇ ਲੋਕਾਂ ਤੇ ਮੱਥਾ ਟੇਕਣਾ ਹੀ ਹੋਇਆ, ਸੰਤਾਂ ਦੇ ਅੱਗੇ ਤੇ ਸਾਰਾ ਪੰਜਾਬ ਸਿਰ ਝੁਕਾਉਂਦਾ ਏ। ਭਗਵਾ ਵਸਤਰ, ਜੋਗੀਆਂ ਦਾ ਚੰਗਾ ਵਜਕਾ ਬਣਿਆ ਹੋਇਆ ਸੀ। ਜੋਗੀਆਂ ਦੇ ਵ੍ਹਗਾਂ ਦੇ ਵਗ ਫਿਰਦੇ ਸਨ ਸਾਰੇ ਪੰਜਾਬ ਵਿਚ। ਲੋਕ ਤੇ ਮੱਥੇ ਟੇਕਦੇ ਥੱਕ ਗਏ ਸਨ। ਕੌਣ ਕਰਨੀਵਾਨ ਏ। ਇਹ ਸਾਧਾਰਨ ਲੋਕ ਨਹੀਂ ਸਨ ਜਾਣਦੇ।

ਕਈ ਟੋਲੀਆਂ ਆਈਆਂ ਤੇ ਕਈ ਚਲੀਆਂ ਗਈਆਂ, ਪਰ ਕਿਸਮਤ ਦਾ ਮਾਰਿਆ ਇਕ ਤਪਾ ਗੋਇੰਦਵਾਲ ਵਿਚ ਫੱਸ ਗਿਆ। ਉਹਦੀ ਬੜੀ ਚਰਚਾ ਸੀ, ਉਹਦੇ ਬੜੇ ਸ਼ਰਧਾਲੂ ਸਨ।

ਤਪਾ ਬੜਾ ਮਗਰੂਰਿਆ ਹੋਇਆ ਸੀ, ਉਹਦੀਆਂ ਗੱਲਾਂ ਤੋਂ ਇਉਂ ਜਾਪਦਾ ਸੀ ਜਿੱਦਾਂ ਰੱਬ ਓਸ ਪੱਲੇ ਬੰਨ੍ਹਿਆ ਹੋਵੇ। ਉਸ ਧੂਣੀ ਆਣ ਰਮਾਈ

ਤੇ ਗੋਇੰਦਵਾਲ ਦੇ ਲੋਕਾਂ ਨੂੰ ਉਸ ਆਪਣੇ ਵੱਲ ਖਿੱਚਣਾ ਸ਼ੁਰੂ ਕਰ ਦਿੱਤਾ, ਗੱਲਾਂ ਗੁਰੂ ਘਰ ਵਿਚ ਵੀ ਪਹੁੰਚ ਗਈਆਂ, ਪਰ ਗੁਰਾਂ ਪ੍ਰਵਾਹ ਨਾ ਕੀਤੀ। ਓਨਾ ਚਿਰ ਤੱਕ ਤਾਂ ਉਹਦੇ ਦੁਆਲੇ ਲੋਕਾਂ ਦਾ ਝੁਰਮੱਟ ਹੁੰਦਾ ਪਰ ਜਦੋਂ ਦੀਵਾਨ ਵਿਚ ਬਾਣੀ ਉਚਾਰੀ ਜਾਣ ਲੱਗ ਪੈਂਦੀ ਲੋਕ ਧੂਣਾ ਛੱਡ ਕੇ ਗੁਰਾਂ ਦੇ ਦੀਵਾਨ ਵਿਚ ਆਣ ਸੱਜਦੇ।

—ਇਕ ਦਿਨ ਦੀ ਗੱਲ ਏ, ਤਪੇ ਦਾ ਮਨ ਬਹੁਤ ਦੁਖੀ ਹੋਇਆ, ਕਿ ਗੁਰੂ ਸੇਵਕ ਬੜੇ ਮਗਰੂਰੇ ਹੋਏ ਹਨ, ਇਹ ਕਿਸੇ ਨੂੰ ਕੁਝ ਗਿਣਦੇ ਹੀ ਨਹੀਂ। ਸਾਨੂੰ ਖਾਣ ਪੀਣ ਨੂੰ ਚੋਗਾ ਚੋਖਾ ਮਿਲਦਾ ਏ, ਬਾਦਾਮਾਂ ਦੇ ਫੱਕੇ ਮਾਰਦੇ ਹਾਂ, ਕਟੋਰੇ ਭਰ-ਭਰ ਕੇ ਦੁੱਧ ਪੀਂਦੇ ਹਾਂ, ਘਿਓ ਦੇ ਛੰਨੇ ਨਕਾ ਨਕ ਭਰ ਪੀ ਜਾਂਦੇ ਹਨ ਪਰ ਸਾਡੇ ਚਿਹਰੇ ਤੇ ਯਾਰੋ ਰੱਤੀ ਭਰ ਵੀ ਨੂਰਾਨੀ ਨਹੀਂ। ਇਨ੍ਹਾਂ ਗੁਰੂਆਂ ਦੇ ਸੇਵਕਾਂ ਦੇ ਚਿਹਰੇ ਸ਼ਿੰਗਰਫ਼ ਵਾਂਗੂ ਸੁਰਖ ਹਨ, ਨੂਰ ਬਰਸਦਾ ਏ ਇਹਨਾਂ ਦੇ ਮੁੱਖੜੇ ਤੇ। ਸੁੱਕੀਆਂ ਰਟੀਆਂ ਖਾਂਦੇ, ਦਗ-ਦਗ ਕਰਦੇ ਹਨ, ਇਨ੍ਹਾਂ ਦੀ ਨਾ ਕੋਈ ਹੱਟ ਏ ਨਾ ਜੋਗ ਸਾਧਨਾ, ਨਾ ਕੋਈ ਸ਼ਾਸਤਰ ਵਿਧੀ, ਕਿਸੇ ਤੀਰਥ ਯਾਤ੍ਰਾ ਤੇ ਜਾਣ ਦੀ ਤੇ ਗੱਲ ਹੀ ਨਹੀਂ। ਕੇਵਲ ਅੰਮ੍ਰਿਤ ਵੇਲਾ, ਕੀਰਤਨ ਤੇ ਸੇਵਾ। ਇਕ ਦਿਨ ਹੌਂਸਲਾ ਕੱਢਿਆ ਤੇ ਗੁਰੂ ਮਹਾਰਾਜ ਦੇ ਦਵਾਰੇ ਆ ਗਿਆ।

—ਇਨ੍ਹਾਂ ਦੀ ਗਤੀ ਕਿਸ ਤਰ੍ਹਾਂ ਹੋਵੇਗੀ, ਸਵਰਗਾਂ ਦਾ ਮੁੱਖ ਇਹ ਕਿਸ ਤਰ੍ਹਾਂ ਵੇਖਣਗੇ। ਇਹ ਬੰਦੇ ਕੁਰਾਹੇ ਪੈ ਰਹੇ ਹਨ।

ਤੁਮਰੇ ਸਿਖ ਦੀਸੈ ਅਭਿਮਾਨੀ, ਬੇਦ ਪੁਰਾਨ ਤੀਰਥ ਨਹੀ ਜਾਨੀ।
ਤੁਮਰੇ ਸਿਖ ਤੁਮ ਹੀ ਕੋ ਜਾਨੇ, ਵਾਹਿਗੁਰੂ ਮੁਖ ਜਾਪ ਬਖ਼ਾਨੇ।
ਨਹੀਂ ਦੀਸੈ ਇਤ ਕੇ ਧਰਮ ਸੁਭਾਉ।

ਫ਼ਰਮਾਇਆ ਅੱਗੋਂ ਸਤਿਗੁਰਾਂ—ਜਿਹੜੇ ਸੇਵਕਾਂ ਦੀ ਤੁਸੀਂ ਗੱਲ ਕਰਦੇ ਹ, ਗੁਰੂ ਘਰ ਨੇ ਜੀਵਨ ਵਿਚੋਂ ਉਨ੍ਹਾਂ ਸੇਵਕਾਂ ਨੂੰ ਕੱਢ ਲਿਆ ਏ, ਇਹ ਸਭ ਲਾਲਸਾ ਦੀ ਅਲੈਸ਼ ਏ, ਤੇ ਸੁੱਖ, ਜੋਬਨ, ਅਲੋਪ ਏ। ਅਸਲ ਵਿਚ ਆਤਮਕ ਸੁੱਖ ਉਨ੍ਹਾਂ ਦੇ ਅੰਦਰ ਵੱਸਿਆ ਹੋਇਆ ਏ, ਨਾਮ ਦੀ ਪ੍ਰਾਪਤੀ ਏ। ਤੁਸੀਂ ਤਪ ਸਾਧ ਕੇ ਫਲ ਦੀ ਇੱਛਾ ਕਰਦੇ ਹੋ, ਪਰ ਸੁੱਖ ਤੁਹਾਡੇ ਕੋਲ ਦੀ ਵੀ ਨਹੀਂ ਲੰਘਦਾ, ਅਸਲ ਵਿਚ ਤੁਹਾਡਾ ਮਨ ਹੀ ਨਹੀਂ ਜੁੜਿਆ, ਐਵੇਂ ਵਿਖਾਵਾ ਕੀਤਿਆਂ, ਥੋੜ੍ਹੀ ਸਾਧਨਾ ਹੁੰਦੀ ਏ, ਸਿੱਖ ਪ੍ਰਭੂ ਸੇਵਕ ਪ੍ਰਭੂ ਨਾਲ ਮਨ ਜੋੜਦਾ ਏ, ਬਿਰਤੀ ਇਕਾਗਰ ਕਰਦਾ ਏ, ਉਹਨੂੰ

ਸੁੱਧ ਮਿਲ ਜਾਂਦੀ ਏ ਤੇ ਫੇਰ ਪ੍ਰੀਤ ਉਪਜਦੀ ਏ। ਧਿਆਨ ਪੱਕਦਾ ਏ, ਤਾਰ ਜੁੜਦੀ ਏ ਤੇ ਉਹ ਉਹਨਾਂ ਨੂੰ ਪਾਰ ਲੰਘਾ ਦਿੰਦਾ ਏ। ਨਾਮ ਇਕ ਮਹਿਮਾ ਏ, ਜਿਹੜੇ ਜੋਗੀ ਨਹੀਂ ਸਾਧਦੇ, ਤੁਹਾਡੀ ਕਿਰਿਆ ਵਿਚ ਪਾਖੰਡ ਲੁੱਕਿਆ ਹੋਇਆ ਏ, ਜਿਸ ਨਾਮ ਦਾ ਪਦਾਰਥ ਪਕਾ ਲਿਆ, ਉਹਨੂੰ ਛੱਤੀ ਪਦਾਰਥਾਂ ਦਾ ਸੁਆਦ ਮਿਲ ਗਿਆ। ਅਸੀਂ ਨਾਮ ਦੀ ਗੱਲ ਜਗਤ ਵਿਚ ਤੋਰੀ ਏ। ਨਾਮ ਜਪਣ ਵਾਲੇ ਨੂੰ ਕਿਸੇ ਦੀ ਖੁਸ਼ਾਮਦ ਨਹੀਂ ਕਰਨੀ ਪੈਂਦੀ ਤੇ ਨਾ ਹੀ ਕਿਸੇ ਅੱਗੇ ਮੱਥਾ ਰਗੜਨਾ ਪੈਂਦਾ ਏ। ਨਾਮ ਜਪੋ ਤੇ ਝੋਲੀ ਆਪੇ ਭਰ ਜਾਏਗੀ, ਕਿਸੇ ਦਰ ਤੋਂ ਮੰਗਣਾ ਨਹੀਂ ਪਏਗਾ।

ਤਪਾ ਫੇਰ ਬੋਲਿਆ—ਗ੍ਰਹਿਸਤੀ ਲੋਕ ਖਿਨ-ਖਿਨ ਘੁਲਦੇ ਹਨ, ਖਿੜਕਦੇ ਹਨ, ਮਨ ਉਚਾਟ ਰਹਿੰਦਾ ਏ, ਮੱਛੀ ਵਾਂਗੂੰ ਤੜਫਦਾ ਮਨ ਕਿਸ ਤਰ੍ਹਾਂ ਕਾਬੂ ਵਿਚ ਆਏ, ਫੇਰ ਅਭਿਆਸ ਲਈ ਪ੍ਰੇਰਨਾ ਦੀ ਲੋੜ ਰਹਿੰਦੀ ਏ। ਏਸ ਲਈ ਗ੍ਰਹਿਸਤੀ ਕਿਸ ਤਰ੍ਹਾਂ ਪੂਰਤੀ ਕਰਦੇ ਹਨ, ਬੇਚੈਨ ਲੋਕਾਂ ਨੂੰ ਸ਼ਾਂਤੀ ਚਾਹੀਦੀ ਹੈ।

ਫ਼ਰਮਾਇਆ ਫੇਰ ਸਤਿਗੁਰਾਂ ਨੇ,—ਵਾਹਿਗੁਰੂ ਦਾ ਉਚਾਰਨ ਜਿਹੜਾ ਅਸੀਂ ਦੱਸਦੇ ਹਾਂ, ਉਹ ਉਤਸ਼ਾਹ ਵਾਲਾ ਹੈ, ਵਾਹਿਗੁਰੂ ਆਖਣ ਨਾਲ ਸੁਰਤ ਉੱਚੀ ਉੱਠਦੀ ਹੈ, ਮਨ ਬਲਵਾਨ ਹੁੰਦਾ ਹੈ, ਜਦੋਂ ਬੰਦਾ ਗੁਰੂ ਨਾਲ ਮਨ ਜੋੜਦਾ ਹੈ ਅੰਧਕਾਰ ਦੂਰ ਹੋ ਜਾਂਦਾ ਹੈ, ਪ੍ਰਕਾਸ਼ ਹੀ ਪ੍ਰਕਾਸ਼ ਫੈਲ ਜਾਂਦਾ ਹੈ।

ਜਦੋਂ ਰਾਗ ਤੇ ਬਾਣੀ ਦਾ ਸੁਮੇਲ ਹੋ ਜਾਂਦਾ ਏ, ਤੇ ਮਨ ਦੀਆਂ ਹੋਰ ਸੋਚਾਂ ਮੁੱਕ ਜਾਂਦੀਆਂ ਹਨ ਤੇ ਫੇਰ ਇਕ ਸੂਰਜ ਜਿਹਾ ਚੜ੍ਹ ਜਾਂਦਾ ਏ। ਜਦੋਂ ਅੰਮ੍ਰਿਤ ਵੇਲੇ ਦੀ ਲਾਗ ਲੱਗ ਜਾਏ ਤੇ ਫੇਰ ਮਨ ਹਿਚਕੋਲੇ ਨਹੀਂ ਖਾਂਦਾ।

ਗੱਲ ਤਪੇ ਦੇ ਖ਼ਾਨੇ ਬਹਿ ਗਈ, ਇਕ ਵਾਰ ਤੇ ਸੋਚਾਂ ਵਿਚ ਪਿਆ, ਫੇਰ ਅਕਲ ਆਈ ਕਿ ਅਸੀਂ ਐਵੇਂ ਭਟਕਦੇ ਫਿਰਦੇ ਹਾਂ, ਐਵੇਂ ਉਮਰ ਗਵਾ ਲਈ ਏ, ਕੁਝ ਹੱਥ ਪੱਲੇ ਨਹੀਂ ਪਿਆ, ਸਰੀਰ ਸੁਕਾ ਲਿਆ ਏ ਧੂਣੇ ਦੀ ਅੱਗ ਅੱਗੇ। ਕਿਉਂ ਕਸ਼ਟ ਦਿੱਤਾ ਜਾਏ ਸਰੀਰ ਨੂੰ। ਸਰੀਰ ਭੋਗਣ ਲਈ ਪ੍ਰਮਾਤਮਾ ਨੇ ਦਿੱਤਾ ਏ, ਜਫ਼ਰ ਜਾਲਣ ਲਈ ਨਹੀਂ। ਗੁਰੂਆਂ ਤੋਂ ਗੁੜ੍ਹਤੀ ਲਵੋ ਤੇ ਆਪਣਾ ਜੀਵਨ ਬਣਾਓ, ਇਹ ਸਿੱਧਾ ਰਸਤਾ ਏ, ਐਵੇਂ ਕੁਰਾਹੇ ਭੌਂਦੇ ਫਿਰਦੇ ਹਾਂ। ਮਨ ਬਦਲਿਆ, ਤੇ

ਤਪੇ ਦਾ ਹਿਰਦਾ ਇਕ ਵਾਰ ਡਗਮਗਾਇਆ। ਝੱਟ ਸਤਿਗੁਰਾਂ ਦੇ ਪੈਰ ਫੜ ਲਏ ਤੇ ਆਖਣ ਲੱਗਾ,—ਮੈਨੂੰ ਵੀ ਨਾਮ ਦਿਓ ਤੇ ਆਪਣਾ ਸੇਵਕ ਬਣਾ ਲਵੋ।

ਗੁਰਾਂ ਫ਼ਰਮਾਇਆ, ਸਿੱਖੀ ਬੜੀ ਔਖੀ ਏ, ਤਲਵਾਰ ਦੀ ਧਾਰ ਤੇ ਚੱਲਣਾ ਪੈਣਾ ਈ।

—ਮੈਂ ਤਲਵਾਰ ਦੀ ਧਾਰ ਤੇ ਚੱਲਣਾ ਸਿੱਖ ਲਵਾਂਗਾ। ਬਾਣੀ ਮੈਨੂੰ ਬੱਲ ਬਖ਼ਸ਼ੇਗੀ ਤੇ ਮੈਂ ਵੀ ਸਾਥੀਆਂ ਵਿਚ ਰਲ ਜਾਵਾਂਗਾ। ਕੁਠਾਲੀ ਵਿਚ ਪਿਆ ਤਪਾ, ਕੁੰਦਨ ਬਣ ਕੇ ਨਿਕਲਿਆ। □

## ਨਵਾਂ ਸ਼ਹਿਰ ਨਵੇਂ ਲੋਕ

ਹੁਕਮ ਹੋਇਆ ਗੁਰੂ ਅਮਰ ਦਾਸ ਦਾ, ਸ਼ਹਿਰ ਵਸਾਉਣਾ ਏ। ਸਿਰ ਨਿਵਾ ਦਿੱਤਾ ਰਾਮ ਦਾਸ ਨੇ ਹਜ਼ੂਰ ਅੱਗੇ।

—ਗੋਇੰਦਵਾਲ ਦੀਆਂ ਕੁਝ ਬਾਹੀਆਂ ਅਜੇ ਵੱਸਣ ਵਾਲੀਆਂ ਹਨ, ਇਕ ਸੇਵਕ ਨੇ ਅਰਜ਼ ਕੀਤੀ।

—ਗੋਇੰਦਵਾਲ ਆਪੇ ਵੱਸ ਜਾਊ, ਸਾਨੂੰ ਇਕ ਨਵੇਂ ਸ਼ਹਿਰ ਦੀ ਲੋੜ ਹੈ। ਜਿਹੜਾ ਪੱਤਣ ਤੋਂ ਦੂਰ ਹੋਵੇ ਜਰਨੈਲੀ ਸੜਕ ਤੋਂ ਲਾਂਭੇ ਜਿੱਥੇ ਘੋੜਿਆਂ ਦੀਆਂ ਸੁੰਮਾਂ ਦਾ ਖੜਾਕ ਘੱਟ ਹੋਵੇ, ਜਿੱਥੇ ਸੌਦਾਗਰ ਆਉਣ ਕਦੀ-ਕਦਾਈਂ ਜਿਨ੍ਹਾਂ ਦੇ ਦਿਲ ਦਰਿਆ ਹੋਣ, ਮਾਲ ਵੇਚਣ ਕੀਮਤੀ, ਦਿੱਲੀ ਦੱਖਣ ਵਿਚ ਵੇਚਣ ਵਾਲਾ, ਮਾਲ ਦੇ ਸੌਦਾਗਰ ਉਹ ਆਪਣਾ ਮਾਲ ਸਾਡੇ ਵਸਾਏ ਹੋਏ ਸ਼ਹਿਰ ਵਿਚ ਵੇਚ ਜਾਣ। ਸ਼ਹਿਰ ਵਿਚ ਸ਼ਾਹੂਕਾਰਾਂ ਦਾ ਵਾਸਾ ਹੋਵੇ। ਸ਼ਾਹੂਕਾਰ ਉਹ ਮਾਲ ਖ਼ਰੀਦ ਕੇ ਆਪ ਵੇਚਣ ਜਾਣ ਪੰਧ ਕਰਕੇ ਦਿੱਲੀ ਦੱਖਣ ਦਾ। ਸਾਡੇ ਸ਼ਹਿਰ ਦੀ ਸ਼ੋਭਾ ਦੇਸ ਪ੍ਰਦੇਸ਼ ਵਿਚ ਖਿੱਲਰੇ। ਸ਼ਾਹੀ ਫ਼ੌਜ ਦਾ ਪ੍ਰਛਾਵਾਂ ਵੀ ਨਹੀਂ ਪੈਣਾ ਚਾਹੀਦਾ ਸਾਡੇ ਸ਼ਹਿਰ ਤੇ। ਸਾਡੇ ਸ਼ਹਿਰ ਦੀ ਕੋਈ ਚਟਕ-ਮਟਕ ਨਾ ਵੇਖੇ ਤੇ ਨਾ ਹੀ ਕਿਸੇ ਦੀ ਅੱਖ ਵਿਚ ਕੁੱਕਰਾ ਹੀ ਰੜਕੇ।

ਗੋਇੰਦਵਾਲ ਹੁਣ ਕਾਫ਼ਲਿਆਂ ਦਾ ਸ਼ਹਿਰ ਬਣ ਗਿਆ ਏ, ਸੌਦਾਗਰਾਂ ਦੀ ਮੰਡੀ ਹੋ ਗਈ ਏ। ਨਿੱਤ ਫ਼ੌਜੀ ਆਉਂਦੇ ਹਨ ਤੇ ਗੋਇੰਦਵਾਲ ਦੀ ਬਰਬਾਦੀ ਬਾਰੇ ਗੱਲਾਂ ਕਰਦੇ ਹਨ। ਇਹ ਹਰ ਵੇਲੇ ਦਾ ਸ਼ੋਰ-ਸ਼ਰਾਬਾ ਚੰਗਾ ਨਹੀਂ। ਅਸੀਂ ਹੁਣ ਇਕਲਵਾਂਝੇ ਸ਼ਹਿਰ ਵਸਾਉਣਾ ਏ' ਗੁਰੂ ਅਮਰ ਦਾਸ ਨੇ ਏਸ ਤਰ੍ਹਾਂ ਸੋਚਿਆ ਤੇ ਫ਼ੁਰਮਾਇਆ।

—ਸਿਰ ਨਿਵਾ ਦਿੱਤਾ ਰਾਮ ਦਾਸ ਨੇ। ਸ਼ਹਿਰ ਦੀ ਸਿਰਫ਼ ਨਿਸ਼ਾਨ-ਦੇਹੀ ਹੀ ਦੇ ਸਕੇ ਸਤਿਗੁਰ। ਜਦ ਪੂਰੇ ਰੂਪ ਵਿਚ ਨਵੇਂ ਸ਼ਹਿਰ ਦੀ ਰੂਪ ਰੇਖਾ ਉਲੀਕੀ ਗਈ, ਓਸ ਵੇਲੇ, ਸਿਰਫ਼ ਜੰਗਲ ਹੀ ਜੰਗਲ ਸੀ, ਉਜਾੜ ਬੀਆਬਾਨ, ਬੰਦਾ ਨਾ ਬੰਦੇ ਦੀ ਜ਼ਾਤ। ਸ਼ਹਿਰ ਦੀ ਵੱਸੋਂ ਕਿਸ ਪਾਸੇ ਕੀਤੀ ਜਾਏ, ਸਰੋਵਰ ਦਾ ਟੱਕ ਕਿੱਥੋਂ ਕਰਕੇ ਲਾਇਆ ਜਾਏ, ਬਾਗਾਂ ਦੀ ਬਾਹੀ ਕਿਹੜੇ ਪਾਸੋਂ ਰੱਖੀ ਜਾਏ, ਇਹਨਾਂ ਵਿਚਾਰਾਂ ਵਿਚ ਸਨ ਸਤਿਗੁਰ। ਜਦੋਂ ਥੋੜ੍ਹੀ ਜਿਹੀ ਵੱਸੋਂ ਹੋਈ ਤੇ ਓਸ ਪਿੰਡ ਦਾ ਨਾਂ ਚੱਕ ਰਾਮ ਦਾਸ ਰੱਖਿਆ ਗਿਆ।

—ਮੈਂ ਤੁਹਾਡੇ ਨਾਲ ਹਾਂ, ਜ਼ਰਾ ਸ਼ਹਿਰ ਉਲੀਕਣ ਦੀ ਗੱਲ ਏ, ਫਿਰ ਵੱਸਣਾ ਇੱਥੇ ਵੱਸੋਂ ਕਰਨੀ, ਬਾਜ਼ਾਰ ਗਲੀਆਂ, ਚੌਂਕ, ਗੱਲ ਜ਼ਰਾ ਕੁ ਤੋਰਨ ਦੀ ਏ, ਆਪੇ ਕਰਤਾਰ ਬਣਾ ਦੇਵੇਗਾ।

—ਸ਼ਹਿਰ ਦੀ ਸਿਰਫ਼ ਬੁਨਿਆਦ ਰੱਖਣ ਦੀ ਲੋੜ ਏ, ਫਿਰ ਸਾਰੇ ਕੰਮ ਆਪੇ ਹੋ ਜਾਣੇ ਨੇ, ਅਰਜ਼ ਕੀਤੀ ਭਾਈ ਗੁਰਦਾਸ ਨੇ।

—ਤੂੰ ਆਗਰੇ ਤੋਂ ਆ ਗਿਆ ਏਂ ਚੰਗਾ ਕੀਤਾ ਈ, ਸਾਡੀ ਹੁਣ ਅੱਧੀ ਚਿੰਤਾ ਮੁੱਕ ਗਈ ਏ। ਗੋਇੰਦਵਾਲ ਵੀ ਤੁਹਾਡੀ ਸਲਾਹ ਨਾਲ ਬਣ ਗਿਆ ਸੀ ਤੇ ਹੁਣ ਨਵਾਂ ਸ਼ਹਿਰ ਵੀ ਤੁਹਾਡੀ ਹਿੰਮਤ ਨਾਲ ਬਣ ਜਾਊ, ਗੁਰੂ ਅਮਰ ਦਾਸ ਨੇ ਫਰਮਾਇਆ।

—ਨਹੀਂ ਸਤਿਗੁਰ, ਸਾਡੀ ਕਾਹਦੀ ਹਿੰਮਤ ਏ, ਇਹ ਸਭ ਪ੍ਰਤਾਪ ਗੁਰੂ ਦਾ ਏ, ਤੁਹਾਡੀਆਂ ਅਸੀਸਾਂ, ਤੁਹਾਡੀਆਂ ਰਹਿਮਤਾਂ ਬਖ਼ਸ਼ਿਸ਼ਾਂ ਨੇ ਸ਼ਹਿਰ ਵਿਚ ਚਹਿਲ-ਪਹਿਲ ਲਿਆ ਦੇਣੀ ਏ। ਭਾਈ ਗੁਰਦਾਸ ਨੇ ਅਰਜ਼ ਕੀਤੀ।

—ਸਿੱਖਾ ! ਇਹ ਸਭ ਬਰਕਤ ਸੰਗਤ ਤੇ ਪੰਗਤ ਦੀ ਏ। ਗੁਰੂ ਰਾਮ ਦਾਸ ਨੇ ਫ਼ਰਮਾਇਆ।

ਭਾਈ ਗੁਰਦਾਸ ਨੇ ਇਕ ਵਾਰ ਆਖਿਆ, ਹਜ਼ੂਰ ਮੈਂ ਮਸੰਦ ਭੇਜ ਦਿੱਤੇ ਹਨ, ਮੰਜੀਆਂ ਦੇ ਰਾਖੇ ਆਪਣੇ ਆਹਰੇ ਲੱਗ ਗਏ ਹਨ, ਹਰ ਪ੍ਰਕਾਰ ਦਾ ਕਾਰੀਗਰ ਸਾਡੇ ਸ਼ਹਿਰ ਵਿਚ ਵਸੇਬਾ ਕਰੇਗਾ। ਬਵੰਜਾ ਕਿੱਤਿਆਂ ਦੇ ਲੋਕਾਂ ਨੂੰ ਸੱਦਾ ਦਿੱਤਾ ਗਿਆ ਏ। ਲੋਕ ਬਿਸਤਰੇ ਬੰਨ੍ਹ ਕੇ ਤਿਆਰ ਬੈਠੇ ਹਨ, ਆਉਣ ਹੀ ਵਾਲੇ ਹਨ।

ਬਾਬਾ ਬੁੱਢਾ ਵੀ ਨਾਲ ਸੀ, ਆਖਣ ਲੱਗਾ, ਹਜ਼ੂਰ ! ਜਿੱਥੇ ਤੁਸਾਂ ਮੋੜ੍ਹੀ ਗੱਡੀ ਹੋਈ ਏ, ਇਥੇ ਈ ਗੁਰੂ ਨਾਨਕ ਦੇਵ ਜੀ ਆਣ ਕੇ ਬੈਠੇ ਸਨ।

ਇਹ ਜਗ੍ਹਾ ਉਨ੍ਹਾਂ ਦੇ ਚਰਨਾਂ ਨਾਲ ਪਵਿੱਤਰ ਹੋਈ ਸੀ। ਮੈਨੂੰ ਹੁਣ ਗੱਲ ਚੇਤੇ ਆ ਗਈ ਏ, ਮੈਂ ਅਜੇ ਵੱਗ ਚਾਰਿਆ ਕਰਦਾ ਸਾਂ। ਬਿਲਕੁਲ ਇਸੇ ਥਾਂ ਤੇ ਸਤਿਗੁਰ ਆਣ ਬਿਰਾਜੇ ਸਨ। ਮੈਂ ਦੁੱਧ ਦਾ ਗੜਵਾ ਲਿਆ ਹਾਜ਼ਰ ਕੀਤਾ। ਬੜੇ ਪ੍ਰਸੰਨ ਹੋਏ ਗੁਰੂ ਦੇਵ।

—ਆਖਣ ਲੱਗੇ ਉਹ ਦਰਖ਼ਤਾਂ ਦੇ ਝੁੰਡ ਵਿਚ ਇਕ ਤਲਾਅ ਏ।

—ਮੈਂ ਹੱਥ ਜੋੜੇ, ਮੈਂ ਆਖਿਆ, ਮੈਂ ਵੀ ਵੇਖਿਆ ਏ, ਪਰ ਉਹ ਤੇ ਹੁਣ ਬਿਲਕੁਲ ਸੁੱਕਾ ਹੋਇਆ ਏ, ਉੱਥੇ ਤੇ ਕਿਤੇ ਪਾਣੀ ਦੀ ਛਿੱਟ ਨਜ਼ਰ ਨਹੀਂ ਆਉਂਦੀ।

—ਭੋਲਿਆ ਬੰਦਿਆ, ਉਹ ਤੇ ਅੰਮ੍ਰਿਤ ਦਾ ਸਰਵਰ ਏ, ਕੁੰਡ ਏ ਅੰਮ੍ਰਿਤ ਦਾ, ਜ਼ਰਾ ਗਹੁ ਨਾਲ ਨਹੀਂ ਵੇਖਿਆ, ਜਾਹ ਜ਼ਰਾ ਗਹੁ ਨਾਲ ਵੇਖ ਤੇ ਸਹੀ।

ਅੱਗੋਂ ਫਰਮਾਇਆ ਗੁਰੂ ਅਮਰ ਦਾਸ ਨੇ, | ਬਾਬਾ ਜੀ ਫੇਰ ਸਰੋਵਰ ਲੱਭ ਗਿਆ?

—ਮੈਂ ਫੇਰ ਹੱਥ ਬੰਨ੍ਹੇ ਤੇ ਅਰਜ਼ ਕੀਤੀ, ਤੁਸੀਂ ਤੇ ਜਾਣੀ ਜਾਣ ਹੋ, ਸਤਿਗੁਰਾਂ ਦੇ ਬਚਨ ਵੀ ਕਦੀ ਖ਼ਾਲੀ ਜਾਣੇ ਸਨ। ਹਜ਼ੂਰ ਨੇ ਫਰਮਾਇਆ ਵੇਖ ਕੇ ਆਓ ਤੇ ਸਹੀ, ਤਲਾਅ ਸੁੱਕਿਆ ਨਹੀਂ, ਜਲ ਨਾਲ ਨਕਾ ਨੱਕ ਭਰਿਆ ਹੋਇਆ ਏ। ਗੁਰੂ ਦਾ ਹੁਕਮ ਮੰਨਿਆ ਤੇ ਚੱਲ ਪਿਆ ਦਰਖ਼ਤਾਂ ਦੇ ਝੁੰਡ ਵੱਲ, ਜਾ ਕੇ ਕੀ ਵੇਖਦਾ ਹਾਂ ਸੁੱਕਿਆ ਤਲਾਅ ਇਕ ਸਰੋਵਰ ਏ, ਜਲ ਨਾਲ ਮੂੰਹੋਂ-ਮੂੰਹ ਭਰਿਆ ਹੋਇਆ ਏ। ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਮੈਨੂੰ ਹੁਣ ਪੂਰਨ ਵਿਸ਼ਵਾਸ ਹੋ ਗਿਆ ਸੀ, ਵੱਡਿਆਂ ਦੀਆਂ ਗੱਲਾਂ ਵੱਡੀਆਂ ਹੁੰਦੀਆਂ ਹਨ। ਗੁਰੂ ਦੇ ਪ੍ਰਤਾਪ ਹੀ ਨਿਆਰੇ ਹਨ। ਮੈਂ ਬੇਰੀ ਦੇ ਦਰਖਤ ਥੱਲੇ ਜਾ ਖਲੋਤਾ। ਅੰਮ੍ਰਿਤ ਵਰਗਾ ਜਲ ਸੀ ਸਰੋਵਰ ਦਾ। ਸਰੋਵਰ ਦਾ ਜਲ ਗੰਗਾ ਜਲ ਵਰਗਾ ਸੀ।

ਅੱਗੋਂ ਫਰਮਾਇਆ ਹਜ਼ੂਰ ਨੇ, ਇਹ ਅੰਮ੍ਰਿਤ ਦਾ ਕੁੰਡ ਏ, ਮੈਂ ਗੜਵਾ ਜਲ ਦਾ ਭਰ ਕੇ ਲਿਆਇਆ ਸਾਂ। ਫੇਰ ਗੁਰਾਂ ਫਰਮਾਇਆ ਇੱਥੇ ਇਕ ਵੱਡਾ ਨਗਰ ਵਸੇਗਾ, ਅਜੇ ਕੁਝ ਸਮਾਂ ਉਡੀਕਣ ਦੀ ਲੋੜ ਏ। ਜਦ ਸਰੋਵਰ ਬਣ ਜਾਏਗਾ ਤਦ ਮੁਕਤੀ ਦਾ ਦਰ ਖੁਲ੍ਹੇਗਾ। ਭਗਤੀ ਦਾ ਕੇਂਦਰ ਬਣੇਗਾ। ਇਹ ਬੋਲ ਬਾਬੇ ਬੁੱਢੇ ਦੇ ਸਨ।

—ਬਾਬਾ ਜੀ, ਫੇਰ ਅਸੀਂ ਠੀਕ ਜਗ੍ਹਾ ਤੇ ਪੁੱਜ ਗਏ ਹਾਂ। ਬਾਬਾ ਜੀ ਤੁਸੀਂ ਟੱਕ ਲਾਵੋ, ਬੋਲ ਗੁਰੂ ਰਾਮ ਦਾਸ ਦੇ ਸਨ।

—ਨਹੀਂ, ਇਹ ਕੰਮ ਗੁਰੂ ਦੇ ਹੱਥੋਂ ਈ ਸ਼ੋਭਾ ਦੇਂਦਾ ਏ।

—ਤੁਹਾਡੇ ਤੇ ਮੇਰੇ ਵਿਚ ਕੀ ਫ਼ਰਕ ਏ।

—ਪਦਵੀ ਦਾ ਆਦਰ ਕਰਨਾ ਗੁਰੂ ਮਰਿਆਦਾ ਏ।

ਸਰੋਵਰ ਵਾਲੀ ਜਗ੍ਹਾ ਤੇ ਆਪਣੇ ਹੱਥੀਂ ਟੱਕ ਲਾਇਆ ਗੁਰੂ ਰਾਮ ਦਾਸ ਨੇ ਤੇ ਇਹ ਵੀ ਬਚਨ ਕੀਤਾ ਕਿ ਇਹ ਸਭ ਤੋਂ ਨੀਵੀਂ ਜਗ੍ਹਾ ਏ, ਇਹਦੇ ਆਸੇ ਪਾਸੇ ਸ਼ਹਿਰ ਵੱਸੇਗਾ, ਗਲੀ ਕੂਚੇ, ਚੌਂਕ। □

## ਆਓ ਸੁਪਨਾ ਵੇਖੀਏ

ਸੁਪਨੇ ਵੇਖਣਾ ਬੰਦੇ ਦੇ ਜੀਵਨ ਦਾ ਇਕ ਲਕਸ਼ ਏ, ਹਰ ਬੰਦਾ ਸੁਪਨੇ ਵੇਖਦਾ ਏ, ਭਾਵੇਂ ਕੋਈ ਬਾਦਸ਼ਾਹ ਏ ਤੇ ਭਾਵੇਂ ਕੋਈ ਫ਼ਕੀਰ। ਵਲੀ ਅੱਲਾਹ ਏ ਜਾਂ ਗੁਰੂ, ਦਰਵੇਸ਼ ਏ ਜਾਂ ਪੀਰ, ਸੇਵਕ ਏ ਜਾਂ ਸਵਾਲੀ ਗ੍ਰਿਹਸਤੀ ਏ ਜਾਂ ਮਲੰਗ ਛੜਾ। ਜਿਹੜਾ ਬੰਦਾ ਸੁਪਨੇ ਵੇਖਦਾ ਏ ਉਹਦੇ ਜੀਵਨ ਵਿਚ ਖੇੜਾ ਖੇਡਦਾ ਰਹਿੰਦਾ ਏ। ਸੁਪਨੇ ਸੱਚ ਹੋ ਜਾਂਦੇ ਹਨ ਤੇ ਕਈਆਂ ਦੇ ਵੇਖੇ ਸੁਪਨੇ ਆਕਾਸ਼ ਵਿਚ ਈ ਰਹਿ ਜਾਂਦੇ ਹਨ, ਧਰਤੀ ਤੇ ਨਹੀਂ ਉਤਰਦੇ।

ਰਾਮਦਾਸਪੁਰੇ ਵਿਚ ਮਹੱਲਾ ਪਟਰੰਗਾਂ, ਸਬੂਣੀਆਂ, ਮਿਸਰੀ ਬਾਜ਼ਾਰ, ਬਾਂਸ ਵਾਲਾ, ਚੀਲ ਮੰਡੀ, ਆਟਾ ਮੰਡੀ, ਬਾਜ਼ਾਰ ਮੋਚੀਆਂ, ਲੂਣ ਮੰਡੀ ਬਣ ਗਈਆਂ। ਭਾਵੇਂ ਬਹੁਤੀਆਂ ਰੌਣਕਾਂ ਨਹੀਂ ਸਨ, ਪਰ ਫੇਰ ਵੀ ਠੁੰਮਣੀਆਂ ਤੇ ਗੱਡੀਆਂ ਚੀ ਗਇਆਂ ਸਨ। ਕਿਸੇ ਵੇਲੇ ਇਹ ਮੰਡੀਆਂ ਦਾ ਰੂਪ ਧਾਰ ਲੈਣਗੀਆਂ। ਵਸੋਂ ਸ਼ੁਰੂ ਹੋ ਗਈ ਸੀ, ਵੱਖ-ਵੱਖ ਕਿੱਤਿਆਂ ਦੇ ਲੋਕ ਆਉਣ ਲੱਗ ਪਏ ਸਨ। ਆਏ ਕਾਰੀਗਰਾਂ ਨੂੰ ਗੁਰਾਂ ਨੇ ਟਿਕਾਣੇ ਦੇ ਦਿੱਤੇ ਸਨ ਤੇ ਕਈਆਂ ਨੂੰ ਜ਼ਮੀਨਾਂ ਵੀ ਬਖ਼ਸ਼ ਦਿੱਤੀਆਂ ਸਨ। ਹੌਲੀ-ਹੌਲੀ ਸ਼ਹਿਰ ਉੱਭਰ ਕੇ ਸਾਹਮਣੇ ਆ ਰਿਹਾ ਸੀ। ਜਦੋਂ ਘਰ ਬਣ ਜਾਏ ਵਸੋਂ ਹੋਣ ਲੱਗ ਪਏ ਤੇ ਫੇਰ ਦੁਕਾਨਾਂ ਵੀ ਜ਼ਰੂਰੀ ਸਨ। ਰੌਣਕ ਨੇ ਆਪਣਾ ਜਲਵਾ ਵਿਖਾਉਣਾ ਹੀ ਸੀ ਅਜੇ ਬਹੁਤੇ ਲੋਕ ਗੁਰੂ ਦੇ ਸ਼ਰਧਾਲੂ ਹੀ ਆਏ ਸਨ। ਟਾਵਾਂ-ਟਾਵਾਂ ਉਹਨਾਂ ਬੰਦਿਆਂ ਨੇ ਆਪਣਾ ਕਿੱਤਾ ਸ਼ੁਰੂ ਕੀਤਾ ਸੀ।

—ਜਦ ਤੱਕ ਸਭ ਧਰਮਾਂ ਦੇ ਬੰਦੇ ਇਸ ਨਗਰੀ ਵਿਚ ਨਹੀਂ ਵੱਸਦੇ

ਉਨ੍ਹਾਂ ਵਿਚ ਇਹ ਨਗਰੀ ਸ਼ਹਿਰ ਦਾ ਰੂਪ ਧਾਰਨ ਨਹੀਂ ਲੱਗੀ। ਭਾਈ ਗੁਰਦਾਸ ਦੇ ਵਿਚਾਰ ਸਨ।

ਮੁਸਲਮਾਨ ਵੀ ਏਸ ਨਗਰੀ ਦੇ ਵਸਨੀਕ ਬਣੇ। ਏਥੇ ਮਸੀਤ ਵੀ ਗੁਰੂ ਬਣਾਉਣ ਤਾਂ ਜਾ ਕੇ ਸਾਂਝਾ ਸ਼ਹਿਰ ਬਣੇਗਾਂ। ਅਸੀਂ ਵੀ ਪੰਜਾਬ ਦੇ ਜੰਮਪਲ ਹਾਂ, ਸਾਨੂੰ ਵੀ ਨਵੀਂ ਨਗਰੀ ਨਾਲ ਇਸ਼ਕ ਏ, ਪਰ ਸਾਨੂੰ ਸਿਰ ਲੁਕਾਉਣ ਲਈ ਕੋਈ ਮਾੜੀ ਮੋਟੀ ਝੁੱਗੀ ਤੇ ਚਾਹੀਦੀ ਏ। ਇਕ ਮੁਸਲਮਾਨ ਦਾ ਖਿਆਲ ਸੀ।

—ਜਦ ਤੱਕ ਅਜ਼ਾਨ ਨਾ ਹੋਵੇ, ਨਮਾਜ਼ੀ ਨਮਾਜ਼ ਨਾ ਪੜ੍ਹਨ, ਉਨਾਂ ਚਿਰ ਮੁਸਲਮਾਨ ਕਿੱਦਾਂ ਏਥੇ ਵੱਸੇ? ਦੂਜੇ ਮੁਸਲਮਾਨ ਦੇ ਦਿਲ ਦੀ ਆਵਾਜ਼ ਸੀ।

—ਹਾਂ, ਫਿਰ ਠਾਕਰ ਦੁਆਰਾ ਵੀ ਬਣਨਾ ਜ਼ਰੂਰੀ ਏ, ਤਾਂਹੀਏਂ ਹਿੰਦੂ ਆਪਣਾ ਇਸ਼ਟ ਪੂਜ ਸਕਣਗੇ।

ਜੈਨ ਮੱਤ ਵਾਲੇ ਵੀ ਆਪਣਾ ਮੱਠ ਬਨਾਣਾ ਚਾਹੁੰਦੇ ਹਨ। ਅਸੀਂ ਵੀ ਜ਼ਮੀਨ ਦੀ ਮੰਗ ਕਰਦੇ ਹਾਂ ਸਤਿਗੁਰਾਂ ਕੋਲੋਂ।

—ਨਾਥਾਂ ਨੇ ਵੀ ਡੇਰਾ ਲਾ ਲਿਆ ਏ, ਧੂਣਾ ਬਾਲ ਦਿੱਤਾ ਏ, ਜੋਗੀ ਵੀ ਆਪਣਾ ਅਸਥਾਨ ਚਾਹੁੰਦੇ ਹਨ।

— ਸਾਖ਼ੀਕਾਰ ਆਖਦੇ ਸਨ, ਸਮੂਹ ਧਰਮਾਂ ਦੇ ਇਕੱਠ ਨਾਲ ਸ਼ਹਿਰ ਉੱਸਰਿਆ ਕਰਦੇ ਹਨ। ਸਤਿਗੁਰਾਂ ਨੇ ਮਸਜਿਦ ਵਾਸਤੇ ਜਗ੍ਹਾ ਵੀ ਦੇ ਦਿੱਤੀ ਤੇ ਉਸਾਰੀ ਕਰਨ ਵਾਸਤੇ ਨਾਲ ਦੌਲਤ ਵੀ ਉਹਨਾਂ ਦੀ ਝੋਲੀ ਪਾਈ।

—ਠਾਕੁਰ ਦੁਆਰੇ ਵਾਲੇ ਵੀ ਗੁਰੂ ਘਰ ਤੋਂ ਮਾਇਆ ਦੀਆਂ ਥੈਲੀਆਂ ਲੈ ਕੇ ਆਏ ਤੇ ਉਨ੍ਹਾਂ ਵੀ ਮੰਦਰ ਬਨ੍ਹਾਉਣਾ ਸ਼ੁਰੂ ਕਰ ਦਿੱਤਾ।

—ਕਾਲੀ ਮਾਤਾ ਦਾ ਮੰਦਰ ਕਲਕੱਤੇ ਤੋਂ ਆਏ ਲੋਕਾਂ ਨੇ ਚਾਰ ਰੋੜੇ ਇਕੱਠੇ ਕਰਕੇ ਇਕ ਥੜ੍ਹਾ ਜਿਹਾ ਬਣਾ ਕੇ ਮੰਦਰ ਦੀ ਸਥਾਪਨਾ ਕਰ ਦਿੱਤੀ। ਮੰਦਰ ਬਣਾਉਣ ਤੇ ਸਾਰੀ ਲਾਗਤ ਗੁਰਾਂ ਨੇ ਆਪਣੇ ਜ਼ਿੰਮੇਂ ਲੈ ਲਈ। ਮਸਜਿਦ, ਮੰਦਰ ਤੇ ਠਾਕਰ ਦੁਆਰਾ, ਜੈਨ ਧਰਮ ਦਾ ਆਸ਼ਰਮ ਤੇ ਸੂਫੀ ਲੋਕਾਂ ਦਾ ਡੇਰਾ ਗੁਰਾਂ ਨੇ ਆਪ ਬਣਵਾਇਆ। ਜਿਹੜਾ ਸੁਪਨਾ ਸਤਿਗੁਰਾਂ ਨੇ ਵੇਖਿਆ ਸੀ ਉਹ ਸੱਚਾ ਹੁੰਦੇ ਵੇਖ ਰਹੇ ਸਨ ਸਤਿਗੁਰ।

ਭਾਈ ਗੁਰਦਾਸ ਨੇ ਹੱਥ ਜੋੜੇ ਤੇ ਅਰਜ਼ ਕੀਤੀ, ਹਜ਼ੂਰ ਮੰਦਰ ਤੇ ਬਹੁਤ ਬਣ ਗਏ ਹਨ, ਓਸ ਤਰ੍ਹਾਂ ਵੀ ਪੂਰੇ ਭਾਰਤ ਵਰਸ਼ ਵਿਚ ਮੰਦਰ ਹੀ ਮੰਦਰ ਹਨ ਪਰ ਹਰਿਮੰਦਰ ਇਕ ਵੀ ਨਹੀਂ, ਸਾਨੂੰ ਇਕ ਹਰਿਮੰਦਰ ਬਣਾਉਣਾ ਚਾਹੀਦਾ ਏ।

—ਮੇਰੇ ਮਨ ਦੀ ਗੱਲ ਭਾਈ ਜੀ ਤੁਸਾਂ ਬੁੱਝ ਲਈ ਏ, ਇਹ ਸੁਪਨਾ ਪਹਿਲਾਂ ਮੇਰੇ ਗੁਰੂ ਅਮਰ ਦਾਸ ਨੇ ਵੇਖਿਆ ਸੀ ਤੇ ਫੇਰ ਉਹੋ ਹੀ ਸੁਪਨਾ ਮੈਂ ਆਪ ਵੇਖਿਆ ਤੇ ਹੁਣ ਤੱਕ ਮੈਂ ਉਹੋ ਸੁਪਨਾ ਵੇਖ ਰਿਹਾ ਹਾਂ, ਮੈਂ ਆਪਣਾ ਸੁਪਨਾ ਸਾਕਾਰ ਹੁੰਦਾ ਵੇਖਣਾ ਚਾਹੁੰਦਾ ਹਾਂ। ਫ਼ੁਰਮਾਇਆ ਸਤਿਗੁਰਾਂ। ਟੱਕ ਲੱਗਾ ਹੋਇਆ ਏ, ਤਲਾਅ ਪੁੱਟਿਆ ਜਾ ਰਿਹਾ ਏ। ਹਰਿਮੰਦਰ ਦੀ ਰੂਪ ਰੇਖਾ ਜਦ ਤੁਸੀਂ ਦੱਸ ਹੀ ਦਿੱਤੀ ਤਾਂ ਫੇਰ ਹਰਿਮੰਦਰ ਬਣਨ ਵਿਚ ਕਾਹਦੀ ਦੇਰ ਹੋਵੇਗੀ। ਭਾਈ ਗੁਰਦਾਸ ਅਰਜ਼ ਕਰ ਰਿਹਾ ਸੀ।

—ਸ਼ੋਇਦ ਹਰਿਮੰਦਰ ਸਾਡੀ ਹਯਾਤੀ ਵਿਚ ਨਾ ਬਣ ਸਕੇ।

—ਕਿਉਂ ਸਤਿਗੁਰ ਇਹ ਕੀ ਆਖਿਆ ਜੇ, ਤੁਸੀਂ ਸਮਰੱਥ ਹੋ।

—ਹਰਿਮੰਦਰ ਕਰਤਾਰ ਆਪ ਬਣਾਏਗਾ। ਹਯਾਤੀ ਦੇ ਦਿਨ ਬਹੁਤ ਥੋੜ੍ਹੇ ਹਨ ਤੇ ਇਹ ਕੰਮ ਬਹੁਤ ਲੰਮਾ ਏ। ਸ਼ਬਦ ਸਤਿਗੁਰਾਂ ਦੇ ਸਨ।

—ਦਿਨ ਤੇ ਗਿਣਤੀ ਦੇ ਹੀ ਹਨ, ਪਰ ਆਉਣ ਵਾਲਾ ਗੁਰੂ ਤੁਹਾਡੀ ਇੱਛਾ ਪੂਰੀ ਕਰੇਗਾ, ਇਕ ਜੋਂ ਇਕ ਜੋਤ ਬੱਲਦੀ ਏ ਤੇ ਜੋਤ ਦਾ ਚਮਤਕਾਰ ਲੋਕ ਵੇਖਦੇ ਹਨ।

—ਇਹ ਸਿਹਰਾ ਉਸੇ ਦੇ ਸਿਰ ਬੱਝੇਗਾ, ਪਰ ਮੈਨੂੰ ਡਰ ਏ ਕਿ ਸ਼ਾਇਦ ਮੈਂ ਇਹ ਸੁਪਨਾ ਉਹਨੂੰ ਦੱਸ ਨਾ ਸਕਾਂ, ਬਾਲੜੀ ਉਮਰ ਏ, ਸਾਥੋਂ ਦੁਰੇਡੇ ਬੈਠਾ ਹੋਇਆ ਏ, ਸ਼ਾਇਦ ਮੇਰੇ ਸੁਫਨੇ ਦੀ ਪੂਰਤੀ ਨਾ ਕਰ ਸਕੇ।

—ਕੁਝ ਸੁਪਨਾ ਤਾਂ ਮੈਂ ਵੀ ਵੇਖਿਆ ਏ ਤੇ ਬਾਕੀ ਸੁਪਨਾ ਤੁਸੀਂ ਮੈਨੂੰ ਦੱਸ ਦਿਉ, ਮੈਂ ਇਹਨੂੰ ਸੰਪੂਰਨ ਕਰਵਾਵਾਂਗਾ। ਜਦ ਤੁਹਾਡੀਆਂ ਮਿਹਰਾਂ ਹਨ, ਗੁਰੂ ਦਾ ਕੰਮ ਗੁਰੂ ਆਪ ਕਰਵਾ ਲੈਂਦਾ ਏ, ਅਰਜ਼ ਕੀਤੀ ਭਾਈ ਗੁਰਦਾਸ ਨੇ।

—ਅੱਛਾ, ਤੈਨੂੰ ਦਸ ਦੇਂਦਾ ਹਾਂ, ਗਹੁ ਨਾਲ ਸੁਣ ਲੈ।

—ਹਰਿਮੰਦਰ ਬਣੇਗਾ, ਸਾਰੇ ਜਗ ਵਿਚੋਂ ਨਿਆਰਾ ਹੋਵੇਗਾ, ਮੈਂ,

ਆਪਣੀ ਜਿੰਦ ਜਾਨ ਨਾਲ ਬਣਾਵਾਂਗਾ ਤੁਹਾਡੇ ਸੁਪਨਿਆਂ ਦਾ ਹਰਿਮੰਦਰ, ਮੈਨੂੰ ਤੌਫ਼ੀਕ ਬਖ਼ਸ਼ੋ। ਭਾਈ ਗੁਰਦਾਸ ਆਖ ਕੇ ਹੱਥ ਬੰਨ੍ਹ ਬੈਠਾ। □

## ਬੋਲੇ ਸਤਿਗੁਰੂ

ਲਓ ਸੁਣੋ, ਜਿਹੜਾ ਮੈਂ ਸੁਪਨਾ ਵੇਖਿਆ ਸੀ ਓਸ ਸੁਪਨੇ ਨੂੰ ਮੈਂ ਇਸ ਤਰ੍ਹਾਂ ਸਾਕਾਰ ਵੇਖਣਾ ਚਾਹੁੰਦਾ ਹਾਂ।

—ਮੈਂ ਵੀ ਸੁਚੇਤ ਹੋ ਕੇ ਬੈਠਾ ਹੋਇਆ ਹਾਂ, ਮੇਰਾ ਵੀ ਦਸਮ ਦਵਾਰ ਖੁੱਲ੍ਹਾ ਹੋਇਆ ਏ, ਮੈਂ ਤੁਹਾਡੇ ਹੁਕਮ ਦੀ ਚੰਗੀ ਤਰ੍ਹਾਂ ਪਾਲਣਾ ਕਰਾਂਗਾ।

—ਮੇਰੇ ਸੁਪਨਿਆਂ ਦਾ ਹਰਿਮੰਦਰ ਏਸ ਤਰ੍ਹਾਂ ਦਾ ਹੋਵੇਗਾ। ਸਾਰੇ ਧਰਮਾਂ ਵਾਲੇ ਆਪਣੇ ਦੇਵ ਅਸਥਾਨ ਬਣਾਉਂਦੇ ਹਨ ਤੇ ਉਨ੍ਹਾਂ ਨੂੰ ਸਿ ਫ ਇਕੋ ਹੀ ਬੂਹਾ ਰੱਖਦੇ ਹਨ, ਇਹ ਮਰਿਆਦਾ ਹੀ ਬਣ ਗਈ ਏ, ਅਸੀਂ ਏਸ ਮਰਿਆਦਾ ਨੂੰ ਤੋੜਨਾ ਏ। ਸਾਡਾ ਜਿਹੜਾ ਹਰਿਮੰਦਰ ਬਣੇਗਾ ਉਹਦੇ ਚਾਰ ਦਰਵਾਜ਼ੇ ਹੋਣਗੇ। ਉੱਤਰ, ਦੱਖਣ, ਪੂਰਬ, ਪੱਛਮ। ਚਹੁੰ ਰੁੱਤਾਂ ਦੀ ਖੁਸ਼ਬੂ ਸਾਡੇ ਹਰਿਮੰਦਰ ਵਿਚ ਪ੍ਰਵੇਸ਼ ਕਰੇਗੀ। ਜਦ ਵੀ ਸੂਰਜ ਉਦੇ ਹੋਵੇਗਾ ਉਹਦੀ ਪਹਿਲੀ ਕਿਰਨ ਹਰਿਮੰਦਰ ਵਿਚ ਪਵੇਗੀ ਅਤੇ ਜਦੋਂ ਸੂਰਜ ਡੁੱਬੇਗਾ ਤਾਂ ਉਸਦੀ ਆਖ਼ਰੀ ਕਿਰਨ ਦਾ ਪਰਛਾਵਾਂ ਵੀ ਹਰਿਮੰਦਰ ਵਿਚ ਪ੍ਰਵੇਸ਼ ਕਰੇਗਾ।

ਚਾਰ ਵਰਣਾਂ ਵਿਚੋਂ ਕੋਈ ਵੀ ਜਿਸ ਦਰਵਾਜ਼ੇ ਥਾਣੀਂ ਆਉਣਾ ਚਾਹੇ ਆ ਸਕੇਗਾ, ਉਹਨੂੰ ਕੋਈ ਮੋੜਨ ਵਾਲਾ ਨਹੀਂ। ਹਰ ਕੌਮ, ਹਰ ਫਿਰਕਾ ਏਥੇਮੱਥਾ ਟੇਕ ਸਕੇਗਾ। ਹਰ ਕੌਮ ਦਾ ਇਹ ਹਰਿਮੰਦਰ ਉਹਦਾ ਆਪਣਾ ਹੋਵੇਗਾ। ਇਸ ਹਰਿਮੰਦਰ ਤੇ ਕਿਸੇ ਇਕ ਫ਼ਿਰਕੇ ਜਾਂ ਕੌਮ ਦਾ ਕੋਈ ਹੱਕ ਨਹੀਂ ਹੋਵੇਗਾ ਸਗੋਂ ਇਹ ਹਰਿਮੰਦਰ ਸਭ ਦਾ ਸਾਂਝਾ ਬਣੇਗਾ, ਹਰ ਪੁਰਸ਼ ਆਪਣੇ ਇਸ਼ਟ ਨੂੰ ਏਥੇ ਪੂਜ ਸਕੇਗਾ। ਇਹ ਜਾਇਦਾਦ ਕਿਸੇ ਇਕ ਦੀ ਨਹੀਂ ਬਣੇਗੀ ਸਗੋਂ ਸਾਰੇ ਪੰਜਾਬ ਦੀ ਇਬਾਦਤ-ਗਾਹ ਹੋਵੇਗੀ। ਜੇ ਕੋਈ ਮੁਸਲਮਾਨ ਏਥੇ ਨਮਾਜ਼ ਅਦਾ ਕਰਨੀ ਚਾਹੇ ਤਾਂ ਉਹਨੂੰ ਆਮ ਇਜਾਜ਼ਤ ਹੋਵੇਗੀ।

—ਬਿਲਕੁਲ ਮੈਂ ਵੀ ਇਸੇ ਤਰ੍ਹਾਂ ਦਾ ਸੁਪਨਾ ਵੇਖਿਆ ਏ, ਮੈਂ ਵੀ ਏਸੇ ਤਰ੍ਹਾਂ ਚਾਹੁੰਦਾ ਹਾਂ। ਮਾਲਾ ਦੇ ਮਣਕੇ ਜਦੋਂ ਆਪਸ ਵਿਚ ਰਲ ਜਾਣਗੇ, ਤਾਂ ਫੇਰ ਮਾਲਾ ਤੇ ਤਸਬੀ ਵਿੱਚੋਂ ਫ਼ਰਕ ਮਿਟ ਜਾਇਗਾ ਤੇ ਫਿਰ ਨਵਾਂ ਪੰਜਾਬ ਉੱਭਰੇਗਾ ਏਸੇ ਪੰਜਾਬ ਵਿਚੋਂ।

—ਭਾਈ ਜੀ ਸਾਨੂੰ ਤਸੱਲੀ ਹੋ ਗਈ ਏ ਕਿ ਸਾਡੇ ਸੁਪਨਿਆਂ ਦੀ ਪੂਰਤੀ ਜ਼ਰੂਰ ਤੁਸੀਂ ਕਰਕੇ ਹੀ ਦਮ ਲਵੋਗੇ।

—ਗੁਰੂ ਦੀ ਮਿਹਰ, ਬਖ਼ਸ਼ਸ਼, ਸੱਚਾ ਪਾਤਸ਼ਾਹ ਤੁਹਾਨੂੰ ਬਲ ਬਖ਼ਸ਼ੇ, ਵਾਹਿਗੁਰੂ ਹਿੰਮਤ ਦੇਵੇ, ਜ਼ਰੂਰ ਹਰਿਮੰਦਰ ਤੁਹਾਡੇ ਵਿਚਾਰਾਂ ਦਾ ਬਣੇਗਾ।

—ਹੋਰ ਕੀ ਵੇਖਿਆ ਏ ਤੁਸਾਂ ਸੁਪਨਾ, ਮੈਂ ਸਾਰਾ ਸੁਪਨਾ ਸੁਣਨਾ ਚਾਹੁੰਦਾ ਹਾਂ ?

—ਪਹਿਲੀ ਗੱਲ ਇਹ ਹੈ ਕਿ ਤਲਾਬ ਤਲਾਬ ਨਾ ਰਹੇ ਅੰਮ੍ਰਿਤ ਸਰੋਵਰ ਬਣੇ ਤੇ ਉਹ ਸਾਰੇ ਸ਼ਹਿਰ ਵਿਚੋਂ ਸਭ ਤੋਂ ਨੀਵੀਂ ਜਗ੍ਹਾ ਤੇ ਬਣੇ। ਜਿਹੜਾ ਨਿਵਿਆਂ ਓਸ ਪਾਇਆ, ਨਿਮਰਤਾ ਨੂੰ ਮੁੱਖ ਰੱਖ ਕੇ ਹਰਿਮੰਦਰ ਦੀ ਉਸਾਰੀ ਕੀਤੀ ਜਾਏ, ਸਰੋਵਰ ਜਦ ਵੀ ਸਬਕ ਦੇਵੇ ਤਾਂ ਨਿਮਰਤਾ ਦਾ। ਗੁਰਾਂ ਫਰਮਾਇਆ।

—ਇਹ ਪੰਜੇ ਨਦੀਆਂ ਹੀ ਪਵਿੱਤਰ ਹਨ, ਜੇ ਗੰਗਾ ਤੇ ਜਮਨਾ ਤੇ ਰਿਸ਼ੀ ਤਪ ਕਰਦੇ ਰਹੇ ਤੇ ਉਨ੍ਹਾਂ ਨੇ ਇਨ੍ਹਾਂ ਨਦੀਆਂ ਦੇ ਜਲ ਨੂੰ ਅੰਮ੍ਰਿਤ ਬਣਾ ਦਿੱਤਾ ਤਾਂ ਕੀ ਇਨ੍ਹਾਂ ਪੰਜਾਂ ਨਦੀਆਂ ਦੇ ਕੰਢਿਆਂ ਤੇ ਆਰੀਆ ਲੋਕਾਂ ਨੇ ਖ਼ੇਮੇ ਨਹੀਂ ਸਨ ਗੱਡੇ ? ਕੀ ਇੱਥੇ ਵੇਦਾਂ ਦੀ ਰਚਨਾ ਨਹੀਂ ਸੀ ਹੋਈ ? ਜਦੋਂ ਅਸਾਂ ਹਰਿਮੰਦਰ ਦੀ ਉਸਾਰੀ ਸ਼ੁਰੂ ਕਰ ਦਿੱਤੀ ਤਾਂ ਇਸ ਸਰੋਵਰ ਦਾ ਜਲ ਆਬੇ ਹਯਾਤ ਬਣ ਜਾਵੇਗਾ। ਇਹ ਉਹ ਕੁੰਡ ਏ ਜਿੱਥੇ ਰਾਮਾਇਣ ਕਾਲ ਵੇਲੇ ਅੰਮ੍ਰਿਤ ਦੱਬਿਆ ਗਿਆ ਸੀ। ਉਹ ਅੰਮ੍ਰਿਤ ਅੱਗੇ ਦੇਵਤਿਆਂ ਨੂੰ ਨਸੀਬ ਹੁੰਦਾ ਸੀ ਤੇ ਹੁਣ ਅਸੀਂ ਅੰਮ੍ਰਿਤ ਨੂੰ ਸਾਰੇ ਪੰਜਾਬ ਦੇ ਕੋਨੇ-ਕੋਨੇ ਵਿਚ ਵੰਡ ਦੇਵਾਂਗੇ, ਭਾਈ ਗੁਰਦਾਸ ਨੇ ਸਾਹਿਬਾਂ ਅੱਗੇ ਅਰਦਾਸ ਕੀਤੀ।

—ਕੀ ਇਹ ਵਾਕਈ ਉਹ ਜਗ੍ਹਾ ਏ, ਜਿੱਥੇ ਸ੍ਰੀ ਰਾਮ ਚੰਦਰ ਮੂਰਛਤ ਹੋਏ ਸਨ ਤੇ ਪ੍ਰਭੂ ਭਗਤ ਹਨੂਮਾਨ ਨੇ ਅੰਮ੍ਰਿਤ ਲਿਆ ਕੇ ਸੁਰਜੀਤ ਕੀਤਾ ਸੀ। ਬਚਿਆ ਅੰਮ੍ਰਿਤ ਦਾ ਘੜਾ ਕੀ ਏਥੇ ਈ ਦੱਬਿਆ ਗਿਆ ਸੀ। ਗੁਰਾਂ ਦੇ ਵਿਚਾਰ ਸਨ।

—ਸਤਿਗੁਰ ਜਗ੍ਹਾ ਤੇ ਮੱਲ ਗੁਜ਼ਾਰ ਉਹੋ ਜਾਪਦੀ ਏ, ਅੱਗੇ ਕਰਤਾਰ ਜਾਣੇ।

—ਲਗਨ, ਸੇਵਾ, ਸ਼ਰਧਾ, ਭਗਤੀ ਸੰਗਤ ਹੀ ਸਾਰਾ ਕਾਜ ਸਵਾਰਦੀ ਏ। ਮੇਰੇ ਅੰਦਰ ਹਰਿਮੰਦਰ ਬਾਰੇ ਅਜੇ ਹੋਰ ਵੀ ਵਿਚਾਰ ਹਨ। ਉਨ੍ਹਾਂ ਨੂੰ ਵੀ ਸਿਮਰਨ ਕਰ ਲੈ, ਤਾਂ ਜੋ ਹਰਿਮੰਦਰ ਬਾਰੇ ਕੋਈ ਕਸਰ ਨਾ ਰਹੇ। ਗੁਰਾਂ ਨੇ ਫਰਮਾਇਆ।

—ਸਤਿਗੁਰ ਦੇਵਤੇ ਵੀ, ਰਾਤ-ਬਰਾਤੇ ਇੱਥੇ ਇਸ਼ਨਾਨ ਕਰਨ ਆਇਆ ਕਰਣਗੇ। ਇੱਥੇ ਹੀ ਕਾਂ ਹੰਸ ਬਣਨਗੇ, ਤੇ ਇਥੇ ਹੀ ਕੋੜ੍ਹ ਕੱਟਿਆ ਜਾਏਗਾ ਰੋਗੀਆਂ ਦਾ। ਇਸ਼ਨਾਨ ਕਰਕੇ ਜੋਧੇ ਸਿਰਲੱਥ ਬਣ ਜਾਣਗੇ। ਹਕੂਮਤ ਵੀ ਕੰਬੇਗੀ। ਏਸ ਧੂਣੇ ਦੀ ਬਿਭੂਤ ਲੈ ਕੇ ਲੋਕ ਆਪਣਾ ਜੀਵਨ ਸਵਰਗ ਬਣਾਉਣਗੇ। ਮੈਨੂੰ ਵਿਸ਼ਵਾਸ ਏ ਸਤਿਗੁਰ, ਇਹ ਇਕ ਚਮਤਕਾਰ ਹੀ ਹੋਵੇਗਾ। ਇਹੋ ਜਿਹਾ ਮੰਦਰ ਨਾ ਮਾਤ ਲੋਕ ਵਿਚ ਹੋਵੇਗਾ ਤੇ ਨਾ ਹੀ ਦੇਵ ਲੋਕ ਵਿਚ। ਵੀਰਤਾ ਦੀ ਸ਼ਕਤੀ ਏਜੇ ਅੰਮ੍ਰਿਤ ਕੁੰਡ ਵਿਚੋਂ ਪੈਦਾ ਹੋਵੇਗੀ। ਨਵੀਂ ਕੌਮ ਦੇ ਜਜ਼ਬੇ ਏਸੇ ਹਰਿਮੰਦਰ ਦੀ ਸਰਦਲ ਤੇ ਸਿਰ ਝੁਕਾਇਆਂ ਫੁੱਟਣਗੇ। ਸਾਰੇ ਦੇਸ਼ ਦੀਆਂ ਨਜ਼ਰਾਂ ਪੰਜਾਬ ਤੇ ਗੱਡੀਆਂ ਜਾਣਗੀਆਂ। ਨਵੀਂ ਸੇਧ ਦੇਵੇਗਾ ਇਹ ਹਰਿਮੰਦਰ ਸਾਰੀ ਸ੍ਰਿਸ਼ਟੀ ਨੂੰ। ਭਾਈ ਗੁਰਦਾਸ ਆਪਣੇ ਹਿਰਦੇ ਦੀ ਗੱਲ ਦੱਸ ਰਿਹਾ ਸੀ।

—ਭਾਈ ਗੁਰਦਾਸ, ਜੋ ਮੈਂ ਸੋਚਿਆ ਸੀ ਤੂੰ ਤੇ ਉਹਦੇ ਤੋਂ ਵੀ ਛੜੱਪਾ ਮਾਰ ਕੇ ਅੱਗੇ ਲੰਘ ਗਿਆ ਏਂ। ਸਾਥੋਂ ਸਾਡੇ ਸੇਵਕ ਬਲਵਾਨ ਹੋਣਗੇ। ਤੁਹਾਡੇ ਹੁੰਦਿਆਂ ਹੁਣ ਸਾਨੂੰ ਕੋਈ ਫ਼ਿਕਰ ਨਹੀਂ। ਕਰਨ ਕਾਰਨ ਆਪ ਸਮਰੱਥ। □

## ਗੁਰ-ਵਾਕ

—ਰੁਪਈਆ ਸੱਤ ਸੌ, ਸਿੱਕਾ ਅਕਬਰੀ ਢੇਰੀ ਕਰਕੇ ਇਹ ਜ਼ਮੀਨ ਖ਼ਰੀਦੀ ਏ, ਗਿੱਲ ਵਾਲੀ ਤੇ ਪਿੰਡ ਸੁਲਤਾਨ ਦੇ ਚੋਧਰੀਆਂ ਤੋਂ। ਭਾਵੇਂ ਜੰਗਲ ਬੀਆਬਾਨ ਏ, ਦਰਖ਼ਤਾਂ ਦੇ ਝੁੰਡ ਹੀ ਝੁੰਡ ਹਨ, ਪਰ ਏਥੇ ਆਲ੍ਹਾ ਕਿਸਮ ਦੇ ਬਾਗ਼ ਲੱਗਣਗੇ। ਜੋ ਕਸ਼ਮੀਰ ਵਿਚ ਫੱਲ ਹੁੰਦੇ ਹਨ, ਉਹ ਤੁਸੀਂ ਏਥੇ ਹੀ ਉਗਾ ਸਕੋਗੇ। ਬਾਗਾਂ ਦਾ ਖ਼ਾਸ ਖਿਆਲ ਰੱਖਣਾ। ਇਹ ਸਿਹਤ ਲਈ ਬਹੁਤ ਜ਼ਰੂਰੀ ਏ, ਇਕ ਖ਼ੂਬਸੂਰਤੀ ਦੀ ਖ਼ੂਬਸੂਰਤੀ ਤੇ ਦੂਜਾ ਫਲਾਂ ਦਾ ਰਸ ਪੀਵੋ, ਕਿਸੇ ਦੀ ਮੁਥਾਜੀ ਕਰਨ ਦੀ ਲੋੜ ਨਾ ਪਵੇ। ਗੁਰਾਂ ਦੇ ਬਚਨ ਸਨ।

—ਗੁਰੂ ਦੇਵ, ਅੰਗਦ ਦੇਵ ਜੀ ਦੇ ਅੰਗੂਠੇ ਤੇ ਜਿਹੜਾ ਜ਼ਖ਼ਮ ਲਾਇਲਾਜ਼ ਹੋ ਗਿਆ ਸੀ, ਇਥੋਂ ਹੀ ਬੂਟੀ ਲੱਭ ਕੇ ਖਰੀ ਸੀ ਤਾਂ ਆਰਾਮ ਆਇਆ ਸੀ।

—ਤਾਂ ਤੇ ਫੇਰ ਬੂਟੀਆਂ ਦੀ ਵੀ ਤਲਾਸ਼ ਕਰ ਲੈਣੀ ਚਾਹੀਦੀ ਏ, ਜੇ ਭੰਡਾਰ ਮਿਲ ਜਾਏ ਤੇ ਉਹਨੂੰ ਵੀ ਸੁਰੱਖਿਅਤ ਕਰ ਲੈਣਾ ਚਾਹੀਦਾ ਏ।

—ਗੁਣਕਾਰੀ ਚੀਜ਼ਾਂ ਨੂੰ ਸੰਭਾਲ ਕੇ ਰੱਖਣਾ ਹੀ ਅਕਲਮੰਦੀ ਏ।

ਗੁਰਦਾਸ ਨੇ ਇਕ ਅਰਜ਼ ਹੋਰ ਕੀਤੀ—ਤਲਾਅ ਤੇ ਪੁੱਟਿਆ ਗਿਆ ਏ, ਇਥੇ ਵੀ ਕਈ ਨਾਯਾਬ ਵਸਤੂਆਂ ਨਿਕਲ ਰਹੀਆਂ ਹਨ।

—ਜ਼ਰੂਰ ਨਿਕਲਣਗੀਆਂ, ਕਿਸੇ ਵੇਲੇ ਰਾਜਧਾਨੀ ਸੀ।

ਰਾਮਾਇਣ ਕਾਲ ਵੇਲੇ ਇਹ ਧਰਤੀ ਪਵਿੱਤਰ ਮੰਨੀ ਜਾਂਦੀ ਸੀ। ਸੀਤਾ ਬਨਵਾਸ ਵਾਲੀ ਜਗ੍ਹਾ ਇਥੋਂ ਦੂਰ ਹੀ ਕਿੰਨੀ ਕੁ ਏ। ਇਥੇ ਹੀ ਬਾਲਮੀਕ ਰਿਸ਼ੀ ਆਇਆ ਜਾਇਆ ਕਰਦੇ ਸਨ। ਇਸੇ ਜੂਹ ਵਿਚ ਹੀ ਤੇ ਬਾਲਮੀਕ ਦੀ ਕੁਟੀਆ ਸੀ, ਗੁਰਾਂ ਨੇ ਫਰਮਾਇਆ।

—ਇਤਿਹਾਸਕ ਤੱਥ ਹਨ ਏਸ ਧਰਤੀ ਦੀ ਨਾਭੀ ਵਿਚ।

ਇਹ ਕਲਿਯੁਗ ਦਾ ਪਹਿਰਾ ਏ। ਪੁਰਖਾ, ਕਲਯੁਗ ਦੇ ਲੋਕਾਂ ਦੀਆਂ, ਆਰਜਾਵਾਂ ਛੋਟੀਆਂ ਹੋਣਗੀਆਂ ਤੇ ਬੁੱਧੀ ਮੋਟੀ। ਸੋ, ਐਸਾ ਤੀਰਥ ਬਣੇ ਜਿੱਥੇ ਥੋੜੇ ਚਿਰ ਵਿਚ ਹੀ ਜੀਵਨ ਰਾਹ, ਬਿਬੇਕ ਬੁੱਧੀ ਮਿਲੇ। ਗੁਰੂ ਮਹੱਲ ਤੇ ਬਣ ਹੀ ਚੁੱਕੇ ਹਨ, ਹੁਣ ਸ਼ੀਸ਼ ਮਹੱਲ ਵੀ ਬਣਨੇ ਚਾਹੀਦੇ ਹਨ। ਕਲਾਨੌਰ, ਕਸੂਰ, ਪੱਟੀ ਤੇ ਲਾਹੌਰ ਤੋਂ ਕਾਰੀਗਰਾਂ ਨੂੰ ਸੱਦਿਆ ਜਾਏ ਤੇ ਏਸ ਨਗਰੀ ਨੂੰ ਇਨ੍ਹਾਂ ਮੋਤੀਆਂ ਨਾਲ ਜੋੜਿਆ ਜਾਏ। ਗੁਰੂ ਘਰ ਉਨ੍ਹਾਂ ਦੀ ਸਹਾਇਤਾ ਕਰੇ, ਤਾਂ ਜੋ ਬਵੰਜਾ ਕਿੱਤਿਆਂ ਦੇ ਲੋਕ ਇਥੇ ਆਬਾਦ ਹੋ ਸਕਣ।

—ਹਰਿਮੰਦਰ ਜਿਸ ਤਰ੍ਹਾਂ ਦਾ ਤੁਸਾਂ ਫਰਮਾਇਆ ਏ ਅਸਾਂ ਸਮਝ ਲਿਆ ਏ, ਹੋਰ ਹਦਾਇਤਾਂ ਕੀ ਹਨ?

—ਤਲਾਬ ਵਿਚ ਹਰਿਮੰਦਰ ਏਸ ਤਰ੍ਹਾਂ ਜਾਪੇ ਜਿਸ ਤਰ੍ਹਾਂ ਕਮਲ ਫੁੱਲ ਤਲਾਬ ਵਿਚ। ਜਿਸ ਤਰ੍ਹਾਂ ਸਵਰਨ ਦੀ ਮੁੰਦਰੀ ਵਿਚ ਹੀਰਾ ਜੜਿਆ ਹੋਵੇ। ਹਰਿਮੰਦਰ ਆਪਣੀ ਮਿਸਾਲ ਆਪ ਹੋਵੇ, ਕਲਿਜੁਗ ਲਈ ਇਹ ਬਹੁਤ ਵੱਡਾ ਤੀਰਥ ਏ।

ਜਦ ਤਲਾਅ ਬਣ ਗਿਆ ਤਾਂ ਗੁਰੂ ਰਾਮ ਦਾਸ ਨੇ ਅਕਾਲ ਪੁਰਖ ਅੱਗੇ ਅਰਦਾਸ ਕੀਤੀ—ਏਸ ਨਗਰੀ ਨੂੰ ਵਸਾਉਣਾ ਤੇ ਹਰਿਮੰਦਰ ਨੂੰ ਪਰਗਟ ਕਰਨਾ ਵਾਹਿਗੁਰੂ ਤੇਰੇ ਹੀ ਹੱਥ ਏ, ਅਸੀਂ ਨਿਮਾਣੇ ਕਾਹਦੇ ਜੋਗੇ ਹਾਂ। ਚੰਗਾ ਅਸੀਂ ਹੁਣ ਚੱਲੇ ਗੋਇੰਦਵਾਲ, ਬਾਕੀ ਦਾ ਕੰਮ ਤੁਹਾਡੇ ਜ਼ਿੰਮੇ।

ਤਲਾਅ ਬਣ ਰਿਹਾ ਸੀ, ਸੇਵਾ ਲੱਗੀ ਹੋਈ ਸੀ, ਸਗੋਂ ਸ਼ਰਧਾ ਉਮਡ-ਉਮਡ ਪੈਂਦੀ ਸੀ ਤੇ ਸਤਿਗੁਰ ਬਾਣੀ ਉਚਾਰ ਰਹੇ ਸਨ।

ਸੰਤਾਂ ਦੇ ਕਾਰਜਿ ਆਪ ਖਲੋਇਆ
ਹਰਿ ਕੰਮ ਕਰਾਵਣਿ ਆਇਆ ਰਾਮ ।
ਧਰਤਿ ਸੁਹਾਵੀ, ਤਾਲੁ ਸੁਹਾਵਾ ।
ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ।
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ,
ਸਗਲ ਮਨੋਰਥ ਪੂਰੇ ॥
ਜੈ ਜੈਕਾਰ ਭਇਆ ਜਗ ਅੰਤਰਿ, ਲਾਥੇ ਸਗਲ ਵਿਸੂਰੇ ॥
ਪੂਰਨ ਪੁਰਖ ਅਚੁਤ ਅਬਿਨਾਸੀ, ਜਸੁ ਵੇਦ ਪੁਰਾਣੀ ਗਾਇਆ ।
ਅਪਨਾ ਬਿਰਦ ਰਖਿਆ ਪਰਮੇਸਰਿ, ਨਾਨਕ ਨਾਮ ਧਿਆਇਆ ॥੧॥

ਇਹ ਸ਼ਬਦ ਸਤਿਗੁਰਾਂ ਨੇ ਓਦੋਂ ਉਚਾਰਿਆ ਸੀ ਜਦ ਉਨ੍ਹਾਂ ਨੂੰ ਪੂਰਨ ਵਿਸ਼ਵਾਸ ਹੋ ਗਿਆ ਸੀ ਕਿ ਹੁਣ ਹਰਿਮੰਦਰ ਬਣ ਜਾਏਗਾ । ਕਾਰ ਸੇਵਾ ਵਿਚ ਕੰਮ ਕਰ ਰਹੇ ਸ਼ਰਧਾਲੂਆਂ ਵਿਚ ਕੋਈ ਨੂਰਾਨੀ ਜੋਤ ਕੰਮ ਕਰ ਰਹੀ ਸੀ । ਇਸ ਲਈ ਸ਼ੁਕਰਾਨੇ ਦੇ ਤੌਰ ਤੇ ਗੁਰਾਂ ਨੇ ਫਰਮਾਇਆ ਸੀ ।

ਏਸ ਨਗਰੀ ਦਾ ਨਾਂ ਵੀ ਬਦਲੇਗਾ, ਸਰੋਵਰ ਦੇ ਨਾ ਨਾਲ ਨਗਰੀ ਵੀ ਪੂਜੀ ਜਾਏਗੀ । ਜਦ ਜਲ ਪਿਆ, ਤੇ ਓਸ ਤਲਾਅ ਨੂੰ ਅੰਮ੍ਰਿਤ ਦਾ ਤਲਾਅ ਆਖਿਆ, ਪਰ ਭਾਈ ਗੁਰਦਾਸ ਉਹਨੂੰ ਅੰਮ੍ਰਿਤ ਦਾ ਸਰ ਆਖਦੇ ਸਨ । ਏਸ ਲਈ ਏਸ਼ ਨਗਰੀ ਨੂੰ ਅੰਮ੍ਰਿਤਸਰ ਆਖਣ ਲੱਗ ਪਏ । ਰੁਮਕ-ਰੁਮਕ ਚਲੇ ਸੀਤਲ ਪੌਣ, ਨਾ ਠੰਢ ਲਗੇ ਨਾ ਗਰਮੀ, ਮਨ ਸੀਤਲ, ਬੁੱਧੀ ਨਿਰਮਲ । □

## ਬਾਬਾ ਸਿਰੀ ਚੰਦ ਜੀ

ਉਦਾਸੀ ਸੰਤਾਂ ਨੇ ਵੀ ਪੰਜਾਬ ਵਿਚ ਆਪਣੇ ਚੰਗੇ ਡੇਰੇ ਬਣਾ ਲਏ ਸਨ । ਚੰਗੀ ਸਿੱਖੀ ਸੇਵਕੀ, ਤੇ ਧੂਣਿਆਂ ਦੇ ਪੁਜਾਰੀ ਤੇ ਸ਼ਰਧਾਲੂ ਪੈਦਾ ਹੋ ਗਏ ਸਨ । ਬਾਬੇ ਸਿਰੀ ਚੰਦ ਦੇ ਵੀ ਘੱਟ ਸ਼ਰਧਾਲੂ ਨਹੀਂ ਸਨ । ਸਿੱਖੀ ਦੇ ਨਾਲ-ਨਾਲ ਉਦਾਸੀ ਮੱਤ ਦਾ ਪ੍ਰਚਾਰ ਵੀ ਸਾਂਵਾਂ ਹੀ ਸੀ, ਸਿੱਖ ਗੁਰੂ ਆਸਣਾਂ ਤੇ ਬੈਠਣ ਲੱਗ ਪਏ ਸਨ ਤੇ ਉਦਾਸੀ ਅਜੇ ਵੀ ਧੂਣਿਆਂ ਦੇ ਮੁੱਢ ਬਹਿੰਦੇ । ਧੂਣੇ ਦੀ ਪੂਜਾ ਕੁਝ ਤੇ ਨਾਥਾਂ ਕਰਵਾ ਲਈ ਸੀ ਤੇ ਰਹਿੰਦੀ ਖੂੰਹਦੀ ਕਸਰ ਬਾਬਾ ਸਿਰੀ ਚੰਦ ਨੇ ਪੂਰੀ ਕਰ ਲਈ ਸੀ । ਸਿੱਖ ਮਰਿਆਦਾ ਤੇ ਉਦਾਸੀ ਮਰਿਆਦਾ ਆਪਸ ਵਿਚ ਗਲਵਕੜੀ ਪਾਉਂਦੀਆਂ ਸਨ । ਉਦਾਸੀ ਗੁਰੂਆਂ ਦੇ ਮੱਤ ਤੋਂ ਕੁਝ ਵੱਖਰੇ ਨਹੀਂ ਸਨ, ਸਿਰਫ

ਰਹਿਣ ਸਹਿਣ ਤੇ ਪੂਜਾ ਦਾ ਢੰਗ ਹੀ ਵੱਖਰਾ ਸੀ। ਬਾਣੀ ਉਹੋ, ਵਿਚਾਰ ਉਹੋ, ਕਿਰਿਆ ਉਹੋ, ਸੰਗਤ ਤੇ ਪੰਗਤ ਦੀ ਰੀਤ ਉੱਥੇ ਵੀ ਚੱਲਦੀ, ਪਿਤਾ ਤੇ ਪੁੱਤ ਵਿਚ ਫ਼ਰਕ ਤੇ ਜ਼ਰੂਰ ਸੀ, ਆਖਰ ਲਹੂ ਦਾ ਰਿਸ਼ਤਾ ਸੀ, ਕਿਤੇ ਨਾ ਕਿਤੇ ਤਾਂ ਜੋਸ਼ ਮਾਰ ਜਾਂਦਾ, ਭਾਵੇਂ ਰਾਹ ਕਿੰਨੇ ਵੀ ਵੱਖ ਹੁੰਦੇ, ਡੰਡੀਆਂ ਘੁੰਮਦੀਆਂ-ਫਿਰਦੀਆਂ ਕਿਤੇ ਨਾ ਕਿਤੇ, ਕਿਸੇ ਨਾ ਕਿਸੇ ਮੋੜ ਤੇ ਆਣ ਮਿਲਦੀਆਂ। ਬਾਬਾ ਸਿਰੀ ਚੰਦ ਦਾ ਸੰਗਤਾਂ ਪੂਰਾ ਆਦਰ ਤੇ ਸਤਿਕਾਰ ਕਰਦੀਆਂ ਸਨ।

ਬਾਬਾ ਸਿਰੀ ਚੰਦ ਬਜ਼ੁਰਗ ਹੋ ਚੁੱਕੇ ਸਨ। ਧੂਣੇ ਸਾਹਮਣੇ ਬੈਠ ਬੈਠ ਕੇ ਸਰੀਰ ਨੂੰ ਬਹੁਤ ਕਸ਼ਟ ਦੇ ਚੁੱਕੇ ਸਨ। ਜਿੰਨਾਂ ਸਰੀਰ ਸੁੱਕ ਚੁੱਕਾ ਸੀ, ਉਨੀਂ ਹੀ ਆਤਮਾ ਬਲਵਾਨ ਹੋ ਚੁੱਕੀ ਸੀ। ਸਾਰਾ ਪੰਜਾਬ ਬਾਬਾ ਸਿਰੀ ਚੰਦ ਦੇ ਚਰਨ ਪੂਜਦਾ ਸੀ। ਪੰਜਾਬ ਕਈਆਂ ਧਾਰਮਿਕ ਲਹਿਰਾਂ ਵਿਚ ਵੰਡਿਆ ਹੋਇਆ ਸੀ। ਨਾਥਾਂ ਦੇ ਵੀ ਬੜੇ ਗੜ੍ਹ ਸਨ। ਉਨ੍ਹਾਂ ਵੀ ਪੰਜਾਬ ਦੇ ਕੰਨਾਂ ਵਿਚ ਮੁੰਦਰਾਂ ਪਾਈਆਂ ਹੋਈਆਂ ਸਨ। ਹਿੰਦੂਆਂ ਦੇ ਘੜਿਆਲ ਜਦੋਂ ਮੰਦਰਾਂ ਵਿਚ ਵੱਜਦੇ ਤਾਂ ਲੋਕ ਨੰਗੇ ਪੈਰੀਂ ਠਾਕੁਰਦੁਆਰੇ ਨੂੰ ਨੱਸ ਉੱਠਦੇ, ਮੁਸਲਮਾਨਾਂ ਨੇ ਵੀ ਪੰਜਾਬ ਦੀ ਧਰਤੀ ਵਿਚ ਆਪਣਾ ਦਾਣਾ ਸੁੱਟਿਆ ਹੋਇਆ ਸੀ, ਉਸ ਵੀ ਤੇ ਆਖਰ ਪੁੰਗਰਨਾ ਸੀ। ਸੰਸਾਰ ਦੁਖੀ ਏ ਤੇ ਜੋ ਦੁਖੀ ਹੋਵੇਗਾ ਉਹ ਤੇ ਥਾਂ ਥਾਂ ਮੱਥਾ ਟੇਕੇਗਾ ਹੀ ਨਾ। ਮਾਝੇ ਵਿਚ ਤੇ ਲੋਕ ਬਾਣੀ ਤੇ ਈਮਾਨ ਲੈ ਹੀ ਆਏ ਸਨ। ਸੌ ਦਾਰੂ ਤੇ ਇਕ ਦਵਾ ਬਾਣੀ।

ਹੌਲੀ-ਹੌਲੀ ਬਾਣੀ ਲੋਕਾਂ ਦੇ ਹਿਰਦਿਆਂ ਵਿਚ ਵਾਸ ਕਰ ਰਹੀ ਸੀ। ਬਾਣੀ ਨੇ ਝੁੱਗੀਆਂ ਵਿਚੋਂ ਨਿਕਲ ਕੇ ਹੁਣ ਮਹੱਲਾਂ ਦੇ ਦਰਵਾਜ਼ੇ ਜਾ ਖੜਕਾਏ ਸਨ। ਘੋੜਿਆਂ ਵਾਲੇ ਵੀ ਹੁਣ ਗੁਰੂ ਦਰਬਾਰ ਵਿਚ ਆਣ ਲੱਗ ਪਏ ਸਨ। ਭਗਤੀ ਲਹਿਰ ਆਪਣਾ ਰੰਗ ਵਿਖਾ ਰਹੀ ਸੀ।

ਗੋਇੰਦਵਾਲ, ਅੰਮ੍ਰਿਤਸਰ, ਖਡੂਰ ਸਾਹਿਬ ਤੇ ਕਰਤਾਰਪੁਰ ਦੇ ਡੇਰਿਆਂ ਵਿਚੋਂ ਛੈਣਿਆਂ ਦੀ ਆਵਾਜ਼ ਵਾਂਗੂੰ ਬਾਣੀ ਦੀ ਸਦਾ ਗੂੰਜਦੀ ਤੇ ਲੋਕ ਮਤਵਾਲੇ ਹੋਏ ਦੀਵਾਨ ਵੱਲ ਦੌੜਦੇ। ਇਕ ਕਸ਼ਿਸ਼ ਸੀ, ਇਕ ਸੋਜ਼ ਸੀ, ਲੋਕ ਚੁੰਬਕ ਵਾਂਗੂੰ ਆਪੇ ਹੀ ਖਿੱਚੇ ਜਾ ਰਹੇ ਸਨ।

—ਗੋਇੰਦਵਾਲ ਇਕ ਗੜ੍ਹ ਬਣ ਚੁੱਕਾ ਸੀ। ਕਾਫਲੇ ਆਉਂਦੇ, ਕਾਫ਼ਲੇ ਚਲੇ ਜਾਂਦੇ, ਪਰ ਬਾਣੀ ਦਾ ਪ੍ਰਸ਼ਾਦ ਨਾਲ ਲੈ ਕੇ ਜਾਂਦੇ। ਬਾਣੀ ਦਾ

ਆਨੰਦ ਹੁਣ ਦਰ-ਦਰ ਫੈਲ ਰਿਹਾ ਸੀ, ਘੇਰਾ ਚੌੜਾ ਹੋ ਰਿਹਾ ਸੀ। ਗੁਰਾਂ ਦੀ ਸਰਦਲ ਤੇ ਹੁਣ ਅੱਧਾ ਪੰਜਾਬ ਮੱਥਾ ਟੇਕਣ ਲੱਗ ਪਿਆ ਸੀ। ਬਾਣੀ ਦੀ ਛਾਪ ਥਾਂ ਥਾਂ ਲੱਗ ਰਹੀ ਸੀ। ਧੂਣੇ ਦੇ ਭਗਵਾਨ, ਧੂਣੇ ਦੇ ਰਾਖੇ, ਧੂਣੈ ਦੇ ਪੁਜਾਰੀ, ਧੂਣੇ ਦੇ ਉਪਾਸ਼ਕ, ਧੂਣੇ ਤੋਂ ਉੱਠੇ ਤੇ ਦੁਨੀਆਂ ਵੇਖਣ ਚੱਲੇ।

ਪਹਿਲਾਂ ਆਪਣੇ ਸ਼ਰਧਾਲੂਆਂ ਨੂੰ ਖ਼ਬਰਾਂ ਭੇਜ ਦਿੱਤੀਆਂ, ਆਪਣੇ ਟੱਬਰ-ਟੀਰ ਦੀ ਖ਼ਬਰ ਲੈਣੀ ਵੀ ਜ਼ਰੂਰੀ ਸੀ, ਆਪਣੇ ਪੁੱਤ ਪੋਤਰਿਆਂ ਦਾ ਹਾਲ-ਚਾਲ ਪੁੱਛ ਲਈਏ। ਸਿਰੀ ਚੰਦ ਦਾ ਖਿਆਲ ਸੀ।

ਡੇਰਾ ਤੁਰਿਆ ਉਦਾਸੀਆਂ ਦਾ ਤੇ ਨਾਲ ਤੁਰੇ ਉਦਾਸੀ ਸੰਤ, ਪਹਿਲਾਂ ਗੋਇੰਦਵਾਲ ਪੁੱਜੇ, ਜਦ ਪਤਾ ਲੱਗਾ ਗੁਰੂ ਨਵੀਂ ਨਗਰੀ ਵਸਾ ਰਹੇ ਹਨ ਤਾਂ ਉਧਰ ਦਾ ਰੁਖ ਕਰ ਲਿਆ। ਸੰਤਾਂ ਦੀ ਟੋਲੀ ਰਾਹ ਪੈ ਗਈ ਰਾਮਦਾਸਪੁਰੇ ਵੱਲ। ਬਾਹਰਵਾਰ ਹੀ ਡੇਰੇ ਲਾ ਲਏ ਦਿੱਤੇ, ਧੂਣਿਆਂ ਦਾ ਇਕ ਨਗਰ ਵੱਸ ਗਿਆ, ਖ਼ਬਰ ਗੁਰੂ ਘਰ ਤੱਕ ਵੀ ਪੁੱਜ ਗਈ। ਲੰਗਰ ਦੀ ਰਸਦ ਗੁਰੂ ਮਹਾਰਾਜ ਨੇ ਸੇਵਕਾਂ ਦੇ ਹੱਥ ਭੇਜੀ।

—ਕੌਣ ਸ਼ਰਧਾਲੂ ਆਏ ਹਨ, ਏਨੀ ਰਸਦ ਕਿਨ੍ਹੇਂ ਭੇਜੀ ਏ, ਸਾਨੂੰ ਕੀ ਲੋੜ ਏ, ਏਨੀ ਰਸਦ ਦੀ। ਬਾਬਾ ਸਿਰੀ ਚੰਦ ਨੇ ਫਰਮਾਇਆ।

—ਸਤਿਗੁਰ ਲੱਕੜਾਂ ਵੀ ਆ ਗਈਆਂ ਹਨ ਧੂਣੇ ਲਈ, ਗੁਰੂ ਰਾਮ ਦਾਸ ਦੇ ਸੇਵਕ ਲੈ ਕੇ ਆਏ ਹਨ, ਇਕ ਉਦਾਸੀ ਨੇ ਅਰਜ਼ ਕੀਤੀ।

—ਤਾਂ ਅਜੇ ਸਾਡਾ ਸਾਕ ਨਹੀਂ ਟੁੱਟਾ, ਰਿਸ਼ਤੇਦਾਰੀ ਅਜੇ ਸਾਡੀ ਬਾਕੀ ਏ, ਲਹੂ ਜੋਸ਼ ਮਾਰਦਾ ਏ. ਲਗਰਾਂ ਭਾਵੇਂ ਕਿੰਨੀਆਂ ਬਲਵਾਨ ਹੋ ਜਾਣ, ਜਿਸ ਮੁੱਢ ਦਾ ਖਿਆਲ ਰੱਖਿਆ ਏ, ਉਹਦੀਆਂ ਜੜ੍ਹਾਂ ਮਜ਼ਬੂਤ ਹਨ।

—ਗੁਰੂ ਦੀ ਸ਼ੋਭਾ, ਉਪਮਾ ਦੀ ਖੁਸ਼ਬੋ ਫੈਲ ਰਹੀ ਹੈ। ਸਾਡਾ ਚਿੱਤ ਕੀਤਾ, ਅਸੀਂ ਵੀ ਨਵੀਂ ਨਗਰੀ ਵੇਖ ਆਈਏ, ਧੂਣੇ ਤੇ ਸਾਡਾ ਜਲਾਲ ਏ, ਆਸਣ ਤੇ ਗੁਰੂ ਰਾਮ ਦਾਸ ਦਾ ਜਲਾਲ ਵੀ ਵੇਖ ਆਈਏ। ਪਿਤਾ ਜੀ ਨੇ ਇਕ ਬਿਰਛ ਲਾਇਆ ਸੀ, ਕਿੰਨਾ ਕੁ ਸੰਘਣਾ ਹੋ ਗਿਆ ਏ ਤੇ ਕਿੰਨੀ ਕੁ ਛਾਂ ਦਿੰਦਾ ਏ, ਕਿੰਨੇ ਕੁ ਹਿਰਦੇ ਠਾਰਦਾ ਏ, ਮਾਲਾ ਦੇ ਮਣਕੇ ਹੱਥਾਂ ਵਿਚ ਖੇਡਣ ਲੱਗ ਪਏ ਹਨ ਕਿ ਨਹੀਂ ? ਪਿਤਾ ਜੀ ਨੇ ਪੂਰਨੇ ਪਾਏ ਸਨ, ਕੀ ਹੁਣ ਪਗਡੰਡੀਆਂ ਬਣ ਗਈਆਂ ਹਨ ਕਿ ਨਹੀਂ ? ਕੱਚਿਆਂ ਕੋਠਿਆਂ ਨੇ ਸ਼ੀਸ਼ ਮਹੱਲ ਦਾ ਰੂਪ ਧਾਰਿਆ ਏ ਜਾਂ ਅਜੇ ਕੁਝ ਕਸਰ ਬਾਕੀ ਏ ? ਬੋਹੜ ਥੱਲਿਓਂ ਉੱਗਣ ਵਾਲਾ ਬੂਟਾ ਅਜੇ ਬੋਹੜ ਥੱਲੇ ਹੀ ਸਾਹ ਵਰੋਲਦਾ

ਏ ਕਿ ਉਸ ਕੱਦ ਕੱਢ ਲਿਆ ਏ। ਕੀ ਉਹ ਬੋਹੜ ਦੇ ਸਿਰ ਤੋਂ ਉੱਚਾ ਹੋਇਆ ਕਿ ਅਜੇ ਹੋਰ ਪਾਣੀ ਦੇਣ ਦੀ ਲੋੜ ਏ? ਕੀ ਪਿਤਾ ਜੀ ਦੀ ਬਾਣੀ ਦਾ ਵਿਰਸਾ ਸੰਭਾਲਿਆ ਜਾ ਰਿਹਾ ਏ? ਕਿਤੇ ਬਿਆਸਾ ਰੋੜ੍ਹ ਕੇ ਆਪਣੇ ਨਾਲ ਤੇ ਨਹੀਂ ਲੈ ਗਈ। ਅਸੀਂ ਵੇਖਣ ਆਏ ਹਾਂ, ਆਪਣੇ ਪੁਰਾਣੇ ਵਿਰਸੇ ਨੂੰ, ਬਾਬਾ ਸਿਰੀ ਚੰਦ ਏਸ ਤਰ੍ਹਾਂ ਸੋਚ ਰਹੇ ਸਨ।

—ਗੁਰਾਂ ਦੇ ਬੂਹੇ ਹਮੇਸ਼ਾ ਖੁੱਲ੍ਹੇ ਹਨ, ਜਦੋਂ ਜੀਅ ਆਵੇ, ਗੁਰੂ ਜੀ ਤੁਹਾਡੇ ਦਰਸ਼ਨ ਦੇ ਬੜੇ ਚਾਹਵਾਨ ਹਨ, ਸੇਵਕ ਦੇ ਬੋਲ ਸਨ।

—ਅਸੀਂ ਵੀ ਦਰਸ਼ਨ ਕਰਾਂਗੇ, ਸਾਡੀ ਪੀੜ੍ਹੀ ਦੇ ਨੌਨਿਹਾਲ ਹਨ। ਪਿਤਾ ਜੀ ਨੇ ਅੰਬ ਦਾ ਬੂਟਾ ਲਾਇਆ ਸੀ, ਅਸੀਂ ਫਲ ਪੱਕੇ ਵੇਖਣ ਆਏ ਹਾਂ।

ਦੂਰੋਂ ਮੰਡਲੀ ਤੁਰੀ ਆਉਂਦੀ ਵੇਖ ਕੇ ਗੁਰੂ ਰਾਮ ਦਾਸ ਨੇ ਸਤਿਕਾਰ ਨਾਲ ਸਿਰ ਝੁਕਾਇਆ, ਅਸ਼ੀਰਵਾਦ ਦਿੱਤੀ ਬਾਬਾ ਸਿਰੀ ਚੰਦ ਨੇ।

ਆਸਣ ਦਿੱਤਾ ਗੁਰੂ ਜੀ ਨੇ ਤੇ ਬਾਬਾ ਜੀ ਬਿਰਾਜੇ।

ਨੂਰਾਨੀ ਚਿਹਰਾ ਜਦ ਦਗ-ਦਗ ਕਰਦਾ ਵੇਖਿਆ ਤਾਂ ਬਾਬਾ ਜੀ ਜ਼ਰਾ ਹੈਰਾਨ ਹੋ ਕੇ ਬੋਲੇ—

—ਬਾਣੀ ਤਪੱਸਿਆ, ਤਿਆਗ ਦਾ ਸੁਮੇਲ ਜਾਪਦਾ ਏ ਮੈਨੂੰ।

—ਇਹ ਸਭ ਕੁਝ ਤੁਹਾਡੀ ਬਖ਼ਸ਼ਿਸ਼ ਦਾ ਸਦਕਾ ਏ।

—ਤੁਹਾਡੀ ਸਾਧਨਾ, ਤੁਹਾਡੀ ਤਪੱਸਿਆ ਹੀ ਏਨੀ ਬਲਵਾਨ ਏ, ਤੁਹਾਡੇ ਚਿਹਰੇ ਤੇ ਨੂਰ ਦੀ ਬਰਖਾ ਹੋ ਰਹੀ ਏ, ਮੈਂ ਬਹੁਤ ਖੁਸ਼ ਹਾਂ।

—ਤੁਹਾਡੀਆਂ ਬਰਕਤਾਂ ਨੇ ਅੱਗੇ ਹੀ ਸਾਡੀਆਂ ਝੋਲੀਆਂ ਭਰੀਆਂ ਹੋਈਆਂ ਨੇ, ਤੁਹਾਡੇ ਕਿੰਨੇ ਅਹਿਸਾਨ ਹਨ ਅਸੀਂ ਗਿਣ ਕੇ ਦੱਸ ਵੀ ਨਹੀਂ ਸਕਦੇ, ਤੁਸੀਂ ਦਾਨੀ ਹੋ, ਬਖ਼ਸ਼ਣਹਾਰ ਹੋ, ਗੁਰਾਂ ਫਰਮਾਇਆ।

ਬਾਬਾ ਜੀ ਇਕ ਵਾਰ ਫਿਰ ਮੁਸਕਰਾਏ ਤੇ ਬੋਲੇ—ਇੰਨਾ ਲੰਬਾ ਸੁੰਦਰ ਦਾਹੜਾ ਕਾਸ ਲਈ ਬਧਾਯੇ? ਨਿਮਰਤਾ ਦੀ ਮੂਰਤੀ ਗੁਰੂ ਰਾਮ ਦਾਸ ਨੇ ਕਿਹਾ, ਆਪ ਜੈਸੇ ਮਹਾਂ ਪੁਰਸ਼ਾਂ ਦੇ ਚਰਨ ਝਾੜਨ ਲਈ।

ਸਾਖੀਕਾਰ ਆਖਦੇ ਹਨ; ਗੁਰੂ ਮਹਾਰਾਜ ਨੇ ਬਾਬਾ ਸਿਰੀ ਚੰਦ ਦੇ ਚਰਨ ਉੱਠ ਕੇ ਆਪਣੇ ਦਾਹੜੇ ਨਾਲ ਝਾੜੇ, ਬਾਬਾ ਜੀ ਬੜੇ ਪ੍ਰਸੰਨ ਹੋਏ॥

ਬਾਬਾ ਜੀ ਨੇ ਫਰਮਾਇਆ, ਗੁਰੂ ਅੰਗਦ ਸੇਵਾ ਕਰਕੇ ਲੈ ਗਏ, ਤੇ ਤੁਸਾਂ ਨਿਮਰਤਾ, ਪ੍ਰੇਮ ਦੀ ਮੂਰਤੀ ਹੋਣ ਕਾਰਣ ਪਾਈ ਏ। ਤੁਹਾਡੀ ਮਹਿਮਾ ਅਸਾਂ ਥਾਂ-ਥਾਂ ਸੁਣੀ ਏ ਤੇ ਹੁਣ ਅੱਖੀਂ ਵੇਖ ਲਈ ਏ, ਤੁਸੀਂ ਨਿਮਰਤਾ ਦੇ

ਦੇਵਤੇ ਹੋ ਤੇ ਏਸੇ ਲਈ ਤੁਸਾਂ ਸਭ ਕੁਝ ਪਾ ਲਿਆ ਏ ਤੇ ਅਸੀਂ ਧੂਣੇ ਸੇਕਦੇ ਰਹਿ ਗਏ, ਗ੍ਰਹਿਸਤ ਆਸ਼ਰਮ ਸਭ ਤੋਂ ਉੱਤਮ ਏ। ਜਿਹੜਾ ਸਰੋਵਰ ਤੁਸੀਂ ਬਣਾ ਰਹੇ ਹੋ, ਉਸ ਵਿਚ ਜਿਹੜਾ ਇਸ਼ਨਾਨ ਕਰੇਗਾ, ਉਸ ਦੀ ਗਤੀ ਹੋ ਜਾਏਗੀ, ਚੌਰਾਸੀ ਕੱਟੀ ਜਾਏਗੀ। ਅਸੀਂ ਆਪਣਾ ਪਰਿਵਾਰ ਵੇਖ ਕੇ ਬੜੇ ਪ੍ਰਸੰਨ ਹੋਏ ਹਾਂ। ਗੁਰੂ ਹੋਰ ਬਖ਼ਸ਼ਿਸ਼ ਕਰੇ।

ਗੁਰੂ ਸੁਤ ਘਰ ਆਇਆ ਜਾਣ ਕੇ ਇਕ ਘੋੜਾ ਤੇ ਪੰਜ ਸੌ ਅਕਬਰੀ ਮੋਹਰਾਂ ਨਜ਼ਰਾਨੇ ਵਜੋਂ ਦੇ ਕੇ ਵਿਦਾ ਕੀਤਾ, ਬਾਬਾ ਜੀ ਬੜੇ ਪ੍ਰਸੰਨ ਸਨ।

ਗੁਰਾਂ ਨੇ ਹੱਥ ਜੋੜੇ ਹੋਏ ਸਨ, ਬਾਬਾ ਜੀ ਜਾ ਰਹੇ ਸਨ।

ਦੋ ਸੂਰਜ ਇਕੱਠੇ ਚੜ੍ਹ ਆਏ, ਨਵੀਂ ਨਗਰੀ ਵਿਚ, ਨਗਰੀ ਪਵਿੱਤਰ ਹੋ ਗਈ। □

## ਭੱਟਾਂ ਨੇ ਜੀਭਾ ਖੋਲ੍ਹੀ

ਭਾਵੇਂ ਭੱਟ ਸੁਲਤਾਨਪੁਰ ਲੋਧੀ ਤੋਂ ਆਏ ਤੇ ਭਾਵੇਂ ਦੇਸ ਪ੍ਰਦੇਸ ਦਾ ਭਰਮਣ ਕਰਦੇ ਦੂਜਿਆਂ ਪਰਾਂਤਾਂ ਤੋਂ ਇਕੱਠੇ ਹੋ ਗਏ ਤੇ ਭਾਵੇਂ ਇਹ ਆਖ ਲਈਏ ਕਿ ਭਾਰਤ ਵਰਸ਼ ਵਿਚ ਜਿੰਨੇ ਵੀ ਗੁਣੀ-ਗਿਆਨੀ, ਵਿਦਵਾਨ, ਬੁੱਧੀਜੀਵੀ ਸਨ ਉਹ ਸਾਰੇ ਹੀ ਉਸ ਜੱਥੇ ਵਿਚ ਸ਼ਾਮਲ ਹੋ ਗਏ ਜਿਹੜਾ ਜੱਥਾ ਸ਼ਾਂਤੀ ਲੱਭਣ ਤੁਰਿਆ ਸੀ, ਉਹ ਜਗ੍ਹਾ ਜਗ੍ਹਾ ਸ਼ਾਂਤੀ ਦੀ ਭਾਲ ਕਰ ਰਹੇ ਸਨ ਪਰ ਉਨ੍ਹਾਂ ਨੂੰ ਸ਼ਾਂਤੀ ਅਜੇ ਤੱਕ ਲੱਭੀ ਨਹੀਂ। ਉਹਨਾਂ ਭਾਰਤ ਵਰਸ਼ ਦੀਆਂ ਤਿੰਨ ਨੁੱਕਰਾਂ ਪੈਰਾਂ ਵਿਚੋਂ ਕੱਢ ਲਈਆਂ। ਉਨ੍ਹਾਂ ਥਾਂ ਥਾਂ ਦਾ ਪਾਣੀ ਪੀਤਾ ਹੋਇਆ ਸੀ, ਥਾਂ-ਥਾਂ ਦੀ ਬੋਲੀ ਆਪਣੀ ਝੋਲੀ ਵਿਚ ਪੱਲੇ ਬੰਨ੍ਹੀ ਆ ਰਹੇ ਸਨ। ਉਹਨਾਂ ਦਾ ਗਿਆਨ ਗੂੜ੍ਹਾ ਤੇ ਗਹਿਰਾ ਹੁੰਦਾ ਜਾ ਰਿਹਾ ਸੀ। ਸ਼ਾਂਤੀ ਤੇ ਭਾਵੇਂ ਉਹਨਾਂ ਨੂੰ ਆਪਣੇ ਘਰ ਵਿਚ ਹੀ ਮਿਲ ਜਾਂਦੀ ਪਰ ਉਹ ਤੇ ਸ਼ਾਂਤੀ ਦਾ ਤੱਤ ਲੱਭਣਾ ਚਾਹੁੰਦੇ ਸਨ। ਹੌਲੀ-ਹੌਲੀ ਬਹੁਤ ਵੱਡਾ ਜੱਥਾ ਬਣ ਗਿਆ ਸੀ ਤੇ ਹੁਣ ਉਹਨਾਂ ਪੰਜਾਬ ਦੀ ਧਰਤੀ ਵਿਚ ਪੈਰ ਪਾਏ ਸਨ। ਅਜੇ ਜਮਨਾ ਹੀ ਟੱਪੇ ਸਨ ਕਿ ਧਰਤੀ ਨੇ ਆਪਣਾ ਪਾਸਾ ਪਲਟਿਆ। ਗੋਰੇ ਜਿਹੇ ਮੁੱਖ ਤੋਂ ਫੁੱਲਾਂ ਵਾਲੀ ਫੁਲਕਾਰੀ ਲਾਹੀ। ਨਿਖਰਿਆ ਰੰਗ ਧਰਤੀ ਦਾ, ਲਹਿ-ਲਹਿ ਕਰਦੀਆਂ ਫਸਲਾਂ ਵੇਖ ਉਹਨਾਂ ਦਾ ਮਨ ਭਰਮ ਗਿਆ।

—ਇਕ ਜਣਾ ਬੋਲਿਆ ਇਹ ਧਰਤੀ ਬੜੀ ਬਲਵਾਨ ਏ। ਮੋਤੀਆਂ ਵਰਗੇ ਕਣਕ ਦੇ ਦਾਣੇ ਵੇਖ ਕੇ ਜੀਅ ਪ੍ਰਸੰਨ ਹੋਇਆ ਏ। ਇਥੋਂ ਦੇ ਲੋਕ

ਬੜੇ ਸ਼ਾਂਤ ਹਨ, ਜ਼ਰੂਰ ਸ਼ਾਂਤੀ ਇਨ੍ਹਾਂ ਦੇ ਘਰ ਵਿਚ ਨਿਵਾਸ ਕਰਦੀ ਹੋਵੇਗੀ।

—ਸ਼ਾਂਤੀ ਦਾ ਪੰਜਾਬ ਦੇ ਘਰ-ਘਰ ਵਿਚ ਵਾਸਾ ਏ।

—ਉਹ ਕਿੱਦਾਂ ?

—ਸ਼ਾਂਤੀ ਹਿਰਦੇ ਦੀ ਖੁਰਾਕ ਏ, ਓਸ ਘਰ ਵਿਚ ਸ਼ਾਂਤੀ ਜ਼ਰੂਰ ਚੌਂਕੜਾ ਮਾਰ ਕੇ ਬੈਠੀ ਹੁੰਦੀ ਏ ਜਿੱਥੇ ਲੋਕ ਬਾਣੀ ਪੜ੍ਹਦੇ ਹੋਣ।

—ਵੇਦ ਸ਼ਾਸਤਰ ਜਾਂ ਗੀਤਾ ਦੀ ਗੱਲ ਕਰਦੇ ਓ ?

—ਨਹੀਂ, ਇਹ ਗੁਣਬਾਣੀ ਏ, ਗੁਰੂ ਵਾਕ।

—ਇਹ ਨਵੀਂ ਬਾਣੀ ਕਿੱਧਰੋਂ ਆ ਗਈ, ਕੀ ਇਥੇ ਕਿਸੇ ਹੋਰ ਵੇਦ ਦੀ ਵੀ ਰਚਨਾ ਹੋਈ ਏ।

—ਹਾਂ ਹਾਂ, ਪੰਜਾਂ ਵੇਦਾਂ ਦੀ ਰਚਨਾ, ਲੋਕ ਆਖਦੇ ਹਨ, ਉਹੋ ਵੇਦ ਹੀ ਤੇ ਬਾਣੀ ਏ।

—ਬਾਣੀ ਦੇ ਰਚਨਹਾਰ ਕੌਣ ਹਨ, ਤੇ ਕਿੱਥੇ ਵੱਸਦੇ ਹਨ।

—ਉਨ੍ਹਾਂ ਦਾ ਡੇਰਾ ਅੱਜਕਲ੍ਹ ਗੋਇੰਦਵਾਲ ਵਿਚ ਏ।

—ਤਾਂ ਤੇ ਸ਼ਾਂਤੀ ਦਾ ਰਾਜ਼ ਲੱਭ ਗਿਆ ਏ, ਚਲੋ ਫੇਰ ਸਿੱਧੇ ਗੋਇੰਦਵਾਲ ਵੱਲ ਹੀ ਚਲਦੇ ਹਾਂ।

ਮੂੰਹ ਮੋੜਿਆ ਗੋਇੰਦਵਾਲ ਵੱਲ ਸਾਰੇ ਭੱਟਾਂ ਦੇ ਜੱਥੇ ਨੇ।

ਬਿਆਸ ਦਾ ਪੱਤਣ ਟੱਪਣ ਨਾਲ ਹੀ ਗੋਇੰਦਵਾਲ ਦੇ ਦਰਸ਼ਨ ਹੋਏ।

ਵਿਦਵਾਨ ਲੋਕਾਂ ਨੇ ਲੱਭ ਲਿਆ ਆਪਣਾ ਸਹੀ ਅਸਥਾਨ।

ਬਿਆਸ ਨਦੀ ਤੋਂ ਦਿਸਿਆ ਗੋਇੰਦਵਾਲ, ਭੱਟਾਂ ਨੂੰ ਪਸੰਦ ਆ ਗਿਆ ਇਕੋ ਨਜ਼ਰ, ਰਮਣੀਕ ਜਗ੍ਹਾ ਸੀ, ਭਾਵੇਂ ਵਪਾਰੀਆਂ ਦੀ ਚਹਿਲ-ਪਹਿਲ ਸੀ ਤੇ ਕਾਫ਼ਲੇ ਆਪਣਾ ਰਾਮ ਰੌਲਾ ਪਾਈ ਜਾ ਰਹੇ ਸਨ, ਪਰ ਚੁਬਾਰੇ ਦੇ ਲਾਗੇ ਬਿਲਕੁਲ ਸ਼ਾਂਤੀ ਸੀ। ਭੱਟਾਂ ਦਾ ਦਿਲ ਲੱਗ ਗਿਆ, ਕਵੀ ਲੋਕਾਂ ਦਾ ਕੀ ਏ, ਦਿਲ ਏ ਜਿਹਦੇ ਤੇ ਆ ਗਿਆ। ਦਿਲ ਦੀ ਪਸੰਦ ਆਈ ਚੀਜ਼ ਆਤਮਾ ਨੂੰ ਟੁੰਬਦੀ ਹੈ। ਭਟਕਣਾ ਮੁੱਕ ਗਈ, ਮਨ ਕਾਬੂ ਤੋਂ ਬਾਹਰ ਹੋ ਹੋ ਬੁੜ੍ਹਕਦਾ ਸੀ।

ਮਨ ਅਸ਼ਾਂਤ ਹੋਵੇ ਤੇ ਕੋਈ ਚੀਜ਼ ਉਹਨੂੰ ਕਿੱਥੋਂ ਚੰਗੀ ਲੱਗੇ।

ਇਕ ਦਿਨ ਭੱਟ ਨਲ ਗੁਰੂ ਦੇ ਦਰਬਾਰ ਵਿਚ ਗਿਆ, ਚਿਹਰੇ ਤੇ ਕੁਦਰਤੀ ਨੂਰ ਵੇਖ ਕੇ ਅਸ਼-ਅਸ਼ ਕਰ ਉਠਿਆ, ਠੰਢ ਪੈ ਗਈ ਕਲੇਜੇ,

ਅੱਖਾਂ ਵਿਚ ਮਾੜਾ ਜਿਹਾ ਸਰੂਰ ਆਇਆ, ਉਠਣ ਨੂੰ ਜੀਅ ਈ ਨਾ ਕਰੇ, ਵੇਖੀ ਜਾਏ, ਅੱਖਾਂ ਦੀ ਤਾੜੀ ਲੱਗੀ ਹੋਈ ਸੀ, ਗੁਰੂ ਅੱਖਾਂ ਵਿਚ ਵੱਸ ਗਿਆ, ਸੁੱਧ ਭੁਲਾ ਬੈਠਾ, ਵਿਚਾਰਾਂ ਨਾਲ।

ਸਾਥੀਆਂ ਨੇ ਪੁੱਛਿਆ—ਕੀ ਹੋਇਆ ? ਹੋਸ਼ ਹੀ ਗਵਾ ਬੈਠਾ ਏਂ, ਕੀ ਅਚੰਭਾ ਵੇਖ ਆਇਆ ਏਂ ?

ਭੱਟ ਨਲ ਅੱਗੋਂ ਬੋਲਿਆ, ਮੈਂ ਮੁਸਲਮਾਨ ਫ਼ਕੀਰਾਂ ਤੋਂ ਸਿਰਫ਼ ਕੋਹਿਤੂਰ ਦਾ ਨਾਂ ਹੀ ਸੁਣਿਆ ਸੀ ਤੇ ਮੈਂ ਮਜ਼ਾਕ ਹੀ ਉਡਾਇਆ ਕਰਦਾ ਸਾਂ, ਅੱਜ ਪਤਾ ਲੱਗਿਆ ਏ ਕਿ ਉਹ ਸੱਚੇ ਤੇ ਮੈਂ ਝੂਠਾ ਸਾਂ। ਕੋਹਿਤੂਰ ਤੇ ਵਾਕਈ ਹੀ ਹਜ਼ਰਤ ਮੂਸਾ ਨੇ ਖ਼ੁਦਾ ਦਾ ਜ਼ਰੂਰ ਵੇਖਿਆ ਹੋਣਾ ਏ। ਮੈਂ ਅੱਜ ਜੋ ਨੂਰ ਵੇਖਿਆ ਏ, ਮੇਰੇ ਮਨ ਵਿਚ ਨੂਰ ਹੀ ਨੂਰ ਦੀ ਵਰਖਾ ਹੋਣ ਲੱਗ ਪਈ ਏ। ਮੈਂ ਅੱਜ ਗੁਰੂ ਦਰਬਾਰ ਵਿਚ ਗਿਆ ਸਾਂ ਤੇ ਏਸ ਤੋਂ ਪਹਿਲਾਂ ਵੀ ਮੇਰੀ ਹਾਲਤ ਇਹ ਸੀ, ਨਾਮ ਦਾ ਅੰਮ੍ਰਿਤ ਪੀਣ ਦੀ ਮੇਰੀ ਚਿਰਾਂ ਦੀ ਖ਼ਾਹਿਸ਼ ਸੀ, ਮੈਂ ਵਿਆਕੁਲ ਸਾਂ, ਮੱਛੀ ਵਾਂਗੂ ਤੜਫਦਾ ਸਾਂ, ਜ਼ਖ਼ਮੀ ਪਰਿੰਦੇ ਵਾਲੀ ਮੇਰੀ ਹਾਲਤ ਸੀ, ਜਦ ਮੈਂ ਗੁਰੂ ਦੇ ਦਰਸ਼ਨ ਕੀਤੇ ਤਾਂ ਮੇਰੀ ਤਾਂਘ ਮੁੱਕ ਗਈ, ਮੇਰਾ ਭਟਕਦਾ ਮਨ ਪਹਿਲਾਂ ਦਸੀਂ ਪਾਸੀਂ ਭੌਂਦਾ ਸੀ, ਦਰਸ਼ਨ ਕਰਕੇ ਮੇਰਾ ਮਨ ਟਿਕਾਣੇ ਤੇ ਆ ਗਿਆ ਤੇ ਕਈਆਂ ਵਰ੍ਹਿਆਂ ਤੋਂ ਮੇਰਾ ਦੁੱਖ ਮੇਰੇ ਅੰਦਰੋਂ ਦੂਰ ਹੋ ਗਿਆ। ਮੈਂ ਅੱਜ ਪ੍ਰਤੱਖ ਰੂਪ ਵਿਚ ਨੌਂ-ਖੰਡ ਨਗਰੀ ਦੇ ਦਰਸ਼ਨ ਕੀਤੇ ਹਨ। ਕਵੀ ਨਲ ਇਹ ਬੋਲ ਬੋਲਿਆ, ਸਰਸਵਤੀ ਉਹਦੀ ਜੀਭਾ ਤੇ ਆਣ ਬੈਠੀ, ਉਹ ਆਪ ਮੁਹਾਰਾ ਹੀ ਬੋਲੀ ਜਾ ਰਿਹਾ ਸੀ, ਬੇਸੁੱਧ ਹੋਇਆ :—

ਗੁਰੂ ਮੁਖੁ ਦੇਖਿ, ਗੁਰੂ ਸੁਖੁ ਪਾਯੋ ॥
ਹੁਤੀ ਜੁ ਪਿਆਸ, ਪਿਉਸ ਪਿਵੰਨ ਕੀ
ਬੰਛਤ ਸਿਧਿ ਕਉ ਬਿਧਿ ਮਿਲਾਯਉ ॥
ਪੂਰਨ ਭੋ, ਮਨ ਠਉਰ ਬਸੋ,
ਰਸ ਬਾਸਨ ਸਿਉ, ਜੁ ਦਹੇ ਦਿਸਿ ਧਾਯਉ ॥
ਗੋਇੰਦਵਾਲ, ਗੋਬਿੰਦਪੁਰੀ ਸਮ,
ਜਲੁਨ ਤੀਰ ਬਿਪਾਸ ਬਨਾਯਉ ॥
ਗਯਉ ਦੁਖੁ ਦੂਰਿ ਬਰਖਨ ਕੇ
ਸੁ ਗੁਰੂ ਮੁਖ ਦੇਖਿ ਗੁਰੂ ਸੁਖੁ ਪਾਯਉ ॥ □

## ਕਵੀ ਨਲ ਬੋਲਿਆ

ਮਨ ਪਾਪੀ ਏ, ਮਨ ਚੰਚਲ ਏ, ਮਨ ਇਕ ਖਿਡੌਣਾ ਏ, ਮਨ ਇਕ ਫੁੱਲ ਏ, ਲਾਜਵੰਤੀ ਦੇ ਹੱਥ ਲਾਇਆਂ ਕੁਮਲਾ ਜਾਏ। ਗੰਗਾ ਦੇ ਜਲ ਵਾਂਗ ਪਵਿੱਤਰ ਏ, ਮਨ ਜਿਹੜਾ ਪਲ-ਪਲ ਵਿਚ ਰੰਗ ਬਦਲਦਾ ਏ। ਮਨ ਪਥੇਰਾ ਥੋੜ੍ਹਾ ਏ, ਜਿਹੜਾ ਰੰਗ-ਬਰੰਗੇ ਭਾਂਡੇ ਪੱਥੇ। ਮਨ ਕੋਈ ਮੋਮ ਨਹੀਂ ਜਿਹੜਾ ਪਿਘਲ ਜਾਏ। ਮਨ ਘੜੀ ਵਿਚ ਤੋਲਾ ਤੇ ਘੜੀ ਵਿਚ ਮਾਸਾ! ਕਿਸੇ ਮਹਾਂਪੁਰਸ਼ ਦਾ ਮਨ ਨਾ ਭਟਕੇ, ਉਹਨੂੰ ਮਨ ਕਹਿੰਦੇ ਹਨ, ਪਰ ਸੰਸਾਰੀ ਪੁਰਸ਼ਾਂ ਦਾ ਮਨ ਹਿਚਕੋਲੇ ਖਾਂਦਾ ਰਹਿੰਦਾ ਏ। ਮਨ ਨੂੰ ਸਾਧਨ ਲਈ ਬਹੁਤ ਵੱਡੀ ਤਪੱਸਿਆ ਦੀ ਲੋੜ ਏ। ਮੇਰਾ ਮਨ ਵੀ ਬੈਂਤ ਦੀ ਛੜੀ ਵਾਂਗੂ ਕੰਬਦਾ ਸੀ, ਮੈਂ ਜਦ ਗੁਰੂ ਦੇ ਦਰਸ਼ਨ ਕੀਤੇ ਤਾਂ ਫੇਰ ਮਨ ਵਿਚ ਠਹਿਰਾਓ ਪੈਦਾ ਹੋਇਆ, ਜਿੱਦਾਂ ਮੱਛਰਿਆ ਵਹਿੜਕਾ ਕੋਈ ਜੂੜ ਕੇ ਸੁੱਟ ਦੇਵੇ :—

ਸਤਿਗੁਰ ਨਾਮੁ, ਏਕ ਲਿਵ ਮਨਿ ਜਪੈ ਦ੍ਰਿੜ,
ਤਿਨ ਜਨ ਦੁਖ ਪਾਪੁ, ਕਹੁ ਕਤ ਹੋਵੈ ਜੀਉ ॥
ਤਾਰਣ ਤਰਣ, ਖਿਨ ਮਾਤ੍ਰ ਜਾ ਕਉ ਦ੍ਰਿਸਟਿ ਧਾਰੈ,
ਸਬਦੁ ਰਿਦ ਬੀਚਾਰੈ, ਕਾਮੁ ਕ੍ਰੋਧੁ ਖੋਵੈ ਜੀਉ ॥
ਜੀਅਨ ਸਭਨ ਦਾਤਾ, ਅਗਮ ਗ੍ਯਾਨ ਬਿਖ੍ਯਾਤਾ,
ਅਹਿਨਿਸਿ ਧ੍ਯਾਨ ਧਾਵੈ, ਪਲਕ ਨ ਸੋਵੈ ਜੀਉ ॥
ਜਾ ਕਉ ਦੇਖਤ ਦਰਿਦ੍ਰੁ ਜਾਵੈ, ਨਾਮੁ ਸੋ ਨਿਧਾਨੁ ਪਾਵੈ,
ਗੁਰਮੁਖਿ ਗ੍ਯਾਨਿ, ਦੁਰਮਤਿ ਮੈਲੁ ਧੋਵੈ ਜੀਉ ॥
ਸਤਿਗੁਰ ਨਾਮੁ, ਏਕ ਲਿਵ ਮਨਿ ਜਪੈ ਦ੍ਰਿੜ,
ਤਿਨ ਜਨ ਦੁਖ ਪਾਪੁ, ਕਹੁ ਕਤ ਹੋਵੈ ਜੀਉ ॥

ਜੋ ਪ੍ਰਾਣੀ ਸਤਿਗੁਰਾਂ ਨਾਲ ਬਿਰਤੀ ਜੋੜ ਕੇ ਮਨ ਵਿਚ ਸ਼ਰਧਾ ਨਾਲ ਜਪਦਾ ਏ, ਉਹਨੂੰ ਕਲੇਸ਼, ਪਾਪ ਕੀ ਕਰ ਸਕਦਾ ਏ, ਸਤਿਗੁਰੂ ਜਗਤ ਨੂੰ ਤਾਰਨ ਲਈ ਇਕ ਜਹਾਜ਼ ਹਨ, ਜਿਸ ਮਨੁੱਖ ਨੇ ਖਿਣ ਭਰ ਲਈ ਮਾੜੀ ਜਿਹੀ ਨਜ਼ਰ ਵੀ ਸਤਿਗੁਰੂ ਦੀ ਪ੍ਰਾਪਤ ਕਰ ਲਈ ਤੇ ਉਹ ਮਨੁੱਖ ਸ਼ਬਦ ਦੀ ਵਿਚਾਰ ਮਨ ਵਿਚ ਵਿਚਾਰ ਲਏ ਤਾਂ ਉਹਦੇ ਮਨ ਵਿਚੋਂ ਕਾਮ ਕ੍ਰੋਧ ਏਸ ਤਰ੍ਹਾਂ ਗਵਾਚ ਜਾਏਗਾ ਜਿਸ ਤਰ੍ਹਾਂ ਬਾਜ਼ ਝੜੱਪ ਮਾਰ ਕੇ ਗੁਟਾਰ ਚੁੱਕ ਕੇ ਲੈ

ਜਾਂਦਾ ਏ ਜਾਂ ਉਡਾਰੀ ਮਾਰ ਜਾਏ ਪੰਛੀ, ਇਹ ਗੁਰਾਂ ਦੀ ਸਵੱਲੀ ਨਜ਼ਰ ਦੀ ਹੀ ਕਿਰਪਾ ਏ।

ਸਤਿਗੁਰੂ ਰਾਮ ਦਾਸ ਸਾਰੇ ਜੀਆਂ ਦਾ ਦਾਤਾ ਏ, ਅਗਮ ਹਰੀ ਦੇ ਗਿਆਨ ਦਾ ਪਰਗਟ ਕਰਨ ਵਾਲਾ ਏ, ਦਿਨ ਰਾਤ ਹਰੀ ਦਾ ਧਿਆਨ ਧਰਦਾ ਏ ਤੇ ਪਲ ਭਰ ਲਈ ਵੀ ਗਾਫਲ ਨਹੀਂ ਹੁੰਦਾ। ਜੋ ਗੁਰਮੁਖ ਗਿਆਨ ਦਾ ਰਾਹੀ ਏ, ਆਪਣੀ ਦੁਰਮਤ ਦੀ ਮੈਲ ਧੋਂਦਾ ਏ, ਉਹ ਨਾਮ ਰੂਪੀ ਖ਼ਜ਼ਾਨਾ ਹਾਸਲ ਕਰ ਲੈਂਦਾ ਏ। ਮੇਰੇ ਭਰਾਓ, ਮੇਰੇ ਹਮਜੋਲੀਓ, ਆਓ ਰਲ ਕੇ ਦਰਸ਼ਨ ਕਰੀਏ ਤੇ ਏਸ ਦੇਹ ਨੂੰ ਚੰਦਨ ਬਣਾ ਕੇ ਵੇਖੀਏ, ਵਜਦ ਵਿਚ ਆਇਆ ਨਲ ਇਉਂ ਆਖਣ ਲਗਾ :—

ਗੁਰੂ ਗੁਰੂ ਗੁਰੂ ਕਰਹੁ, ਗੁਰੂ ਹਰਿ ਪਾਈਐ ॥
ਉਦਧਿ ਗੁਰੂ ਗਹਿਰ ਗੰਭੀਰ ਬੇਅੰਤ,
ਹਰਿ ਨਾਮ ਨਗ ਹੀਰ ਮਣਿ, ਮਿਲ ਲਿਵ ਲਾਈਐ ॥
ਫੁਨਿ ਗੁਰੂ ਪਰਮਲ ਸਰਸ, ਕਰਤ ਕੰਚਨੁ ਪਰਸ
ਮੈਲੁ ਦੁਰਮਤਿ ਹਿਰਤ, ਸਬਦਿ ਗੁਰੂ ਧਾਈਐ ॥

ਸਾਧੋ ਗੁਰੂ ਗੁਰੂ ਕਹੋ ਭਾਈ, ਤੇਰਾ ਮਨ ਪਵਿੱਤਰ ਹੋਵੇ, ਗੁਰਾਂ ਆਖਿਆ ਏ, ਗੁਰੂ ਦੀ ਰਾਹੀਂ ਹਰੀ ਮਿਲਦਾ ਹੈ, ਸਤਿਗੁਰੂ ਡੂੰਘਾ ਏ, ਬੇਅੰਤ ਏ, ਸਮੁੰਦਰ ਏ, ਚੁੱਭੀ ਮਾਰ ਕੇ ਕੋਈ ਉਹਦੀ ਡੂੰਘਿਆਈ ਨਹੀਂ ਨਾਪ ਸਕਦਾ, ਗੋਤਾ ਮਾਰ, ਗੁਰੂ ਤੇਰਾ ਰਾਖਾ ਏ, ਜਿਨ ਚੁੱਭੀ ਮਾਰੀ, ਹਰੀ ਨਾਮ ਨੱਗ ਓਸੇ ਨੂੰ ਪ੍ਰਾਪਤ ਹੋਇਆ। ਹੀਰੇ, ਮੋਤੀਆਂ ਨਾਲ ਸਮੁੰਦਰ ਭਰਿਆ ਪਿਆ ਏ। ਇਹ ਸਭੇ ਨਿਹਮਤਾਂ ਸਮੁੰਦਰ ਵਿਚੋਂ ਪ੍ਰਾਪਤ ਹੁੰਦੀਆਂ ਨੇ। ਤੈਨੂੰ ਵੀ ਜ਼ਰੂਰ ਲੱਭਣਗੀਆਂ, ਬੁੱਕ ਭਰ ਕੇ ਲੈ ਆਈਂ ਤੇ ਵੰਡੀਂ। ਕੱਚ ਤੋਂ ਹੀਰਾ ਬਣ ਜਾਏਗਾ ਮਨੁੱਖ। ਪਿੱਤਲ ਰੂਪੀ ਕਾਇਆ ਸਵਰਨ ਹੋ ਜਾਊ। ਦੁਰਮਤਿ ਦੀ ਮੈਲ ਦੂਰ ਕਰ ਦੇਂਦੀ ਏ, ਸ਼ਬਦ ਦੀ ਗੁੜ੍ਹਤੀ, ਸ਼ਬਦ ਰਾਹੀਂ ਗੁਰੂ ਨੂੰ ਸਿਮਰੋ, ਸ਼ਬਦ ਨੂੰ ਵਿਚੋਲਾ ਬਣਾ ਲਓ, ਗੁਰੂ ਮਿਲ ਜਾਊ, ਬੰਦੇ ਜਿਨੂੰ ਗੁਰੂ ਮਿਲ ਗਿਆ, ਉਹਨੂੰ ਹਰੀ ਦੇ ਦਰਸ਼ਨ ਹੋ ਗਏ :—

ਅੰਮ੍ਰਿਤ ਪਰਵਾਹ ਛੁਟਕੰਤ, ਸਦ ਦ੍ਵਾਰਿ ਜਿਸੁ
ਗ੍ਯਾਨ ਗੁਰ ਬਿਮਲ ਸਰ, ਸੰਤ ਸਿਖ ਨਾਈਐ ॥
ਨਾਮੁ ਨਿਰਬਾਣੁ ਨਿਧਾਨੁ ਹਰਿ ਉਰਿ ਧਰਹੁ,
ਗੁਰੂ ਗੁਰੂ ਕਰਹੁ, ਗੁਰੂ ਹਰਿ ਪਾਈਐ ॥

ਲੱਭਦਾ ਫਿਰਦਾ ਏਂ ਤੂੰ ਅੰਮ੍ਰਿਤ ਤੇ ਗੁਰੂ ਦੀ ਸ਼ਰਨ ਤੂੰ ਲੈਂਦਾ ਨਹੀਂ, ਭਲਿਆ ਲੋਕਾ ਤੈਨੂੰ ਅੰਮ੍ਰਿਤ ਕਿੱਥੋਂ ਮਿਲੂ ? ਮੈਂ ਗੁਰੂ ਦੇ ਦਰ ਤੇ ਸਦਾ ਅੰਮ੍ਰਿਤ ਦੇ ਚਸ਼ਮੇ ਵਗਦੇ ਵੇਖੇ ਹਨ। ਥਾਂ-ਥਾਂ ਭਟਕਣ ਦੀ ਕੀ ਲੋੜ ਏ। ਇਕ ਦਾ ਹੀ ਦਰ ਫੜ ਲੈ ਮੁਕਤੀ ਹੋ ਜਾਊ, ਜਿਸ ਗੁਰੂ ਦੇ ਗਿਆਨ ਰੂਪੀ ਨਿਰਮਲ ਸਰੋਵਰ ਵਿਚ ਸਿੱਖ ਸੰਤ ਇਸ਼ਨਾਨ ਕਰਦੇ ਹਨ ਓਸ ਗੁਰੂ ਦੇ ਰਾਹੀਂ ਹਰੀ ਦੀ ਵਾਸ਼ਨਾ ਲੱਭੂ। ਨਾਮ ਖ਼ਜ਼ਾਨੇ ਨੂੰ ਹਿਰਦੇ ਵਿਚ ਟਿਕਾਉ, ਸਦਾ ਗੁਰੂ ਆਖੋ ਗੁਰੂ ਦੀ ਰਾਹੀਂ ਹਰੀ ਮਿਲਦਾ ਏ। ਨਲ ਕਵੀ ਦੀ ਆਵਾਜ਼ ਵੀ ਅਸਮਾਨਾਂ ਨਾਲ ਛੋਹਣ ਲੱਗ ਪਈ ਤੇ ਸਮੁੰਦਰ ਵਿਚ ਗੋਤੇ ਮਾਰਦੀ ਮੋਤੀ ਕੱਢ ਲਿਆਉਂਦੀ, ਨਲ ਕਵੀ ਦੀ ਜੀਭਾ ਗੁਰੂ ਗੁਰੂ ਆਖਦੀ ਨਾ ਥੱਕਦੀ, ਹਰੀ ਦੇ ਓਸ ਦਰਸ਼ਨ ਕੀਤੇ। ਬੰਦੇ ਤੂੰ ਵੀ ਗੁਰੂ ਗੁਰੂ ਕਹੋ, ਤੈਨੂੰ ਵੀ ਹਰੀ ਮਿਲ ਜਾਊ। □

## ਗਯੰਦ

ਗੁਰੂ ਜਹਾਜੁ, ਖੇਵਟ ਗੁਰੂ, ਗੁਰ ਬਿਨ ਤਰਿਆ ਨਾ ਕੋਇ ॥
ਗੁਰ ਪ੍ਰਸਾਦਿ ਪ੍ਰਭੁ ਪਾਈਐ, ਗੁਰ ਬਿਨ ਮੁਕਤਿ ਨਾ ਹੋਇ ॥

ਦਰਿਆ ਪਾਰ ਕਰਨ ਵਾਲੇ ਨੂੰ ਬੇੜੀ ਦੀ ਲੋੜ ਪੈਂਦੀ ਏ। ਜੇ ਬੇੜੀ ਮਿਲ ਜਾਏ ਤੇ ਮੱਲਾਹ ਕਿੱਥੋਂ ਲੱਭੇ, ਮਲਾਹ ਵੀ ਉਹ ਲੱਭੇ ਜਿਹੜਾ ਪਾਰ ਉਤਾਰ ਦੇਵੇ, ਕਿਤੇ ਰਾਹ ਵਿਚ ਹੀ ਨਾ ਰੱਖੇ। ਅਨਾੜੀ ਮੱਲਾਹ ਮਿਲ ਜਾਏ ਤੇ ਦਰਿਆ ਵਿਚ ਈ ਡੋਬ ਦੇਂਦਾ ਏ। ਹੁਣ ਲੋੜ ਪਈ ਤਾਂ ਚੰਗੇ ਮੱਲਾਹ ਦੀ ਤੇ ਮਜ਼ਬੂਤ ਬੇੜੀ ਦੀ। ਜੇ ਨਦੀ ਪਾਰ ਕਰਨ ਲਈ ਲੋੜ ਪੈਂਦੀ ਏ ਮੱਲਾਹ ਦੀ ਤੇ ਫੇਰ ਸਮੁੰਦਰ ਦਾ ਤੇ ਰੱਬ ਈ ਰਾਖਾ ਏ। ਇਹ ਸੰਸਾਰ ਦਾ ਸਾਗਰ ਕਿੰਨਾ ਕੁ ਡੂੰਘਾ, ਕਿੰਨਾ ਕੁ ਗਹਿਰਾ ਏ ਜਿਹਦੀ ਕੋਈ ਥਾਹ ਹੀ ਨਹੀਂ, ਇਹਨੂੰ ਪਾਰ ਕਰਨਾ ਹੋਵੇ ਤਾਂ ਫੇਰ ਜਹਾਜ਼ ਦੀ ਲੋੜ ਏ ਨਾ ? ਜਹਾਜ਼ ਕਿੱਥੋਂ ਲੱਭੂ, ਸੱਜਣਾ ਜਹਾਜ਼ ਏ ਗੁਰੂ। ਖੇਵਟ ਵੀ ਗੁਰੂ ਤੇ ਜਹਾਜ਼ ਵੀ। ਗੁਰੂ ਦੀ ਪਦਵੀ ਮਹਾਨ ਏ। ਜਿਹਦਾ ਕੋਈ ਗੁਰੂ ਨਹੀਂ ਉਹਦੀ ਕੋਈ ਥਾਂ ਨਹੀਂ, ਬੇਗੁਰੇ ਦਾ ਕੀ ਮੁੱਲ ਏ :—

ਕੀਆ ਖੇਲੁ ਬਡ ਮੇਲੁ ਤਮਾਸਾ,
ਵਾਹਿ ਗੁਰੂ, ਤੇਰੀ ਸਭ ਰਚਨਾ ॥
ਤੂੰ ਜਲਿ ਥਲਿ ਗਗਨਿ ਪਯਾਲਿ ਪੂਰਾ ਰਹਾ,
ਅੰਮ੍ਰਿਤ ਤੇ ਮੀਠੇ, ਜਾ ਕੇ ਬਚਨਾ ॥

—ਬੱਚਾ ਤੂੰ ਵੀ ਮੇਰੀ ਗੱਲ ਨਹੀਂ ਸੁਣਨੀ, ਨਾ ਸੁਣ, ਕਵੀ ਸੱਜਣ ਦੇ ਬਚਨ, ਉਹ ਕੁਝ ਝੂਠ ਥੋੜਾ ਬੋਲਦੇ ਹਨ, ਸਾਰਾ ਜਗਤ ਤੇ ਗੁਰੂ ਦੇ ਚਰਨ ਪੂਜਦਾ ਏ ਤੇ ਇਕ ਤੂੰ ਏਂ ਕੌੜਾ ਕੁਸੈਲਾ ਬੋਲਦਾ ਹੈਂ। ਨਾ ਤੂੰ ਪਿਤਾ ਦਾ ਲਿਹਾਜ਼ ਕਰਦਾ ਏਂ ਤੇ ਨਾ ਗੁਰੂ ਦੀ ਇਜ਼ੱਤ, ਤੇਰਾ ਕਿਸ ਯੁੱਗ ਵਿਚ ਭਲਾ ਹੋਵੇਗਾ ? ਬੇਟਾ ਸਿਆਣਿਆਂ ਦੇ ਆਖੇ ਲੱਗ ਤੇਰਾ ਪਿਤਾ ਮਹਾਨ ਏ। ਬਾਬਾ ਮੋਹਰੀ ਬਾਰ-ਬਾਰ ਸਮਝਾ ਰਿਹਾ ਸੀ ਪ੍ਰਿਥੀ ਚੰਦ ਨੂੰ।

—ਮਾਮਾ ਜੀ ਤੁਹਾਡੀਆਂ ਚਿਕਨੀਆਂ ਚੋਪੜੀਆਂ ਗੱਲਾਂ ਸੁਣ ਕੇ ਮੇਰੇ ਕੰਨ ਵੀ ਪੱਕ ਗਏ ਹਨ, ਮੈਂ ਤੇ ਸਿਰਫ਼ ਗੱਦੀ ਦਾ ਚਾਹਵਾਨ ਹਾਂ, ਮੈਨੂੰ ਹੋਰ ਕਿਸੇ ਗੱਲ ਦੀ ਲੋੜ ਨਹੀਂ। ਕਿਧਰੇ ਸੁਲਤਾਨ ਰੂਪ ਹੋਣਗੇ ਮੇਰੇ ਪਿਤਾ ਵੱਡੇ, ਪਰ ਮੈਂ ਕੀ ਹਾਂ, ਪ੍ਰਿਥੀ ਚੰਦ ਆਖਣ ਲੱਗਾ।

—ਗੱਦੀ ਦਾ ਫੈਸਲਾ ਤਾਂ ਹੋ ਹੀ ਜਾਣਾ ਏ, ਕੁਦਰਤ ਹੀ ਕੋਈ ਇਹੋ-ਜਿਹੀ ਬਣਤ ਬਣਾ ਦੇਵੇਗੀ, ਗੱਦੀ ਦੇ ਮਾਲਕ ਨੇ ਗੱਦੀ ਤੇ ਆਣ ਬੈਠਣਾ ਏ, ਤੇ ਅਸੀਂ ਘੁਰਾੜੇ ਮਾਰਦੇ ਸੁੱਤੇ ਹੋਵਾਂਗੇ, ਬਾਬਾ ਮੋਹਰੀ ਦੇ ਵਿਚਾਰ ਸਨ।

—ਮਾਮਾ ਜੀ ਨਾ ਮੈਂ ਦਿਨੇ ਸੌਂਵਾਂ ਤੇ ਨਾ ਰਾਤੀਂ ਮੈਨੂੰ ਨੀਂਦ ਆਵੇ, ਮੇਰੇ ਤੇ ਦੀਦੇ ਵੀ ਪੱਕ ਗਏ ਹਨ, ਮੈਂ ਤੇ ਕਿਸੇ ਨੂੰ ਸੰਨ੍ਹ ਵੀ ਨਹੀਂ ਲਾਉਣ ਦਿੱਤੀ। ਮੈਂ ਰਾਖੀ ਕਰ ਰਿਹਾ ਹਾਂ, ਮੇਰਾ ਹੱਕ ਕੌਣ ਖੋਹ ਸਕਦਾ ਏ ? ਅਰਜਨ ਦੇਵ ਲਾਹੌਰ ਏ, ਫ਼ਾਸਲਾ ਦੂਰ ਦਾ ਏ, ਉਹ ਵਕਤ ਸਿਰ ਆ ਨਹੀਂ ਸਕਦਾ। ਮਹਾਂ ਦੇਵ ਨੂੰ ਕੋਈ ਲਾਲਚ ਨਹੀਂ ਤੇ ਨਾ ਹੀ ਗੱਦੀ ਪਿਤਾ ਜੀ ਨੇ ਉਸਨੂੰ ਦੇਣੀ ਏ। ਗੱਦੀ ਮੈਨੂੰ ਅੱਜ ਹੀ ਦੇ ਦੇਣ ਜਾਂ ਕਲ੍ਹ, ਕਦੀ ਤਾਂ ਗੱਦੀ ਦੇਣਗੇ ਹੀ ਨਾ। ਮੇਰੇ ਮਸੰਦ ਵੀ ਪਹਿਰਾ ਦੇ ਰਹੇ ਹਨ ਤੇ ਮੈਂ ਵੀ ਬੂਹਾ ਮੱਲੀ ਬੈਠਾ ਹਾਂ। ਜਿਹੜਾ ਮੇਰੀ ਮਰਜ਼ੀ ਤੋਂ ਬਗੈਰ ਬੂਹਾ ਟੱਪਿਆ, ਗਿੱਟੇ ਨਾ ਭੰਨ ਦਿੱਤੇ ਤਾਂ ਮੇਰਾ ਨਾਂ ਪ੍ਰਿਥੀ ਚੰਦ ਨਹੀਂ। ਗੁਰੂ ਦੇ ਮਹੱਲ ਵੀ ਮੇਰੀ ਛੱਤਰ ਛਾਂ ਹੇਠ ਹਨ ਜਦ ਚਾਹਵਾਂ ਬੂਹਾ ਖੋਲ੍ਹਾਂ, ਜਦ ਚਾਹਵਾਂ ਬੰਦ ਕਰ ਦੇਵਾਂ, ਜਦ ਤੱਕ ਪਿਤਾ ਜੀ ਗੱਦੀ ਦਾ ਫ਼ੈਸਲਾ ਨਹੀਂ ਕਰ ਜਾਂਦੇ ਮੈਂ ਗੋਇੰਦਵਾਲ ਨੂੰ ਜਾਣ ਨਹੀਂ ਦੇਣਾ, ਸਾਰੀ ਅੱਠ ਪਹਿਰ ਦੀ ਗੱਲ ਏ, ਅੱਠਾਂ ਪਹਿਰਾਂ ਵਿਚ ਕਿਹੜੀ ਕਿਆਮਤ ਆ ਚੱਲੀ ਏ, ਅੱਠ ਪਹਿਰ ਤੇ ਅੱਖ ਝਮਕਦਿਆਂ ਲੰਘ ਜਾਣੇ ਹਨ, ਪ੍ਰਿਥੀ ਚੰਦ ਦੇ ਬੋਲ ਉੱਭਰੇ ਰਹੇ ਸਨ।

—ਤਾਂ ਤੇ ਤੂੰ ਗੁਰੂ ਨੂੰ ਕੈਦ ਕੀਤਾ ਹੋਇਆ ਏ ਨਾ? ਬਾਬਾ ਮੋਹਰੀ ਬੋਲਿਆ।

—ਕੈਦ ਹੀ ਸਮਝੋ, ਏਸ ਤਰ੍ਹਾਂ ਦੀ ਕੋਈ ਖੇਚਲ ਨਹੀਂ, ਸਿਰਫ਼ ਮੇਰੀ ਨਿਗਰਾਨੀ ਵਿਚ ਹੀ ਹਨ ਗੁਰੂ ਮਹਾਰਾਜ, ਕੀ ਪੁੱਤ ਦਾ ਹੱਕ ਨਹੀਂ ਪਿਤਾ ਦੀ ਰਾਖੀ ਕਰੇ। ਦੀਵਾਨ ਵਿਚ ਜਾਣ, ਕੌਣ ਰੋਕਦਾ ਏ, ਫ਼ੈਸਲੇ ਵਾਲੀ ਗੱਲ ਨਾ ਛੇੜਨ ਤੇ ਨਾ ਹੀ ਕੁਝ ਆਖਣ। ਮੇਰੇ ਹੁੰਦਿਆਂ ਫ਼ੈਸਲਾ ਜੇ ਹੋਊ ਤਾਂ ਮੇਰੇ ਹੱਕ ਵਿਚ, ਵਰਨਾ ਗੱਦੀ ਦੀ ਗੱਲ ਮੈਂ ਪਿਤਾ ਜੀ ਨੂੰ ਉਨ੍ਹਾਂ ਦੇ ਮੁੱਖ ਤੋਂ ਆਖਣ ਨਹੀਂ ਦੇਣੀ।

—ਪੁੱਤ ਕਪੁੱਤਾਂ ਵਾਲਾ ਰਾਹ ਛੱਡ ਦੇ, ਕਵੀ ਵਾਲਾ ਬਚਨ ਸੁਣ ਕੀ ਆਖਦਾ ਏ।

—ਚੰਗਾ ਮਾਮਾ ਜੀ ਤੁਹਾਡੀ ਸੁਣ ਲੈਂਦਾ ਹਾਂ।

—ਪੰਜ ਤੱਤ ਇਕੱਠੇ ਕਰਕੇ ਇਕ ਸ੍ਰਿਸ਼ਟੀ ਦੀ ਰਚਨਾ ਕਰ ਦਿੱਤੀ, ਜਿਨੂੰ ਦੁਨੀਆਂ ਆਖ ਲਵੋ, ਤੇ ਪੰਜਾਂ ਤੱਤਾਂ ਦਾ ਇਕ ਪੁਤਲਾ ਬਣਾ ਦਿੱਤਾ। ਕਵੀ ਆਖਦਾ ਏ ਗੁਰੂ ਮਹਾਨ ਏ, ਧੰਨ ਏ ਗੁਰੂ ਸ੍ਰਿਸ਼ਟੀ ਦੀ ਰਚਨਾ ਵੀ ਕੀਤੀ, ਇਕ ਖੇਲ੍ਹ ਜਿਹਾ ਰਚਾਇਆ, ਤਮਾਸ਼ਾ ਹੋਣ ਲੱਗ ਪਿਆ, ਹੇ ਪ੍ਰਭੂ ਤੂੰ ਜਲ ਵਿਚ ਏਂ, ਤੇਰਾ ਜਲਾਲ ਪ੍ਰਿਥਵੀ ਤੇ ਵੀ ਏ ਤੇ ਆਕਾਸ਼ ਵਿਚ ਵੀ ਤੇਰਾ ਨੂਰ ਫੈਲਿਆ ਹੋਇਆ ਏ, ਪਾਤਾਲ ਵਿਚ ਵੀ ਤੂੰ ਵਿਆਪਕ ਏਂ ਤੇਰੀ ਬਾਣੀ ਅੰਮ੍ਰਿਤ ਨਾਲੋਂ ਵੀ ਮਿੱਠੀ ਏ।

—ਵੇਖਿਆ ਈ, ਸੁਣੇ ਊ ਬੱਚਾ, ਕਵੀ ਦੇ ਬਚਨ?

—ਸਾਰੀਆਂ ਗੱਲਾਂ ਕਵੀਆਂ ਦੀਆਂ ਸੱਚੀਆਂ ਥੋੜ੍ਹੀਆਂ ਹੁੰਦੀਆਂ ਨੇ, ਮਾਮਾ ਜੀ!

ਅੱਕ ਦੇ ਬੂਟੇ ਨੂੰ ਕਦੇ ਕੇਸਰ ਦੇ ਫੁੱਲ ਨਹੀਂ ਲੱਗ ਸਕਦੇ, ਪਰ ਧਤੂਰੇ ਮੁੱਢ ਗੁਲਾਬ ਤੇ ਪੁੰਗਰਦਾ ਏ ਨਾ। □

## ਬਲ੍ਹ ਭੱਟ

ਜਿਹ ਸਤਿਗੁਰ ਸਿਮਰੰਤ
ਨਯਨ ਕੇ ਤਿਮਰ ਮਿਟਹਿ ਖਿਨੁ ॥
ਜਿਹ ਸਤਿਗੁਰ ਸਿਮਰੰਥਿ,
ਰਿਦੈ ਹਰਿ ਨਾਮੁ ਦਿਨੋ ਦਿਨ ॥

ਆਵਾਜ਼ੇ ਖ਼ਲਕ ਨਾਅਰਾ ਏ ਖ਼ੁਦਾ, ਲੋਕਾਂ ਦੀ ਆਵਾਜ਼ ਭਗਵਾਨ ਦੀ

ਆਵਾਜ਼ ਹੁੰਦੀ ਏ। ਇਕ ਕਵੀ ਦੀ ਗੱਲ ਝੂਠੀ ਮੰਨ ਲਵੋ ਪਰ ਕੀ ਦੂਜਾ ਸਿਆਣਾ ਕਵੀ ਵੀ ਝੂਠ ਬੋਲਦਾ ਏ। ਨਹੀਂ ਇਹ ਸਭ ਸੱਚੇ, ਅਸੀਂ ਝੂਠੇ ਹਾਂ। ਪੁੱਤ ਮੈਨੂੰ ਤੇਰੇ ਨਾਲ ਹਮਦਰਦੀ ਏ, ਮੈਂ ਚਾਹੁੰਦਾ ਹਾਂ ਕਿ ਤੂੰ ਸਿੱਧੇ ਰਸਤੇ ਚੱਲ ਪਓ, ਪਿਤਾ ਤੋਂ ਮੰਗ, ਲਾਂਭੇ-ਲਾਂਭੇ ਨਾ ਭੌਂ, ਪਿਤਾ ਨੇ ਸਭ ਕੁਝ ਤੈਨੂੰ ਦੇ ਦੇਣਾ ਏ, ਕੋਈ ਹਿੱਕ ਤੇ ਧਰ ਕੇ ਥੋੜਾ ਲੈ ਗਿਆ ਏ, ਜਿਹੜਾ ਪਿਤਾ ਨੇ ਨਾਲ ਲੈ ਜਾਣਾ ਏ, ਬਾਬਾ ਮੋਹਰੀ ਇਉਂ ਆਖਣ ਲੱਗਾ।

ਚੰਗਾ ਮਾਮਾ ਜੀ ਜਿੱਦਾਂ ਤੁਸੀਂ ਕਹਿੰਦੇ ਓ, ਮੈਂ ਓਸੇ ਤਰ੍ਹਾਂ ਕਰ ਲੈਂਦਾ ਹਾਂ। ਕੀ ਆਖਦਾ ਏ ਕਵੀ, ਪ੍ਰਿਥੀ ਚੰਦ ਬੋਲਿਆ।

ਬਾਬਾ ਮੋਹਰੀ ਦੇ ਬੋਲ ਉੱਭਰੇ, ਜਿਸ ਗੁਰੂ ਦੇ ਸਿਮਰਨ ਕਰਨ ਨਾਲ ਅੱਖਾਂ ਦਾ ਹਨੇਰਾ ਦੂਰ ਹੋ ਜਾਂਦਾ ਏ, ਦੁੱਖ ਅੱਖਾਂ ਓਹਲੇ ਹੋ ਜਾਂਦੇ ਹਨ, ਕਸ਼ਟ ਖਿਣ ਵਿਚ ਕੱਟੇ ਜਾਂਦੇ ਹਨ, ਚਾਨਣ ਹੀ ਚਾਨਣ ਨਜ਼ਰ ਆਉਂਦਾ ਏ। ਖਿੜੀ ਚਾਨਣੀ ਮਨੁੱਖ ਦੇ ਜੀਵਨ ਵਿਚ ਖੇੜਾ ਲਿਆ ਦੇਂਦੀ ਏ। ਜਿੰਨਾ ਗੁੜ੍ਹ ਪਾਓ ਓਨਾ ਹੀ ਮਿੱਠਾ ਹੋਵੇਗਾ। ਜਿੰਨਾ ਗੁਰੂ ਦਾ ਨਾਮ ਜਪੋ ਓਨੀ ਤ੍ਰਿਪਤੀ ਹੁੰਦੀ ਏ। ਪ੍ਰਭੂ ਨਾਲ ਜਿਦ੍ਹਾ ਦਿਲ ਲੱਗ ਗਿਆ, ਯਰਾਨਾ ਪੈ ਗਿਆ, ਸਿੱਧਾ ਹਰੀ ਨਾਲ ਤੇ ਉਹਦਾ ਜੀਵਨ ਸਫ਼ਲ ਹੋ ਗਿਆ:—

ਜਿਹ ਸਤਿਗੁਰ ਸਿਮਰੰਥਿ, ਜੀਅ ਕੀ ਤਪਤਿ ਮਿਟਾਵੈ।
ਜਿਹ ਸਤਿਗੁਰ ਸਿਮਰੰਥਿ, ਰਿਧਿ ਸਿਧਿ ਨਵ ਨਿਧਿ ਪਾਵੈ॥

ਇਹ ਗੱਲ ਠੀਕ ਤੇ ਹੈ ਈ, ਲੋਕ ਕਰਾਮਾਤ ਨੂੰ ਵੀ ਮੰਨਦੇ ਹਨ, ਰਿੱਧੀਆਂ ਸਿੱਧੀਆਂ ਦੀ ਵੀ ਨਾਥਾਂ ਦੀ ਕਰਾਮਾਤ ਏ। ਉਨ੍ਹਾਂ ਅੱਗੇ ਵੀ ਸਿਰ ਝੁਕਦਾ ਏ, ਪਰ ਗੁਰੂ ਇਕ ਮਹਾਨ ਪਦਵੀ ਏ, ਜਿਨ੍ਹੇ ਗੁਰੂ ਨੂੰ ਇਕ ਵਾਰ ਸਿਮਰ ਲਿਆ ਹਿਰਦੇ ਦੀ ਸਾਰੀ ਤੜਪ, ਸਾਰੀ ਮੈਲ ਜਾਂਦੀ ਰਹੀ। ਨਾਂ ਲਿਆ ਈ ਆਤਮਾ ਪਵਿੱਤਰ ਹੋ ਜਾਂਦੀ ਏ।

ਰਿਸ਼ੀ ਲੋਕ ਰਿਸ਼ੀ ਹਨ, ਰਿਸ਼ੀਆਂ ਦੀ ਬਾਣੀ ਅੱਜ ਵੀ ਪੱਥਰਾਂ ਤੇ ਲਿਖੀ ਮਿਲ ਜਾਂਦੀ ਏ। ਇਹ ਭਗਵਾਨ ਦੇ ਭੇਜੇ ਹੋਏ ਦੂਤ ਹਨ। ਵੇਦ ਸ਼ਾਸਤਰ ਸਭ ਰਿਸ਼ੀਆਂ ਦੇ ਰਚੇ ਹਨ ਤੇ ਪ੍ਰਭੂ ਨੇ ਇਨ੍ਹਾਂ ਤੇ ਆਪਣਾ ਹੱਥ ਰੱਖਿਆ ਏ। ਇਹ ਦੇਵ ਬਾਣੀ ਏ। ਇਹ ਕਵੀ ਵੀ ਦੇਵ ਲੋਕ ਦੇ ਵਾਸੀ ਹਨ। ਜਦ ਇਨ੍ਹਾਂ ਦਾ ਕੋਈ ਟਿਕਾਣਾ ਨਹੀਂ ਘਰ ਨਹੀਂ, ਬਾਹਰ ਨਹੀਂ ਤੇ ਫੇਰ ਇਨ੍ਹਾਂ ਨੂੰ ਕੀ ਆਖੋਗੇ, ਇਹ ਕਿਹੜੇ ਗੁਰਾਂ ਦੇ ਵਾਸੀ ਹਨ, ਇਹ ਆਏ ਦੇਵ ਲੋਕ ਤੋਂ ਹੀ ਹਨ। ਗੋਇੰਦਵਾਲ ਤੋਂ ਆਏ ਤੇ ਹੁਣ ਅੰਮ੍ਰਿਤਸਰ ਵਿਚ ਹੀ ਜੰਮ ਗਏ ਹਨ, ਬਾਬਾ ਮੋਹਰੀ ਆਖ ਰਿਹਾ ਸੀ।

—ਮਾਮਾ ਜੀ, ਆਗਿਆਕਾਰ ਪੁੱਤ ਹੋਵੇ, ਲਾਇਕ ਹੋਵੇ, ਸਮਝਦਾਰ ਹੋਵੇ ਸੱਪ ਦੇ ਸਿਰੋਂ ਕੌਡੀ ਲਿਆਉਣ ਵਾਲਾ ਤੇ ਪਿਤਾ ਦੀ ਨਜ਼ਰ ਵਿਚ ਹੀ ਨਾ ਜਚੇ। ਉਡਦੀਆਂ ਦੇ ਮਗਰ ਕਿੰਨਾ ਚਿਰ ਭੱਜਿਆ ਜਾਊ, ਚਲੋ ਮਾਮਾ ਜੀ ਮੈਂ ਏਸ ਗੱਲ ਤੇ ਵੀ ਰਾਜ਼ੀ ਹਾਂ ਕਿ ਗੱਦੀ ਅਰਜਨ ਦੇਵ ਨੂੰ ਦੇ ਦਿਓ, ਚਲੋ ਭਰਾ ਤੇ ਹੈ ਨਾ, ਆਪਣੇ ਘਰ ਵਿਚ ਹੀ ਰਹੇ ਗੱਦੀ ਪਰ ਬਹੁਤਾ ਡਰ ਮੈਨੂੰ ਏਸ ਗੱਲ ਤੇ ਹੈ, ਕਿਤੇ ਕਿਸੇ ਰਾਹਗੀਰ ਨੂੰ ਫੜ ਕੇ ਗੱਦੀ ਤੇ ਨਾ ਬਿਠਾ ਦਿੱਤਾ ਜਾਏ, ਕੋਈ ਓਪਰਾ ਹੀ ਗੱਦੀ ਦਾ ਮਾਲਕ ਨਾ ਬਣ ਬੈਠੇ, ਪ੍ਰਿਥਵੀ ਚੰਦ ਆਖ ਰਿਹਾ ਸੀ।

—ਪਾਗਲ ਨਾ ਹੋਵੇ ਮੇਰਾ ਲਾਲ, ਗੱਦੀ ਘਰ ਵਿੱਚੋਂ ਬਾਹਰ ਨਹੀਂ ਜਾਣ ਲੱਗੀ, ਸਿਆਣਿਆਂ ਦੀ ਗੱਲ ਏ, ਸੌ ਹੱਥ ਰੱਸਾ ਤੇ ਸਿਰੇ ਗੰਢ, ਅਸਲ ਵਿਚ ਪੁੱਤ ਗੱਦੀ ਦੇ ਫੈਸਲੇ ਦਾ ਅਜੇ ਵਕਤ ਹੀ ਨਹੀਂ ਆਇਆ।

—ਪੰਡਤ ਤੋਂ ਮਹੂਰਤ ਕਢਾਉਣਾ ਏ, ਵਕਤ ਹੈ ਹੀ ਕਿੰਨਾ, ਮੈਨੂੰ ਡਰ ਏ ਕਿਤੇ ਵਕਤ ਹੀ ਬੀਤ ਨਾ ਜਾਏ ਤੇ ਫੇਰ ਡਾਂਗਾਂ ਗੱਦੀ ਦਾ ਫੈਸਲਾ ਕਰਨ।

—ਸ਼ਾਂਤ ਪੁੱਤ, ਸ਼ਾਂਤ ਰਹੋ, ਗੁਰੂ ਭਲਾ ਕਰੂ।

ਰੁੱਤ ਰੰਗ ਬਦਲ ਰਹੀ ਸੀ, ਤਲਾਅ ਬਣ ਰਿਹਾ ਸੀ; ਬਾਬਾ ਬੁੱਢਾ ਕੁਝ ਦਿਨਾਂ ਤੋਂ ਗੁਆਚਿਆ ਹੋਇਆ ਸੀ, ਕੌਣ ਜਾਣੇ ਕਿੱਥੇ ਗਿਆ ਹੋਇਆ ਸੀ, ਪ੍ਰਿਥੀ ਚੰਦ ਦੀਆਂ ਅੱਖਾਂ ਵਿਚ ਲਾਲੀ ਦੇ ਡੋਰੇ ਸਨ, ਆਕਾਸ਼ ਤੇ ਬਦਲੀਆਂ ਦਾ ਝੁਰਮਟ ਸੀ। □

## ਮਥੁਰਾ

ਅਗਮੁ ਅਨੰਤੁ ਅਨਾਦਿ, ਆਦਿ ਜਿਸੁ ਕੋਇ ਨਾ ਜਾਣੇ॥
ਸਿਵ ਬਿਰੰਚਿ ਧਰਿ ਧਾਨ, ਨਿਤਹਿ ਜਿਸੁ ਬੇਦ ਬਖਾਣੇ॥

ਬਚੜਾ ਸੁਣ, ਮਥੁਰਾ ਕਵੀ ਕੀ ਉਚਾਰਦਾ ਏ, ਇਹਦੀ ਗੱਲ ਤਹਿ ਤੱਕ ਪੁੱਜੀ ਹੋਈ ਏ, ਜਿੱਥੇ ਪੁੱਜੇ ਕਵੀ ਉੱਥੇ ਨਾ ਪੁੱਜੇ ਰਵੀ, ਸ੍ਰਿਸ਼ਟੀ ਦਾ ਸਿਰਜਣਹਾਰ ਅਕਾਲ ਪੁਰਖ ਏ, ਤੇ ਅਕਾਲ ਪੁਰਖ ਅਪਹੁੰਚ ਹੈ, ਜਿਦ੍ਹਾ ਕੋਈ ਸ਼ਰੀਕ ਨਹੀਂ, ਨਿਰੰਕਾਰ ਏ, ਅਨੰਤ ਏ, ਤੇ ਅਨਾਦਿ ਏ, ਜਿਸ ਦਾ ਮੁੱਢ ਕੋਈ ਨਹੀਂ ਜਾਣਦਾ, ਨਾ ਦੇਵ ਪਾ ਸਕੇ ਤੇ ਨਾ ਸੰਸਾਰੀ ਪੁਰਸ਼, ਜਿਦ੍ਹਾ ਧਿਆਨ, ਜਿਦ੍ਹੀ ਅਰਾਧਨਾ, ਸ਼ਿਵ, ਬ੍ਰਹਮਾ, ਕਰ ਰਹੇ ਹਨ, ਜਿਨ੍ਹਾਂ ਦੇ ਗੁਣ ਵੇਦ ਗਾਉਂਦੇ ਹਨ, ਸ਼ਾਸਤਰਾਂ ਨੇ ਉਹਦਾ ਵਰਨਣ ਕੀਤਾ ਹੈ, ਪਰ ਅਜੇ

ਤੱਕ ਕਿਸੇ ਨੇ ਉਹਦਾ ਪਾਰ ਨਹੀਂ ਪਾਇਆ, ਇਹ ਸ਼ਬਦ ਸਨ ਬਾਬਾ ਮੋਹਰੀ ਦੇ।

ਅੱਗੋਂ ਪ੍ਰਿਥੀ ਚੰਦ ਬੋਲਿਆ, ਇਨ੍ਹਾਂ ਗੱਲਾਂ ਨੇ ਤੇ ਮੈਨੂੰ ਅੱਗੇ ਹੀ ਪੁੱਟਿਆ ਏ, ਭਗਵਾਨ ਕਿਸੇ ਵੇਖਿਆ ਏ, ਕਿੱਥੇ ਏ, ਭਗਵਾਨ ਦਾ ਕੀ ਰੂਪ ਏ, ਇਕ ਸੁਪਨਾ ਜਿਹਾ ਏ, ਭਗਵਾਨ। ਮਾਇਆ ਹੀ ਭਗਵਾਨ ਏ। ਮਾਇਆ ਪੱਲੇ ਹੋਵੇ ਤਾਂ ਸਭ ਪਦਾਰਥ ਮਿਲ ਜਾਂਦੇ ਹਨ।

—ਬੱਸ ਇਹੋ ਹੀ ਤੇਰੀ ਭੁੱਲ ਏ, ਏਸੇ ਲਈ ਤੇਰਾ ਗੱਦੀ ਦਾ ਮਾਮਲਾ ਗੜਬੜ ਏ। ਏਸ ਗੱਦੀ ਨੇ ਕਦੀ ਮਾਇਆ ਦਾ ਸਹਾਰਾ ਨਹੀਂ ਲਿਆ। ਮਾਇਆ ਨਾਲ ਗੱਦੀ ਨਹੀਂ ਮਿਲ ਸਕਦੀ। ਮਾਇਆ ਨਾਲ ਬੰਦੇ ਖ਼ਰੀਦੇ ਜਾ ਸਕਦੇ ਨੇ, ਰਾਜ ਸਿੰਘਾਸਨ ਵੀ ਮਾਇਆ ਨਾਲ ਮਿਲ ਜਾਏ, ਇਹ ਹੋ ਸਕਦਾ ਏ, ਪਰ ਮਾਇਆ ਦੀ ਝਲਕ ਵਿਖਾ ਕੇ ਗੁਰਗੱਦੀ ਮਿਲ ਜਾਏ ਨਾ ਮੁਮਕਿਨ ਏ। ਮਾਇਆ ਦਾ ਲੋਭੀ ਗੱਦੀ ਦੇ ਲਾਗੇ ਨਹੀਂ ਫਟਕ ਸਕਦਾ, ਬਾਬਾ ਮੋਹਰੀ ਆਖ ਰਿਹਾ ਸੀ।

—ਮਾਮਾ ਜੀ ਤੁਹਾਡੀ ਏਨੀ ਉਮਰ ਹੋ ਗਈ ਏ, ਕਦੀ ਕੋਈ ਕੰਮ ਮਾਇਆ ਤੋਂ ਬਗੈਰ ਨੇਪਰੇ ਚੜ੍ਹਿਆ ਏ। ਕੀ ਇੱਥੇ ਮਾਇਆ ਦੀ ਲੋੜ ਨਹੀਂ। ਗੁਰੂ ਦਾ ਲੰਗਰ ਮਾਇਆ ਤੋਂ ਬਗੈਰ ਨਹੀਂ ਚੱਲ ਸਕਦਾ, ਸੰਗਤ ਨੂੰ ਜੋ ਰਹਿਣ ਦੀ ਜਗ੍ਹਾ ਦੇਈਏ ਤਾਂ ਕੀ ਮਾਇਆ ਤੋਂ ਬਗੈਰ ਦੇ ਸਕਦੇ ਹਾਂ। ਰੱਬ ਦਾ ਦੂਜਾ ਰੂਪ ਹੀ ਮਾਇਆ ਏ। ਮਾਇਆ ਭਗਵਾਨ ਦੇ ਪਾਵੇ ਨਾਲ ਬੱਝੀ ਬੈਠੀ ਏ, ਪ੍ਰਿਥੀ ਚੰਦ ਦੀ ਆਵਾਜ਼ ਸੀ।

—ਏਥੇ ਸੇਵਾ ਬਲਵਾਨ ਏ, ਏਥੇ ਸ਼ਰਧਾ ਨੂੰ ਫਲ ਲੱਗਦੇ ਨੇ, ਏਥੇ ਪੰਗਤ ਨੂੰ ਭਾਗ ਲੱਗੇ ਨੇ। ਏਥੇ ਸੰਗਤ ਨੇ ਸਿਰ ਕੱਢਿਆ ਏ ਤੇ ਸਾਰੀ ਦੁਨੀਆਂ ਝੁਕੀ ਏ ਦਰਬਾਰ ਅੱਗੇ। ਜੇ ਸ਼ਹਿਨਸ਼ਾਹ ਅਕਬਰ ਵੀ ਸਲਾਮਾਂ ਕਰਦਾ ਏ ਤਾਂ ਕੀ ਉਹ ਮਾਇਆ ਅੱਗੇ ਝੁਕਿਆ ਸੀ, ਕੀ ਉਹਦੇ ਕੋਲ ਖ਼ਜ਼ਾਨੇ ਦੀ ਕਮੀ ਸੀ, ਗੱਦੀ ਦਾ ਪ੍ਰਤਾਪ, ਗੁਰੂ ਦਾ ਜਲਾਲ, ਭਗਤੀ ਗੁਰੂ ਦੀ। ਸੱਚ ਅੱਗੇ ਓਸ ਸਿਰ ਝੁਕਾਇਆ ਸੀ, ਉਹਦੀ ਆਤਮਾ ਨੂੰ ਠੰਢ ਮਿਲੀ ਸੀ। ਏਸ ਗੱਦੀ ਨੂੰ ਸ਼ਾਹ ਸੱਜਦੇ ਕਰਨ ਤੇ ਫ਼ਕੀਰ ਵੀ ਮਸਤਕ ਝੁਕਾਏ, ਇਹਦੀ ਮਰਿਆਦਾ ਹੀ ਕੁਝ ਵੱਖਰੀ ਏ। ਤੱਕੜੀ ਨਾਲ ਤੂੰ ਹਰ ਚੀਜ਼ ਤੋਲਦਾ ਏਂ, ਏਸੇ ਲਈ ਤੂੰ ਗੁਰੂ ਦੀ ਨਜ਼ਰ ਤੋਂ ਓਹਲੇ ਹੁੰਦਾ ਜਾ ਰਿਹਾ ਏਂ, ਵਰਨਾ ਤੇਰੇ ਵਿਚ ਕੋਈ ਐਬ ਨਹੀਂ, ਤੂੰ ਸਾਰੇ ਗੁਣਾਂ ਦਾ ਮਾਲਕ

ਏਂ, ਸਿਰਫ ਲਾਲਚੀ ਏਂ, ਲੋਭੀ ਏਂ ਤੇ ਮਾਇਆ ਦਾ ਪੁਜਾਰੀ ਏਂ, ਪੁੱਤ ਸ਼ਰਧਾ ਧਾਰ, ਸੇਵਾ ਨੂੰ ਮਨ ਵਿਚ ਸਾਂਭ, ਲੰਗਰ ਦੀ ਸੇਵਾ ਕਰ - ਸਭ ਕੰਮ ਰਾਸ ਹੋ ਜਾਣਗੇ। ਬਾਬਾ ਮੋਹਰੀ ਆਖ ਰਿਹਾ ਸੀ।

ਮਥੁਰੇ ਦੇ ਬੋਲ ਸੁਣ, ਵੇਖ ਉਹ ਕਿੰਨੀ ਵੱਡੀ ਚੁਣੌਤੀ ਦੇ ਰਿਹਾ ਏ—

ਨਿਰੰਕਾਰ ਨਿਰਵੈਰੁ, ਅਵਰੁ ਨਹੀਂ ਦੂਸਰ ਕੋਈ॥
ਭੰਜਨ ਗੜ੍ਹਣ ਸਮਰਥੁ, ਤਰਣ ਤਾਰਣ ਪ੍ਰਭੁ ਸੋਈ॥

ਉਹ ਅਕਾਲ ਪੁਰਖ, ਆਕਾਰ ਰਹਿਤ, ਵੈਰ ਰਹਿਤ ਹੈ, ਕੋਈ ਹੋਰ ਓਸ ਦੇ ਸਮਾਨ ਨਹੀਂ, ਉਹ ਜੀਵਾਂ ਨੂੰ ਪੈਦਾ ਕਰਨ ਵਾਲਾ ਤੇ ਮਾਰਨ ਦੀ ਤਾਕਤ ਰੱਖਦਾ ਏ। ਉਹ ਪ੍ਰਭੂ ਜਿੰਨੂੰ ਸੰਸਾਰ ਸਾਗਰ ਤੋਂ ਤਾਰਨ ਲਈ, ਜਹਾਜ਼ ਏ, ਇਹ ਸਭੇ ਸ਼ਕਤੀਆਂ ਅਕਾਲ ਪੁਰਖ ਨੇ ਗੁਰੂ ਨੂੰ ਬਖ਼ਸ਼ ਦਿੱਤੀਆਂ ਹਨ। ਜਿਸ ਗੁਰੂ ਦੇ ਚਰਨ ਪੂਜੇ ਓਸ ਅਕਾਲ ਪੁਰਖ ਨੂੰ ਪਾ ਲਿਆ। ਹੁਣ ਤੂੰ ਦੱਸ ਕਿ ਏਥੇ ਮਾਇਆ ਦਾ ਕੀ ਏ, ਏਥੇ ਤਾਂ ਹਿਰਦੇ ਨਾਲ ਸਿੱਧੀ ਤਾਰ ਜੁੜੀ ਏ। ਮਾਮਾ ਮੋਹਰੀ ਆਖ ਰਿਹਾ ਸੀ।

—ਮਾਮਾ ਜੀ ਜਿੱਥੇ ਆਖਣਾ ਜੀ ਉਥੋਂ ਲੈਣਾ ਕੀ। ਜਦੋਂ ਸਿਰ ਹੀ ਨਿਵਾਂ ਦਿੱਤਾ ਤਾਂ ਫੇਰ ਮੈਂ ਉਸੇ ਤਰ੍ਹਾਂ ਹੀ ਕਦਮ ਪੂਜਾਂਗਾ ਪਰ ਮੈਂ ਫੇਰ ਹੱਥ ਜੋੜ ਕੇ ਅਰਜ਼ ਕਰਦਾ ਹਾਂ ਕਿ ਗੱਦੀ ਦਾ ਮਾਲਕ ਕੋਈ ਗ਼ੈਰ ਨਾ ਬਣ ਜਾਏ, ਮੇਰਾ ਖ਼ਿਆਲ ਰੱਖਣਾ, ਭੁੱਲ ਨਾ ਜਾਣਾ, ਮੈਂ ਤੁਹਾਡਾ ਦਾਸ ਹਾਂ, ਪ੍ਰਿਥੀ ਚੰਦ ਵਿੱਚ ਨਿਮਰਤਾ ਪ੍ਰਵੇਸ਼ ਕਰ ਰਹੀ ਸੀ।

ਤੂੰ ਅੱਗੇ ਸੁਣ ਕਵੀ ਦੀ ਆਤਮਾ ਦੀ ਆਵਾਜ਼, ਤੇਰਾ ਮਨ ਸੀਤਲ ਹੋਵੇਗਾ, ਕਲੇਜੇ ਠੰਢ ਪਵੇਗੀ—

ਨਾਨਾ ਪ੍ਰਕਾਰ ਜਿਨਿ ਜਗੁ ਕੀਓ,
ਜਨੁ ਮਥੁਰਾ ਰਸਨਾ ਰਸੈ।
ਸ੍ਰੀ ਸਤਿਨਾਮੁ ਕਰਤਾ ਪੁਰਖੁ,
ਗੁਰ ਰਾਮਦਾਸ ਚਿਤਹ ਬਸੈ॥

—ਅਕਾਲ ਪੁਰਖ ਨੇ ਕਈ ਤਰ੍ਹਾਂ ਦਾ ਜਗਤ ਰਚਾਇਆ ਏ, ਓਸ ਨੂੰ ਦਾਸ ਮਥਰਾ, ਜੀਭ ਨਾਲ ਜਪਦਾ ਏ, ਇਹੋ ਈ, ਸਤਿਨਾਮ, ਕਰਤਾ ਪੁਰਖ, ਗੁਰੂ ਰਾਮ ਦਾਸ ਜੀ ਦੇ ਹਿਰਦੇ ਵਿਚ ਵੱਸਦਾ ਏ। ਜਿਸ ਗੁਰੂ ਨੂੰ ਮੱਥਰੇ ਵਰਗਾ ਕਵੀ, ਬੁੱਧੀਮਾਨ ਨਮਸਕਾਰ ਕਰੇ, ਤੇ ਯਾਰੋ ਹਨੇਰ ਨਹੀਂ ਕਿ ਉਹਦੇ

ਘਰ ਦਾ ਜੰਮਿਆ ਪੁੱਤ ਇਕ ਵਾਰ ਵੀ ਮੱਥਾ ਟੇਕਣ ਨਾ ਜਾਏ, ਬਾਬੇ ਮੋਹਰੀ ਦੀ ਆਵਾਜ਼ ਸੀ।

—ਨਹੀਂ ਮਾਮਾ ਜੀ ਇਹ ਤੁਸੀਂ ਤੁਹਮਤ ਲਾ ਰਹੇ ਹੋ ਮੈਂ ਹਰ ਰੋਜ਼ ਸੂਰਜ ਦੀ ਇੱਕੀ ਪੁੰਗਰਨ ਤੋਂ ਪਹਿਲਾਂ ਪਿਤਾ ਜੀ ਦੀ ਚਰਨੀਂ ਹੱਥ ਲਾਉਣ ਜਾਂਦਾ ਹਾਂ ਤੇ ਫੇਰ ਰਾਤੀਂ ਵੀ ਮੱਥਾ ਟੇਕਦਾ ਹਾਂ, ਨਿੱਤਨੇਮ ਨਾਲ। □

## ਕੀਰਤ

ਇਹ ਬੜਾ ਗੁਣਵਾਨ ਕਵੀ ਸੀ, ਸਿਆਣਾ ਵੀ ਬਹੁਤ ਸੀ, ਉਸਦੀ ਉਡਾਰੀ ਬੜੀ ਤਿੱਖੀ ਸੀ, ਇਹ ਸਮੁੰਦਰ ਵਿਚੋਂ ਚੁੱਭੀ ਮਾਰ ਕੇ ਮੋਤੀਆਂ ਦਾ ਬੁੱਕ ਭਰ ਲਿਆਵੇ ਅਤੇ ਜੇ ਅਸਮਾਨ ਤੇ ਤਾਰੀ ਲਾਵੇ ਤੇ ਲੋਅ ਲੈ ਆਵੇ ਚੰਦਰਮਾ ਦੀ। ਇਹ ਕਵੀ ਕਿਸੇ ਲਾਲਚ ਵਿਚ ਆ ਕੇ ਗੁਰੂ ਦੀ ਮਹਿਮਾ ਨਹੀਂ ਸਨ ਗਾਉਂਦੇ—ਸਗੋਂ ਸ਼ਾਂਤੀ ਲੱਭਣ ਵਾਲੇ ਮੁਸਾਫ਼ਰ ਜਦ ਗੋਇੰਦਵਾਲ ਵਿਚ ਆ ਗਏ ਤਾਂ ਫੇਰ ਸ਼ਾਂਤੀ ਦਾ ਚੰਦਰਮਾ ਵੇਖ ਕੇ ਉਹਦੀ ਚਾਨਣੀ ਮਾਨਣ ਲੱਗ ਪਏ।

ਉਹ ਚਾਨਣ ਜਿਹੜਾ ਉਹਨਾਂ ਨੂੰ ਮਿਲਿਆ, ਆਪਣੀ ਕਵਿਤਾ ਵਿਚ ਸੁਣਾ ਰਹੇ ਹਨ—

ਜਿਨਿ ਸਬਦੁ ਕਮਾਇ, ਪਰਮ ਪਦੁ ਪਾਇਓ,
ਸੇਵਾ ਕਰਤ ਨ ਛੋਡਿਓ ਪਾਸੁ।
ਤਾਂ ਤੇ, ਗਉਹਰੁ ਗ੍ਯਾਨ ਪ੍ਰਗਟ ਉਜੀਆਰਉ,
ਦੁਖ ਦਰਿਦ੍ਰ ਅੰਧ੍ਯਾਰ ਕੋ ਨਾਸੁ॥

ਜਿਸ ਗੁਰੂ ਨੇ ਸ਼ਬਦ ਨੂੰ ਹਿਰਦੇ ਵਿਚ ਵਸਾ ਕੇ ਸ਼ਬਦ ਨੂੰ ਆਪਣੇ ਅੰਦਰ ਸਮਾ ਕੇ ਉੱਚੀ ਪਦਵੀ ਪਾਈ ਏ ਤੇ ਗੁਰੂ ਅਮਰ ਦਾਸ ਦੀ ਸੇਵਾ ਕਰਦਿਆਂ ਸਾਥ ਨਾ ਛੱਡਿਆ, ਆਪਾ ਵਾਰ ਦਿੱਤਾ, ਉਸ ਗੁਰੂ ਨੂੰ ਮੋਤੀਆਂ ਨਾਲ ਤੋਲਿਆ। ਪਰ ਗੁਰੂ ਮੋਤੀਆਂ ਨਾਲ ਭਰਮਿਆ ਨਹੀਂ। ਉਹਦੇ ਅੰਦਰ ਗਿਆਨ ਦਾ ਚਾਨਣ ਹੋਇਆ, ਇਹ ਚਾਨਣ ਜਗਤ ਵਿਚ ਪਸਰਿਆ। ਦਰਿਦ੍ਰ ਤੇ ਹਨੇਰੇ ਦਾ ਨਾਸ ਹੋਇਆ। ਹਨੇਰੇ ਦੀਆਂ ਬਦ-ਲੀਆਂ ਅਲੋਪ ਹੋ ਗਈਆਂ ਤੇ ਚਾਨਣ ਦਾ ਚੰਦਰਮਾ ਚੜ੍ਹ ਗਿਆ।

ਕਵਿ ਕੀਰਤ, ਜੋ ਸੰਤ ਚਰਨ ਮੁੜਿ ਲਾਗਹਿ॥
ਤਿਨ੍ਹ ਕਾਮ ਕ੍ਰੋਧ ਜਮ ਕੋ ਨਹੀਂ ਤ੍ਰਾਸ॥
ਜਿਵ ਅੰਗਦ, ਅੰਗ ਸੰਗਿ ਨਾਨਕ ਗੁਰ॥
ਤਿਵ ਗੁਰ ਅਮਰਦਾਸ ਕੈ ਗੁਰੂ ਰਾਮ ਦਾਸ॥

ਜਿਸ ਕਿਸੇ ਨੇ ਕਿਸੇ ਦਾ ਲੜ ਫੜ ਲਿਆ, ਜਿਸ ਕਿਸੇ ਨੇ ਕਿਸੇ ਨੂੰ ਉਂਗਲੀ ਲਾ ਲਿਆ, ਜਿਸ ਕਿਸੇ ਵੀ ਕਿਸੇ ਦੀ ਮੱਤ ਲੈ ਲਈ ਕਿਸੇ ਦਾ ਅਸਰ ਕਬੂਲ ਕਰ ਲਿਆ ਉਹ ਤਰ ਗਿਆ। ਜੋ ਉਸ ਭਲੇ ਪੁਰਸ਼ ਦੀ ਸੋਹਬਤ ਕੀਤੀ ਉਹਦੀ ਤੇ ਉਹਦੀ ਜਦ ਤਰ ਗਈ। ਜੇ ਕਿਸੇ ਨੇ ਬੁਰੇ ਆਦਮੀ ਦਾ ਸਾਥ ਕੀਤਾ ਤੇ ਫੇਰ ਉਸਦੀਆਂ ਚਾਰੇ ਪੀੜ੍ਹੀਆਂ ਨਰਕ ਦੀਆਂ ਭਾਗੀ ਬਣ ਗਈਆਂ। ਕੀਰਤ ਕਵੀ ਆਖਦਾ ਏ ਐ ਮਨੁੱਖ! ਤੂੰ ਉਸ ਸੰਤ ਰਾਮ ਦਾਸ ਦੇ ਚਰਨੀਂ ਲੱਗ ਉਨ੍ਹਾਂ ਨੇ ਕਾਮ-ਕ੍ਰੋਧ ਤੇ ਜੰਮਣ ਦਾ ਡਰ ਕੱਢ ਦਿੱਤਾ ਏ, ਜਿਵੇਂ ਅੰਗਦ ਦੇਵ ਜੀ ਗੁਰੂ ਨਾਨਕ ਦੇਵ ਜੀ ਨਾਲ ਰਹੇ ਤਾਂ ਉਨ੍ਹਾਂ ਦੇ ਕਦਮਾਂ ਨਾਲ ਕਦਮ ਮਿਲਾਉਂਦੇ ਲੋਕਾਂ ਵੇਖੇ। ਏਸੇ ਤਰ੍ਹਾਂ ਕੱਲ੍ਹ ਦੀ ਗੱਲ ਏ ਹਜ਼ੂਰੀ ਜਿਨ ਵੀ ਕਿਸੇ ਨੇ ਕਬੂਲ ਕੀਤੀ ਉਹਦੀ ਕਾਇਆ ਸੰਵਰ ਗਈ, ਅੱਗਾ ਸੰਵਰ ਗਿਆ। ਇਸੇ ਤਰ੍ਹਾਂ ਗੁਰੂ ਰਾਮ ਦਾਸ ਵੀ ਗੁਰੂ ਅਮਰ ਦਾਸ ਦੇ ਚਰਨੀਂ ਲੱਗੇ ਤੇ ਅੱਜ ਗੁਰੂ ਪਦਵੀ ਤੇ ਬਿਰਾਜਮਾਨ ਨੇ। ਬੇਟਾ ਤੂੰ ਵੀ ਚਰਨੀਂ ਲੱਗਣ ਦੀ ਜਾਚ ਸਿਖ, ਬਾਬਾ ਮੋਹਰੀ ਸਮਝਾ ਰਿਹਾ ਸੀ ਪ੍ਰਿਥੀ ਚੰਦ ਨੂੰ।

ਹਮ ਅਵਗੁਣ ਭਰੇ, ਏਕੁ ਗੁਣ ਨਾਹੀ ॥
ਅੰਮ੍ਰਿਤੁ ਛਾਡਿ, ਬਿਖੈ ਬਿਖ ਖਾਈ ॥
ਮਾਯਾ ਮੋਹ ਭਰਮ ਪੈ ਭੂਲੇ,
ਸੁਤ ਦਾਰਾ ਸਿਉ ਪ੍ਰੀਤਿ ਲਗਾਈ।

ਸਾਡੀ ਸਾਰੀ ਦੇਹ ਔਗੁਣਾਂ ਨਾਲ ਭਰੀ ਹੋਈ ਏ। ਭਾਵੇਂ ਔਗਣ ਅਸੀਂ ਜਾਣ ਬੁੱਝ ਕੇ ਨਹੀਂ ਕਰਦੇ, ਸਾਡੀ ਭੁੱਲ ਨਾਲ ਹੋ ਗਏ ਹਨ ਤੇ ਸਾਨੂੰ ਪਤਾ ਵੀ ਨਹੀਂ। ਹੈਣ ਤੇ ਔਗੁਣ ਨਾ। ਸਾਡੇ ਵਿਚ ਇਕ ਵੀ ਗੁਣ ਨਹੀਂ। ਅੰਮ੍ਰਿਤ ਨਾਮ ਨੂੰ ਛੱਡ ਕੇ ਅਸਾਂ ਨਿਰੀ ਵਿਹੁ ਖਾਧੀ ਏ। ਇਹ ਜ਼ਹਿਰ ਸਾਡੇ ਹੱਡਾਂ ਵਿਚ ਰਚ ਗਿਆ ਏ। ਮਾਇਆ ਦੇ ਮੋਹ ਤੇ ਭਰਮਾਂ ਵਿਚ ਪੈ ਕੇ ਅਸਾਂ ਜੀਵਨ ਦੇ ਸਹੀ ਰਾਹ ਨੂੰ ਛੱਡ ਦਿੱਤਾ ਏ ਤੇ ਕੁਰਾਹੇ ਪੈ ਗਏ ਹਾਂ। ਪੁੱਤਰ ਤੇ ਇਸਤਰੀ ਨਾਲ ਅਸਾਂ ਪਿਆਰ ਪਾ ਲਿਆ ਏ। ਇਨ੍ਹਾਂ ਸਾਥ ਨਹੀਂ ਦੇਣਾ। ਦੁਨੀਆਂ ਦੀ ਹਰ ਚੀਜ਼ ਫਾਨੀ ਏ ਤੇਰੀ ਗੱਠੜੀ ਭਾਰੀ ਹੁੰਦੀ ਜਾ ਰਹੀ ਏ ਇਹਨੂੰ ਭਾਰੀ ਨਾ ਕਰ, ਪੁੰਨ ਕਰ, ਸੇਵਾ ਕਰ, ਨਾਮ ਜਪ, ਦਾਨ ਦੇ, ਹੌਲਾ ਭਾਰ ਸਾਥ ਦਾ ਮੋਹਰੀ।

ਇਕੁ ਉਤਮ ਪੰਥ ਸੁਨਿਓ ਗੁਰ ਸੰਗਤਿ,
ਤਿਹ ਮਿਲੰਤ, ਜਮ ਤ੍ਰਾਸ, ਮਿਟਾਈ ॥

ਇਕ ਅਰਦਾਸ, ਭਾਟ ਕੀਰਤ ਕੀ,
ਗੁਰ ਰਾਮ ਦਾਸ, ਰਾਖੁਹ ਸਰਨਾਈ ॥

—ਬੇਟਾ ਹੁਣ ਤੇ ਕੁਝ ਹਿਰਦੇ ਠੰਢ ਪਈ। ਜਦ ਲੋਕ ਤੇਰੇ ਪਿਤਾ ਦੀ ਉਸਤਤ ਕਰਦੇ ਹਨ ਕੀ ਤੇਰੇ ਅੰਦਰ ਪਿਆਰ ਠਾਠਾਂ ਨਹੀਂ ਮਾਰਦਾ। ਅਜੇ ਤੱਕ ਗੁਰੂ ਦਾ ਪਿਆਰ ਨਹੀਂ ਜਿੱਤਿਆ ਗਿਆ। ਅਜੇ ਤੱਕ ਤੇਰੇ ਮਨ ਦੀ ਮੈਲ ਨਹੀਂ ਉਤਰੀ, ਮਾਇਆ ਨੇ ਤੇਰੇ ਹੱਥ ਕਾਲੇ ਕਰ ਦਿੱਤੇ ਨੇ, ਇਨ੍ਹਾਂ ਨੂੰ ਸੇਵਾ ਦੇ ਸਾਬਨ ਨਾਲ ਧੋ, ਜਨਮ ਸੰਵਰ ਜਾਏਗਾ।

ਮਾਮਾ ਜੀ ਹੁਣ ਤੇ ਬਸ ਕਰੋ, ਮੇਰੀਆਂ ਅੱਖਾਂ ਉੱਘੜ ਗਈਆਂ ਹਨ, ਗੱਦੀ ਕਿਸੇ ਕਰਮਾਂ ਵਾਲੇ ਨੂੰ ਮਿਲਦੀ ਏ ਤਾਕਤ ਨਾਲ ਗੱਦੀ ਨਹੀਂ ਲੱਭਣੀ, ਜਿਹੜਾ ਭਾਰ ਚੁੱਕ ਸਕੇ ਗੱਠੜੀ ਉਸੇ ਦੇ ਸਿਰ ਤੇ ਰੱਖ ਦੇਣੀ ਏ। ਇਹ ਮੇਰੇ ਮਨ ਦੀ ਭੁੱਲ ਸੀ। ਪ੍ਰਿਥੀ ਚੰਦ ਨੇ ਆਪਣੇ ਮਨ ਨੂੰ ਕਾਬੂ ਵਿਚ ਕੀਤਾ।

ਲੈ ਹੁਣ ਸੁਣ, ਕਵੀ ਬਚਨ ਅਸਾਂ ਸਤਿਗੁਰਾਂ ਦੀ ਸੰਗਤ ਵਾਲਾ ਰਾਹ ਸੁਣ ਆਏ। ਉਸ ਰਾਹ ਤੇ ਚੱਲ ਕੇ ਅਸਾਂ ਜਨਮਾਂ ਜਨਮਾਂ ਦਾ ਡਰ ਲਾਹ ਲਿਆ ਏ, ਹੁਣ ਸਾਡੀ ਖਲੜੀ ਵਿਚ ਡਰ ਨਹੀਂ, ਹੱਥ ਬੰਨ੍ਹ ਕੇ ਹੁਣ ਕੀਰਤ ਭੱਟ ਬੇਨਤੀ ਕਰਦਾ ਏ। ਹੇ ਗੁਰੂ ਰਾਮਦਾਸ ਜੀ ਆਪਣੀ ਸ਼ਰਨ ਰੱਖੋ। ਤੁਹਾਡੀ ਸ਼ਰਨ ਵਿਚ ਆਇਆ ਹਾਂ। ਸਾਡਾ ਸਾਰਾ ਦੁੱਖ ਕਲੇਸ਼ ਮੁੱਕ ਜਾਵੇਗਾ।

ਕੀਰਤ ਦੇ ਬੋਲ ਬਿਆਸਾ ਦੇ ਪਾਣੀ ਨਾਲ ਖਹਿ ਕੇ ਠੰਢ ਵਰਤਾ ਰਹੇ ਸਨ। ਬਾਉਲੀ ਦੇ ਗੁੰਬਦ ਦਾ ਲਿਸ਼ਕਾਰਾ ਪਾਣੀ ਵਿਚ ਪੈ ਰਿਹਾ ਸੀ।

□

## ਆਹੂਤੀ

ਤੂੰ ਸਤਿਗੁਰ ਚਹੁ ਜੁਗੀ, ਆਪੇ ਪਰਮੇਸਰੁ ॥
ਸੁਰਿ ਨਰ ਸਾਧਿਕ ਸਿਧ ਸਿਖ, ਸੇਵੰਤ ਧੁਰਹ ਧੁਰੁ ॥

ਬੇਟਾ ਪ੍ਰਿਥੀ ਗੱਲ ਸ਼ਰਧਾ ਦੀ ਏ, ਵਿਸ਼ਵਾਸ ਬੰਦੇ ਦਾ ਪੱਕਾ ਹੋਣਾ ਚਾਹੀਦਾ ਏ, ਪੱਥਰ ਦੇ ਕਲੇਜੇ ਵਰਗਾ। ਇਰਾਦਾ ਅਟੱਲ, ਨਜ਼ਰ ਟਿਕੇ ਗੁਰੂ ਤੇ ਹਿਰਦੇ ਵਿਚ ਵੀ ਮੂਰਤੀ ਗੁਰੂ ਦੀ ਤੇ ਫਿਰ ਬੰਦਾ ਕੀ ਇਕ ਵਾਰ ਰੱਬ ਵੀ ਡੋਲ ਜਾਏ। ਸੂਫੀ ਫਕੀਰ ਆਖਦੇ ਹਨ। ਰਾਂਝਨ ਢੂੰਡਣ ਮੈਂ ਚੱਲੀ ਰਾਂਝਨ ਮਿਲਿਆ ਨਾ, ਰੱਬ ਮਿਲਿਆ ਰਾਂਝਨ ਨਾ ਮਿਲਿਆ ਤੇ ਰੱਬ

ਰਾਂਝਨ ਜਿਹਾ ਨਾ। ਇਹ ਗੱਲ ਹੀ ਈਮਾਨ ਦੀ ਏ। ਜਿਨ੍ਹਾਂ ਦਾ ਇਸ਼ਕ ਸਾਦਕ ਹੁੰਦਾ ਏ ਉਹ ਕਦੇ ਫਰਿਆਦ ਨਹੀਂ ਕਰਦੇ।

ਜ਼ਬਾਨ ਬੰਦ ਮੋਹਰ ਲੱਗੀ ਹੋਈ ਪਰ ਦਿਲ ਵਿਚ ਰੌਸ਼ਨੀ ਦਾ ਚਾਨਣ। ਯਾਦ ਵੀ ਕਰਦੇ ਹਨ ਤਾਂ ਦੱਬੀ ਆਵਾਜ਼ ਨਾਲ। ਤੇਰੇ ਵਾਂਗੂੰ ਨਹੀਂ ਬੀਬਾ ਰੌਲਾ ਪਾਉਂਦੇ। ਤੂੰ ਢੰਡੋਰਾ ਜ਼ਿਆਦਾ ਦੇਂਦਾ ਏਂ, ਪਰ ਕਰਦਾ ਕਰਾਉਂਦਾ ਕੁਝ ਨਹੀਂ, ਫੋਕੀ ਨੰਬਰਦਾਰੀ, ਅੰਦਰੋਂ ਖ਼ਾਲੀ ਢੋਲ ਦੇ ਪੋਲ ਵਾਂਗੂੰ, ਆਵਾਜ਼ ਸੰਘ ਪਾੜ-ਪਾੜ ਕੇ ਕੱਢਦਾ ਏਂ। ਖ਼ਾਲੀ ਭਾਂਡਾ ਹੀ ਵੱਜਦਾ ਏ। ਸ਼ਰਧਾਲੂਆਂ ਵਾਲੀ ਗੱਲ ਤਾਂ ਤੇਰੇ ਲਾਗਿਓਂ ਵੀ ਨਹੀਂ ਲੰਘੀ ਹੋਈ ਪਰ ਮੈਂ ਫਿਰ ਵੀ ਖੁਸ਼ ਹਾਂ ਕਿ ਤੈਨੂੰ ਮੇਰੀਆਂ ਗੱਲਾਂ ਅੰਦਰ ਸੱਚਾਈ ਨਜ਼ਰ ਤਾਂ ਆਉਣ ਲੱਗੀ ਏ ਕਦੀ ਨਾ ਕਦੀ ਤਾਂ ਸਿੱਧੇ ਰਾਹ ਪੈ ਹੀ ਜਾਵੇਂਗਾ। ਬਾਬਾ ਮੋਹਰੀ ਆਖ ਰਿਹਾ ਸੀ।

— ਮਾਮਾ ਜੀ ਤੁਹਾਨੂੰ ਅਜੇ ਵੀ ਵਿਸ਼ਵਾਸ ਨਹੀਂ। ਮੈਂ ਤੇ ਹੁਣ ਬਹੁਤ ਹੀ ਸਾਊ ਹੋ ਗਿਆ ਹਾਂ। ਮੈਂ ਹਿਚਕੋਲੇ ਖਾਂਦਾ ਫਿਰਦਾ ਸਾਂ ਟਿਕਾਣੇ ਬੈਠ ਗਿਆ ਹਾਂ। ਤੁਸੀਂ ਭੱਟਾਂ ਦੀ ਗੱਲ ਸੁਣਾਉ ਸਾਡੇ ਤੋਂ ਭੱਟ ਹੀ ਚੰਗੇ ਹਨ, ਬਾਹਰੋਂ ਆਏ ਤੇ ਸਭ ਕੁਝ ਪਾ ਲਿਆ ਅਤੇ ਅਸਾਂ ਘਰ ਵਿਚ ਬੈਠਿਆਂ ਹੀ ਸਭ ਕੁਝ ਗਵਾ ਲਿਆ। ਪ੍ਰਿਥੀ ਚੰਦ ਦੇ ਬੋਲ ਸਨ।

ਬਾਰਾਂ ਆਨੇ ਤੂੰ ਠੀਕ ਰਾਹ ਤੇ ਆ ਗਿਆ ਏਂ ਚਾਰ ਆਨੇ ਅਜੇ ਬਾਕੀ ਨੇ ਸੰਗਤ ਕਰਨ ਲੱਗ ਪਿਆ ਏਂ ਉਹ ਵੀ ਪੂਰੇ ਹੋ ਜਾਣਗੇ, ਅੱਛਾ ਹੁਣ ਸੁਣ ਕਵੀ ਦਾ ਕਥਨ ਏ। ਬਾਬਾ ਮੋਹਰੀ ਦੇ ਬੋਲ ਉੱਭਰੇ।

ਗੁਰੂ ਰਾਮਦਾਸ ਤੂੰ ਚਾਰ ਜੁੱਗ ਵਿਚ ਥਿਰ ਗੁਰੂ ਹੈਂ, ਮੇਰੀਆਂ ਨਜ਼ਰਾਂ ਵਿਚ ਤੂੰ ਹੀ ਪ੍ਰਮੇਸ਼ਰ ਹੈਂ। ਦੇਵਤੇ ਮਨੁੱਖ, ਸਾਦਕ ਸਿੱਧ ਅਤੇ ਸੇਵਕ ਮੁੱਢ ਤੋਂ ਹੀ ਤੈਨੂੰ ਸਿਮਰਦੇ ਆਏ ਹਨ। ਤੂੰ ਧੰਨ ਏਂ ਤੇ ਤੇਰੀ ਮਹਿਮਾ ਧੰਨ ਏ।

ਸਲ੍ਹ ਕਵੀ ਦੀ ਆਵਾਜ਼ ਸੁਰੀਲੀ ਸੀ, ਗੂੰਜੀ :—

ਆਦਿ ਜੁਗਾਦਿ ਅਨਾਦਿ, ਕਲਾਧਾਰੀ ਤ੍ਰਿਹ ਲੋਅਹ ॥
ਅਗਮ ਨਿਗਮ ਉਧਰਣ ਜਗ ਜੰਮਿਹਿ ਆਰੋਅਹ ॥

ਤੂੰ ਆਦਿ ਤੇ ਜੁਗਾਦਿ ਤੋਂ ਅਨਾਦਿ ਹੈਂ, ਤਿੰਨੇ ਲੋਕਾਂ ਵਿਚ ਹੀ ਆਪ ਨੇ ਆਪਣੀ ਸੱਤਾ ਧਾਰੀ ਹੋਈ ਏ, ਮੇਰੇ ਵਾਸਤੇ ਤੇ ਆਪ ਹੀ ਸਭ ਕੁਝ ਹੋ। ਜਿਸ ਨੇ ਵੇਦ ਸ਼ਾਸਤਰਾਂ ਨੂੰ ਗਾਇਆ ਏ। ਵਿਰਾਟ ਰੂਪ ਵਿਖਾਇਆ ਹੈ, ਉਹਨਾਂ ਦਾ ਡਰ ਵੀ ਤੁਸਾਂ ਲਾਹ ਛੱਡਿਆ ਏ। ਜਿਹਦੀ ਖੱਲੜੀ 'ਚ

ਕਿਸੇ ਦਾ ਡਰ ਨਾ ਹੋਵੇ ਉਹ ਡਰੇ ਨਾ, ਉਹ ਡਰੇ ਸਿਰਫ਼ ਪ੍ਰਮੇਸ਼ਵਰ ਤੋਂ ਉਹਨੂੰ ਫਿਰ ਮੌਤ ਕੀ ਆਖਦੀ ਏ, ਇਕ ਜੋਤ ਤੋਂ ਦੂਸਰੀ ਜੋਤ ਜਗੀ ਤੇ ਦੂਸਰੀ ਜੋਤ ਤੋਂ ਤੀਸਰੀ ਜੋਤ ਦਾ ਪ੍ਰਕਾਸ਼ ਹੋਇਆ ਤੇ ਚੌਥੀ ਜੋਤ ਦਾ ਤੇਜ ਝੱਲਿਆ ਨਹੀਂ ਜਾਂਦਾ। ਇਹਦੇ ਚਾਨਣ ਨੂੰ ਆਪਣੀ ਗੱਠੜੀ ਵਿਚ ਬੰਨ੍ਹ ਕੇ ਆਪਣੇ ਘਰ ਲੈ ਜਾਹ। ਬਾਬਾ ਮੋਹਰੀ ਦੇ ਬੋਲ ਸਨ।

—ਕਿਨ੍ਹੇਂ ਵੇਖਿਆ ਏ ਅੱਗਾ ਕੌਣ ਜਾਣਦਾ ਏ ਕਿ ਮਰਨ ਤੋਂ ਬਾਅਦ ਕੀ ਹੋਣਾ ਏ ਇਹ ਤਾਂ ਐਵੇਂ ਝੂਠੇ ਲਾਰੇ ਹਨ। ਖਿਆਲੀ ਕਿਲ੍ਹੇ ਹਨ ਜਿਹੜਾ ਬੰਦਾ ਜੰਮਿਆ ਏ ਉਸ ਮਰਨਾ ਵੀ ਏ। ਇਹ ਰੇਤ ਦਾ ਮਹਿਲ ਏ ਇਕ ਨਾ ਇਕ ਦਿਨ ਕਿਰਨਾ ਏ। ਜਿਹੜੇ ਦੂਜੇ ਦੀ ਸੰਗਤ ਕਰਦੇ ਹਨ ਨਿੱਠ ਕੇ ਬੈਠ ਕੇ ਚੌਂਕੜੀ ਮਾਰਿਆਂ ਉਹ ਰੇਤ ਦੀ ਕੰਧ ਵੀ ਖਲ੍ਹਾਰ ਲੈਂਦੇ ਹਨ, ਪਰ ਵੈਸੇ ਰੇਤ ਦੀਆਂ ਕੰਧਾਂ ਕਿੰਨਾ ਕੁ ਚਿਰ ਖਲੋਂਦੀਆਂ ਹਨ, ਪ੍ਰਿਥੀ ਚੰਦ ਫਿਰ ਛਿੱਥਾ ਹੋਣ ਲੱਗ ਪਿਆ।

—ਫਿਰ ਪੈ ਗਿਆ ਈ ਦੌਰਾ ? ਬਜ਼ੁਰਗ ਕੀ ਮੂਰਖ ਨੇ ਜਿਨ੍ਹਾਂ ਨੇ ਰੱਬ ਦੇ ਮਿਲਨ ਦੇ ਰਾਹ ਲੱਭੇ ਹਨ ਤੇ ਤੱਤ ਕੱਢੇ ਹਨ, ਦੂਜਾ ਯੁੱਗ ਹੈ ਤੇ ਜ਼ਰੂਰ ਹੀ ਤੂੰ ਅੱਜ ਨਾ ਮੰਨ ਕਲ੍ਹ ਮੰਨੇਂਗਾ। ਅਜੇ ਜਵਾਨ ਏਂ, ਤੇਰਾ ਲਹੂ ਗਰਮ ਏ ਜ਼ਰਾ ਗਰਮੀ ਠੰਢੀ ਪੈਣ ਦੇ, ਆਪੇ ਮੰਨ ਜਾਵੇਂਗਾ।

ਬੋਲ ਉਭਰੇ ਸਲ੍ਹ ਕਵੀ ਦੇ :—

ਗੁਰ ਅਮਰਦਾਸ, ਥਿਰ ਥਪਿਆਉ।
ਪਰਗਾਮੀ, ਤਾਰਣ ਤਰਣ।
ਅਘ ਅੰਤਕ ਬਦੈ ਨ, ਸਲ੍ਹ ਕਵਿ ॥
ਗੁਰੂ ਅਮਰਦਾਸ, ਤੇਰੀ ਸਰਣ ॥

ਮੇਰੇ ਗੁਰੂ ਨੂੰ ਗੁਰੂ ਅਮਰ ਦਾਸ ਨੇ ਅਟੱਲ ਕਰ ਦਿੱਤਾ ਹੈ। ਆਪ ਮੁਕਤ ਹੋ ਕੇ ਹੋਰਨਾਂ ਨੂੰ ਤਾਰਨ ਦੇ ਲਈ ਜਹਾਜ਼ ਦਾ ਰੂਪ ਹੋ ਗਿਆ ਹੈ, ਹੇ ਗੁਰੂ ਰਾਮ ਦਾਸ ਸਲ੍ਹ ਕਵੀ ਆਖਦਾ ਹੈ। ਜੋ ਮਨੁੱਖ ਤੇਰੀ ਸ਼ਰਨ ਆਇਆ ਹੈ, ਉਹ ਪਾਪਾਂ ਤੇ ਜਮਾਂ ਤੋਂ ਡਰਦਾ ਨਹੀਂ। ਸਭ ਚੀਜ਼ਾਂ ਤੋਂ ਮੁਕਤ ਹੋ ਜਾਂਦਾ ਹੈ।

ਮਾਮਾ ਜੀ ! ਤੁਸੀਂ ਤੇ ਮੈਨੂੰ ਐਵੇਂ ਮੁੜ-ਮੁੜ ਕੇ ਜਾਲ ਵਿਚ ਫਸਾ ਰਹੇ ਹੋ, ਮੈਂ ਇਹ ਜਾਲ ਤੋੜਨਾ ਚਾਹੁੰਦਾ ਹਾਂ। ਮੇਰੇ ਘਰ ਨੂੰ ਸੰਨ੍ਹ ਲੱਗ ਰਹੀ ਏ ਇਹਦੀ ਰਾਖੀ ਡਾਂਗ ਨਾਲ ਹੀ ਹੋ ਸਕਦੀ ਏ ਮੈਂ ਟੁੱਟ ਜਾਵਾਂਗਾ ਪਰ

ਲਿਫਾਂਗਾ ਨਹੀਂ। ਨਾ ਨਾ ਮਾਮਾ ਜੀ ਮੈਨੂੰ ਇਹ ਗੱਲ ਵਾਰਾ ਨਹੀਂ ਖਾਣੀ, ਮੈਂ ਜਾਂਦਾ ਹਾਂ ਤੁਹਾਡੀ ਕੁੜਿੱਕੀ ਵਿਚ ਫਸ ਕੇ ਮੈਂ ਜਿੱਤੀ ਬਾਜ਼ੀ ਹਾਰ ਜਾਵਾਂਗਾ।

ਪ੍ਰਿਥੀ ਚੰਦ ਛਾਲਾਂ ਮਾਰਦਾ ਨੱਸ ਗਿਆ। □

## ਚਿੱਤ-ਚੈਨ

ਨਾਂ ਤੀਰਥ ਜਿਦ੍ਹਾ ਜ਼ਿਕਰ ਭਾਈ ਗੁਰਦਾਸ ਵੀ ਕਰੇ। ਸਭ ਤੋਂ ਪਹਿਲਾਂ ਜਿਹੜਾ ਨਾਂ ਆਇਆ ਜੀਭਾ ਤੇ ਉਹ ਸੀ ਤੀਰਥਾ। ਸਾਧ ਲੋਕ, ਮੋਟਾ ਖਾਣਾ, ਮੋਟਾ ਪਹਿਨਣਾ ਤੇ ਮਿੱਠਾ ਬੋਲਣਾ। ਸੇਵਾ ਕਰਨੀ, ਨਾ ਕਿਸੇ ਦੀ ਨਿੰਦਿਆ ਅਤੇ ਨਾ ਚੁਗਲੀ। ਜਦੋਂ ਮੰਗਣਾ ਸਰਬਤ ਦਾ ਭਲਾ ਮੰਗਣਾ। ਗੁਰੂ ਸੇਵਕ ਨਿਸ਼ਚਾ, ਅਟੱਲ, ਸ਼ਰਧਾ ਕੁੱਟ-ਕੁੱਟ ਕੇ ਭਰੀ ਹੋਈ। ਇਕੋ ਇਸ਼ਟ, ਹੋਰ ਕਿਸੇ ਵੱਲ ਝਾਤ ਹੀ ਨਾ ਮਾਰਨੀ। ਗੋਇੰਦਵਾਲ ਆਉਣਾ ਅਤੇ ਕਈ ਕਈ ਦਿਨ ਉੱਥੇ ਹੀ ਡੇਰੇ ਲਾਈ ਰੱਖਣੇ। ਗ੍ਰਿਹਸਤ ਤੇ ਸੂਲਾਂ ਦੀ ਸੇਜ ਏ, ਸੁਖੀ ਉਹ ਏ ਜਿਹੜਾ ਗੁਰੂ ਦੀ ਸ਼ਰਨ ਵਿਚ ਏ। ਗੁਰੂ ਹੀ ਤਾਰਨਹਾਰ ਹਨ। ਗੁਰੂ ਹੀ ਚੌਰਾਸੀ ਕੱਟੂ, ਕੁਝ ਸਾਥੀਆਂ ਨਾਲ ਅੰਮ੍ਰਿਤਸਰ ਆ ਗਿਆ। ਗੁਰੂ ਦਰਸ਼ਨ ਕਰਨ ਗਿਆ ਗੁਰੂ ਦਰਬਾਰ ਵਿਚ।

—ਭਾਈ ਤੀਰਥਾ ਕਦ ਆਇਆ ਏਂ ? ਗੁਰਾਂ ਫਰਮਾਇਆ।

—ਸਤਿਗੁਰ ਅਜੇ ਪਾਂ ਸਾਡੇ ਪੈਰ ਵੀ ਘੱਟੇ ਨਾਲ ਭਰੇ ਹੋਏ ਹਨ। ਅੰਮ੍ਰਿਤਸਰ ਦੀ ਧਰਤੀ ਵਿਚ ਅਜੇ ਪੈਰ ਹੀ ਪਾਏ ਹਨ, ਸਿੱਧਾ ਹਜ਼ੂਰ ਦੇ ਦਰਸ਼ਨਾਂ ਨੂੰ ਆਇਆ ਹਾਂ।

—ਇਸ਼ਨਾਨ ਕਰੋ, ਲੰਗਰ ਛਕੋ, ਆਰਾਮ ਕਰਕੇ ਫੇਰ ਆਉਣਾ।

—ਹਜ਼ੂਰ ਦਾ ਹੁਕਮ ਸਿਰ ਮੱਥੇ, ਅਸੀਂ ਇਸ਼ਨਾਨ ਕਰਕੇ ਫੇਰ ਆਉਂਦੇ ਹਾਂ।

—ਨਿਰਮਲ ਮਨ, ਸਰੀਰ ਸ਼ੁੱਧ, ਆਤਮਾ ਬਲਵਾਨ, ਬੁੱਧੀ ਪਵਿੱਤਰ, ਵਾਕ ਗੁਰੂ ਦੇ ਸਨ।

ਕੁਝ ਚਿਰ ਤੋਂ ਬਾਅਦ ਭਾਈ ਤੀਰਥਾ ਤੇ ਉਹਦੇ ਕੁਝ ਹੋਰ ਸਾਥੀ ਹਜ਼ੂਰ ਦੀ ਚਰਨ ਬੰਦਨਾ ਕਰਨ ਗਏ।

ਹੱਥ ਬੰਨ੍ਹੇ ਤੀਰਥਾ ਜੀ ਨੇ, ਅਰਜ਼ ਕੀਤੀ, ਬਾਕੀ ਸਭ ਆਨੰਦ, ਰੱਬ ਦਾ ਦਿੱਤਾ ਸਭ ਕੁਝ ਏ।

—ਘਰ ਵਿਚ ਚਿੜੀਆਂ ਦਾ ਦੁੱਧ ਛੱਡ ਕੇ ਬਾਕੀ ਸਭੇ ਪਦਾਰਥ ਹਨ, ਪਰ ਫੇਰ ਵੀ ਚੈਨ ਕਿੱਦਾਂ ਆਵੇ ?

ਸੱਚ ਵਿਚ ਟਿਕੇ ਬਗੈਰ ਮਨ ਠਹਿਰ ਨਹੀਂ ਸਕਦਾ। ਪਹਿਲਾਂ ਉਹ ਸਭ ਚੀਜ਼ਾਂ ਜੋ ਚਿੱਤ ਬਿਰਤੀ ਖੰਡਨ ਕਰਦੀਆਂ ਹਨ ਆਪਣੇ ਤੋਂ ਦੂਰ ਕਰੋ :—

ਮੜ੍ਹੀ ਮਸਾਣ ਪੀਰ ਮਕਾਨੋ, ਮਾਨਨ ਪੂਜਨ ਇਨੇ ਨ ਠਾਨੋ।

ਸੱਚ ਦੇ ਸਮਾਨ ਹੋਰ ਦੂਜਾ ਧਰਮ ਕੋਈ ਨਹੀਂ ਅਤੇ ਏਸ ਤੋਂ ਬਗੈਰ ਕਿਸੇ ਦੀ ਉਪਾਸ਼ਨਾ ਚੈਨ ਨਹੀਂ ਦਿੰਦੀ, ਵਿਵਹਾਰ ਵੀ ਕਰਨਾ ਤੇ ਸੱਚ ਦਾ ਕਰਨਾ, ਸੱਚ ਤੋਲਣਾ, ਸੱਚ ਦਾ ਵਣਜ ਕਰਨਾ, ਮੁੱਖ ਤੋਂ ਵੀ ਸੱਚ ਬੋਲਣਾ ਤੇ ਹਿਰਦੇ ਚੋਂ ਵੀ ਸੱਚ ਉਚਾਰਨਾ। ਸੱਚ ਦੀ ਕਮਾਈ ਜਿਸ ਘਰ ਵਿਚ ਆਉਂਦੀ ਏ, ਉੱਥੇ ਹੀ ਸੱਚ ਦਾ ਬਸੇਰਾ ਹੁੰਦਾ ਹੈ।

"ਸੱਚ ਤੇ ਪਾਯਹਿ ਸਾਚ ਬਸੇਰਾ" ਜਿਦ੍ਹਾ ਵਿਚਾਰ ਸੁੱਚਾ ਏ, ਸੁੱਖ ਦੀ ਨੀਂਦ ਸੌਂਦਾ ਏ। ਉਹਦੀ ਸੰਪਤੀ ਵਿਚ, ਵਪਾਰ ਵਿਚ ਵਾਧਾ ਹੁੰਦਾ ਏ, ਕਿਰਤ ਤੇ ਵਪਾਰ ਕਰਦਿਆਂ ਇਕ ਬੋਲ ਰੱਖੋ, ਨਾ ਕਿਸੇ ਦਾ ਹੱਕ ਮਾਰੋ ਤੇ ਨਾ ਕਿਸੇ ਨੂੰ ਆਪਣਾ ਹੱਕ ਮਾਰਨ ਦਿਓ।

ਭਾਈ ਤੀਰਥਾ ਨਿਹਾਲ ਹੋ ਗਿਆ, ਉਹਦੇ ਅੰਦਰ ਰੌਸ਼ਨੀ ਦਾ ਚਾਨਣ ਝਾਤੀਆਂ ਮਾਰਨ ਲੱਗ ਪਿਆ, ਇਉਂ ਜਾਪੇ ਜਿੱਦਾਂ ਨੂਰੋ ਨੂਰ ਹੋ ਗਿਆ ਹੋਵੇ। ਸਾਥੀ ਵੀ ਪ੍ਰਸੰਨ ਹੋਏ, ਸਰੋਵਰ ਨੂੰ ਵੇਖ ਕੇ ਅੰਮ੍ਰਿਤ ਦੀ ਖੁਸ਼ਬੋ ਆਉਣ ਲੱਗ ਪਈ।

ਸਤਿਗੁਰੋ ਸਾਰਾ ਵਹਿਮ ਦੂਰ ਹੋ ਗਿਆ ਏ, ਸਾਰੀ ਮੈਲ ਉਤਰ ਗਈ ਏ, ਗੁਰੂ ਪਿਆਰ ਬਖਸ਼ੋ ?

ਗੁਰਾਂ ਫਰਮਾਇਆ—ਸਿੱਖਾ ! ਤੇਰਾ ਤਾਂ ਅੱਗੇ ਹੀ ਹਿਰਦਾ ਪਵਿੱਤਰ ਏ, ਨੂਰੋ ਨੂਰ ਏ, ਹੋਰ ਕੀ ਚਾਹੀਦਾ ਏ ?

—ਬਸ ਕਿਰਪਾ।

ਸੰਗਤ ਨੇ ਸਨਮੁਖ ਆਖ ਕੇ ਭਾਈ ਤੀਰਥਾ ਨੂੰ ਸਤਿਕਾਰਿਆ ਤੇ ਸਾਰੀ ਸੰਗਤ ਸਨਮੁੱਖ ਭਾਈ ਤੀਰਥਾ ਆਖਣ ਲੱਗ ਪਈ। ਅੰਮ੍ਰਿਤ ਦੀਆਂ ਫੁਵਾਰਾਂ ਫੁੱਟ ਰਹੀਆਂ ਸਨ। □

## ਮੇਲਾ ਸੱਜਣਾਂ ਦਾ

ਬਾਬਾ ਮੋਹਰੀ ਨੇ ਪ੍ਰਿਥੀ ਚੰਦ ਨੂੰ ਥਾਪੜਾ ਦਿੰਦਿਆਂ ਆਖਿਆ, ਬੇਟਾ

ਸੇਵਾ ਦੀ ਗੱਲ ਚੱਲ ਪਈ ਏ। ਸੇਵਾ ਵੀ ਇਕ ਮਹਾਨ ਕੁੰਭ ਏ। ਮੈਨੂੰ ਇਕ ਵਾਰ ਦੀ ਗੱਲ ਚੇਤੇ ਆ ਗਈ ਏ। ਸ਼ਾਇਦ ਤੇਰਾ ਦਿਲ ਪਸੀਜ ਜਾਏ ਤੇ ਤੇਰੇ ਅੰਦਰੋਂ ਸੇਵਾ ਦੇ ਸੋਮੇ ਫੁੱਟਣ ਲੱਗ ਜਾਣ।

—ਮਾਮਾ ਜੀ ਤੁਹਾਥੋਂ ਜਿੰਨਾ ਲਾਭ ਮਿਲ ਸਕੇ ਲੈ ਲੈਣਾ ਚਾਹੀਦਾ ਏ। ਅਸੀਂ ਤੇ ਰਾਹ ਭੁੱਲੇ ਹੋਏ ਸਾਂ, ਤੁਸਾਂ ਮੈਨੂੰ ਸਿੱਧ ਰਾਹ ਪਾਇਆ ਏ। ਤੁਹਾਡੀ ਸੋਹਬਤ ਨਾਲ ਸਾਡਾ ਕਾਇਆ ਕਲਪ ਹੋ ਜਾਏਗਾ।

—ਬੇਟਾ ! ਇਕ ਵਾਰ ਇਕ ਟੋਲੀ ਅੰਮ੍ਰਿਤਸਰ ਆਣ ਨਿਕਲੀ, ਭਾਈ ਮਾਣਕ ਚੰਦ, ਭਾਈ ਪਾਰੋ, ਭਾਈ ਬਿਸ਼ਨ ਦਾਸ ਇਹ ਸਾਰੀਆਂ ਸਿੱਖ ਜਗਤ ਵਿਚ ਮੰਨੀਆਂ ਪ੍ਰਮੰਨੀਆਂ ਹਸਤੀਆਂ ਸਨ। ਬੜਾ ਸਤਿਕਾਰ ਸੀ, ਇਨ੍ਹਾਂ ਦਾ ਗੁਰੂ ਘਰ ਵਿਚ। ਭਾਵੇਂ ਸਾਰੇ ਗੋਇੰਦਵਾਲ ਵਾਲੇ ਇਹ ਜਾਣਦੇ ਸਨ ਕਿ ਇਹ ਪਹੁੰਚੀਆਂ ਆਤਮਾਵਾਂ ਹਨ।

ਭਾਈ ਪਾਰੋ ਇਹ ਵੀ ਆਖਦਾ ਸੀ ਕਿ ਮੈਂ ਅਜੇ ਗੋਹੜੇ ਵਿਚੋਂ ਪੂਣੀ ਵੀ ਨਹੀਂ ਕੱਤੀ। ਅਸਾਂ ਤੇ ਅਜੇ ਤਾਣੀ ਹੀ ਤਣੀ ਏ। ਅਜੇ ਤੱਕ ਸਾਥੋਂ ਤਾਣਾ ਪੇਟਾ ਨਹੀਂ ਪਾਇਆ ਗਿਆ। ਇਹ ਉਮਰ ਬੀਤਦੀ ਜਾ ਰਹੀ ਏ, ਕਿੱਦਾਂ ਕੱਟੇਗੀ। ਇਹ ਸਭ ਕੰਮ ਗੁਰੂ ਦੇ ਆਪਣੇ ਹੱਥ ਵਿਚ ਹਨ। ਹੱਥ ਬੰਨ੍ਹ ਕੇ ਅਰਜ਼ ਕੀਤੀ ਸਤਿਗੁਰੂ, ਸਾਨੂੰ ਰਾਹ ਦੱਸੋ ਜਿਹਦੇ ਨਾਲ ਜਨਮ ਮਰਨ ਕੱਟੇ। ਸਤਿਗੁਰੂ ਹੱਸ ਪਏ। ਆਖਣ ਲੱਗੇ, ਭਾਈ ਪਾਰੋ ਤੂੰ ਤੇ ਆਪ ਲੋਕਾਂ ਨੂੰ ਰਾਹ ਦੱਸਦਾ ਏਂ, ਸਾਡੇ ਕੋਲ ਆਉਣ ਦੀ ਕਿਉਂ ਖੇਚਲ ਕਰਨੀ ਪਈ ? ਅੱਗੋਂ ਪਾਰੋ ਆਖਣ ਲੱਗਾ ਕਿ ਇਹ ਮਾਰਗ ਬਹੁਤ ਮੁਸ਼ਕਲ ਏ, ਇਹਦੀ ਘੁੰਡੀ ਸਿਰਫ਼ ਤੁਸੀਂ ਖੋਲ੍ਹ ਸਕਦੇ ਹੋ, ਤੁਹਾਡੇ ਮੁਖਾਰਬਿੰਦ ਤੋਂ ਹੀ ਸ਼ੋਭਾ ਦਿੰਦੀ ਏ। ਬਾਬਾ ਮੋਹਰੀ ਬੋਲਿਆ।

ਭਾਈ ਪਾਰੋ ਤੇ ਮਹਾਂ ਗਿਆਨੀ ਸੀ ਉਸ ਕਦੇ ਰਾਹ ਨਹੀਂ ਸੀ ਦੱਸਿਆ।

—ਜੋ ਗੁੰਝਲ ਗੁਰਾਂ ਨੇ ਖੋਲ੍ਹਣੀ ਏ, ਉਹ ਅਸੀਂ ਨਹੀਂ ਖੋਲ੍ਹ ਸਕਦੇ। ਜੀਵਨ ਵਿਚ ਕਈ ਗੁੰਝਲਾਂ ਹਨ, ਭਾਈ ਪਾਰੋ ਦੀ ਇੰਨੀ ਹੋਂਦ ਨਹੀਂ ਸੀ ਕਿ ਦੱਸ ਸਕਦਾ, ਗੁਰਾਂ ਦੇ ਮੁੱਖ ਤੋਂ ਹੀ ਪਾਪ ਕੱਟੇ ਜਾਂਦੇ ਹਨ। ਜਿਸ ਦਾ ਗੁਰੂ ਸਾਹਮਣੇ ਬੈਠਾ ਹੋਵੇ, ਉਹਨੂੰ ਕੀ ਲੋੜ ਏ ਆਪਣੀ ਗੱਲ ਕਰਨ ਦੀ, ਇਹ ਉਹਦੀ ਨਿਮਰਤਾ ਸੀ, ਮਾਮਾ ਜੀ ਨੇ ਗੱਲ ਤੋਰੀ।

ਗੁਰੂ ਰਾਮ ਦਾਸ ਨੇ ਫਰਮਾਇਆ, ਇਹ ਅਪਣੱਤ ਹੈ ਜੋ ਜਨਮ ਮਰਨ

ਦੇ ਗੇੜੇ ਵਿਚ ਰਹਿੰਦੀ ਹੈ। ਜਦੋਂ ਇਹ ਅਪਣੱਤ ਤੱਜ ਦਿਓ ਤੇ ਫੇਰ ਸਭ ਭਾਣਾ ਕਰਤਾਰ ਦਾ ਏ। ਸਿਆਣੇ ਆਖਦੇ ਨੇ—ਬੇੜੀ ਦਾ ਪੂਰ ਤ੍ਰਿੰਞਣ ਦੀਆਂ ਕੁੜੀਆਂ ਸਬੱਬ ਨਾਲ ਹੋਣ ਇਕੱਠੀਆਂ, ਸੱਜਣਾ, ਇਹੋ ਹੀ ਹਾਲ ਜ਼ਿੰਦਗੀ ਦਾ ਏ :—

ਤਜਹਿ ਅਪਨਪੌ, ਤਿਨ ਤੇ ਘਨੋ।
ਜਾਨਹਿ ਤਰੀ, ਮੈਲ ਗਨ ਮਨੋ।

ਐਸਾ ਸਮਝਣ ਨਾਲ ਤਨ ਤੇ ਮਨ ਵਿਚ ਪ੍ਰਕਾਸ਼ ਹੁੰਦਾ ਏ, ਲੱਜ ਤੇ ਪੱਤ ਦਾ ਰਾਖਾ ਆਪ ਕਰਤਾਰ ਏ, ਉਹੋ ਹੀ ਰਾਜ਼ਕ ਏ, ਉਹੋ ਹੀ ਪਾਲਕ ਏ, ਦੁਸ਼ਟਾਂ ਤੋਂ ਉਹ ਹੀ ਬਚਾਉਂਦਾ ਏ, ਉਹ ਹੀ ਰੱਖਿਆ ਕਰਦਾ ਏ। ਨਿਰੀ ਆਪ ਸੇਵਾ ਨਹੀਂ ਕਰਨੀ ਪ੍ਰਵਾਰ ਕੋਲੋਂ ਵੀ ਕਰਵਾਉਣੀ ਏ। ਏਸ ਤਰ੍ਹਾਂ ਜਾਣੋ ਇਹ ਸਭ ਕੁਝ ਆਪ ਵਾਹਿਗੁਰੂ ਹੀ ਕਰਵਾਉਂਦਾ ਏ। ਪਰਵਾਰ ਨੂੰ ਵੀ ਵਾਹਿਗੁਰੂ ਆਪ ਹੀ ਠੇਲ੍ਹਦਾ ਏ। ਅਸੀਂ ਕੁਝ ਵੀ ਨਹੀਂ, ਸਭ ਕੁਝ ਉਹ ਆਪ ਹੀ ਏ।

ਜਿਸ ਏਸ ਤਰ੍ਹਾਂ ਦੀ ਮਰਿਆਦਾ ਬਣਾਈ, ਉਸਦਾ ਰਾਖਾ ਆਪ ਸਤਿਗੁਰ ਹੋਇਆ, ਗੁਰੂ ਰਾਮ ਦਾਸ ਜੀ ਨੇ ਇਉਂ ਫਰਮਾਇਆ ਜਿਵੇਂ ਘੋੜੇ ਦੀ ਸਵਾਰੀ ਕਰੀਏ, ਘੋੜਾ ਸ਼ਹਿਰ ਘੁਮਾ ਕੇ ਫੇਰ ਬੰਨ੍ਹ ਦੇਈਏ ਤਾਂ ਚਿੰਤਾ ਖਸਮ ਨੂੰ ਹੁੰਦੀ ਏ। ਜਦੋਂ ਵਾਹਿਗੁਰੂ ਤੇ ਡੋਰੀ ਸੁੱਟ ਦਿੱਤੀ ਤਾਂ ਫੇਰ ਚਿੰਤਾ ਵਾਹਿਗੁਰੂ ਨੂੰ ਹੀ ਹੋਣੀ ਏ। ਉਹਦੀ ਸ਼ਰਨ, ਉਹਦਾ ਹਾਨ-ਲਾਭ ਦਾ ਰਾਖਾ ਵਾਹਿਗੁਰੂ ਆਪ ਹੀ ਹੁੰਦਾ ਏ।

ਜਥਾ ਖਸਮ ਕੇ ਦਰ ਪਰ ਘੋਰਾ।
ਚਾਕਰ ਚੜ੍ਹਿਆਵਹਿ ਦੇ ਛੋਰਾ।
ਤਬਿ ਸਭ ਚਿੰਤ ਖਸਮ ਕੇ ਹੋਇ।
ਖਾਨ ਪਾਨ ਦੇ ਪੋਖਹਿ ਸੋਇ।

ਸਿੱਖਾਂ ਨੇ ਏਸ ਉਪਦੇਸ਼ ਨੂੰ ਐਸਾ ਹਿਰਦੇ 'ਚ ਵਸਾਇਆ ਅਤੇ ਓਸ ਤੇ ਅਮਲ ਕੀਤਾ ਕਿ ਸਾਰਾ ਪਰਿਵਾਰ ਹੀ ਸੇਵਾ ਵਿਚ ਜੁੱਟ ਗਿਆ। ਮਾਣਕ ਚੰਦ ਤੇ ਉਹਦੇ ਸਾਥੀਆਂ ਦੀ ਅੱਲ ਹੀ ਸੁਧਰੇ ਹੋਏ ਪਰਿਵਾਰ ਵਾਲੀ ਪੈ ਗਈ। ਜਿਸ ਘਰ ਦੀ ਕੋਈ ਅੱਲ ਪੈ ਜਾਏ ਉਹ ਅੱਲ ਮਗਰੋਂ ਨਹੀਂ ਲੱਥਦੀ। ਜਿਹੜੀ ਅੱਲ ਗੁਰੂ ਘਰ ਵਲੋਂ ਪੈ ਜਾਏ, ਓਸ ਤੋਂ ਵੱਡੀ ਹੋਰ ਚੰਗੀ ਕਿਸਮਤ ਕੀ ਹੋ ਸਕਦੀ ਏ। ਚਾਰ ਚੰਨ ਲੱਗ ਜਾਂਦੇ ਨੇ ਓਸ ਪੀੜ੍ਹੀ ਨੂੰ। ਪਾਰੋ ਪਰਉਪਕਾਰੀ ਤੇ ਬਿਸ਼ਨ ਦਾਸ ਉਤਮ ਗਿਆਨੀ, ਲੋਹੇ ਨਾਲ

ਪਾਰਸ ਲੱਗ ਜਾਏ ਤੇ ਲੋਹਾ ਵੀ ਸੋਨਾ ਬਣ ਜਾਂਦਾ ਏ। ਭੱਠੀ ਵਿਚ ਸੋਨਾ ਪੈ ਜਾਏ ਤੇ ਕੁੰਦਨ ਬਣ ਜਾਂਦਾ ਏ। □

## ਲੂਣ ਤੇਲ ਲੱਕੜੀਆਂ

ਲੂਣ ਤੇਲ ਲੱਕੜੀਆਂ ਤੇ ਇਹੋ ਘਰਾਂ ਦੀਆਂ ਫੱਕੜੀਆਂ। ਬੰਦਾ ਸਾਰੀ ਹਯਾਤੀ ਇਹਨਾਂ ਤੋਂ ਛੁਟਕਾਰਾ ਨਹੀਂ ਪਾ ਸਕਦਾ। ਜੰਮਦਿਆਂ ਲੱਕੜੀ, ਰਿੜ੍ਹਦਿਆਂ ਲੱਕੜੀ, ਜਵਾਨੀ ਚੜ੍ਹਦਿਆਂ ਲੱਕੜੀ, ਬੁਢਾਪੇ ਦਾ ਸਹਾਰਾ ਲੱਕੜੀ ਤੇ ਫੇਰ ਅੰਤ ਆਇਆ ਤੇ ਲੱਕੜੀ ਦੀ ਮੁਥਾਜੀ, ਰਾਮ ਨਾਮ ਸੱਤ ਬੋਲਿਆ ਤਾਂ ਲੱਕੜੀਆਂ ਦੀ ਲੋੜ, ਸ਼ਮਸ਼ਾਨ ਵਿਚ ਪੁੱਜੇ ਏਥੇ ਆਣ ਕੇ ਲੱਕੜੀਆਂ ਖਹਿੜਾ ਨਹੀਂ ਛੱਡਿਆ। ਲੱਕੜੀ ਬੰਦੇ ਦੇ ਜੀਵਨ ਵਿਚੋਂ ਕਦੇ ਨਾ ਨਿਕਲੀ ਤੇ ਨਾ ਹੀ ਕਦੇ ਸਾਥ ਛੱਡਿਆ ਬੰਦੇ ਨੇ ਲੱਕੜੀ ਦਾ।

ਲੂਣ ਤੋਂ ਬਗੈਰ ਬੰਦਾ ਜੀਊਂਦਾ ਕਿੱਦਾਂ ਰਹਿ ਸਕਦਾ ਏ, ਲੂਣ, ਜੀਭ ਦਾ ਸੁਆਦ, ਮਜ਼ਾ ਚੱਟਪਟੇ ਮਸਾਲਿਆਂ ਦਾ, ਲੂਣ ਤੋਂ ਬਗੈਰ ਮਸਾਲੇ ਵੀ ਕਾਹਦੇ ਲੂਣ ਵੀ ਬੰਦੇ ਦੀ ਜ਼ਿੰਦਗੀ ਦਾ ਇਕ ਸਾਥੀ ਏ।

ਤਮਾ, ਤੇਲ ਜਾਂ ਕੋ ਦੀਜੇ," ਤੁਰਤ ਨਰਮ ਹੋ ਜਾ ॥

ਜਿੱਥੇ ਗੁੱਸੇ ਦੀ ਜਵਾਲਾ ਭੱਖਦੀ ਹੋਵੇ, ਤੇਲ ਪਾਇਆਂ ਭਾਂਬੜ ਤੇ ਜ਼ਰੂਰ ਮੱਚਦਾ ਏ, ਪਰ ਤੇਲ ਦਿੱਤਿਆਂ, ਤੇਲ ਲਾਇਆਂ, ਦੁਨੀਆਂ ਦੇ ਵੱਡੇ-ਵੱਡੇ ਜੋਧੇ ਨਰਮ ਤੇ ਠੰਢੇ ਪੈ ਜਾਂਦੇ ਹਨ। ਤੇਲ ਨਰਮੀ, ਠੰਢੇ ਸੁਭਾਅ ਦਾ ਪ੍ਰਤੀਕ ਏ। ਸਾਥੀ ਹੋਵੇ ਤਾਂ ਜ਼ਿੰਦਗੀ ਦੇ ਸਾਰੇ ਸੁਖ, ਕਿਹਨੂੰ ਛੱਡੇ ਤੇ ਕਿਹਨੂੰ ਫੜੇ, ਗ੍ਰਹਿਸਤੀ ਨਾ ਚੱਲੇ ਲੂਣ ਤੇਲ ਲੱਕੜੀਆਂ ਤੋਂ ਬਗੈਰ। ਸਾਰੀ ਉਮਰ ਰੋਂਦਾ ਮਰ ਜਾਂਦਾ ਏ, ਪਰ ਇਹ ਫੇਰ ਵੀ ਕਦੇ ਪੂਰੀਆਂ ਨਹੀਂ ਹੋਈਆਂ।

ਬੰਦੇ ਨੇ ਰਿੜ੍ਹਨਾ ਸਿੱਖਿਆ ਤੇ ਐਵੇਂ ਜ਼ਰਾ ਕੁ ਅੱਖ ਹੀ ਉਘੇੜੀ, ਤੋਤਲੀ ਜ਼ਬਾਨ ਨੇ ਚਾਰ ਕੁ ਅੱਖਰ ਸਿੱਖ ਲਏ ਤੇ ਲੂਣ ਤੇਲ ਲੱਕੜੀਆਂ ਗੱਲ ਪੈ ਗਈਆਂ ਤੇ ਫੇਰ ਸਾਰੀ ਉਮਰ ਬਥੇਰਾ ਜ਼ੋਰ ਮਾਰਿਆ, ਪਰ ਗਲੋਂ ਨਾ ਲੱਥੀਆਂ।

ਦੁੱਖ ਦਾ ਕਾਰਨ ਵੀ ਇਹ ਤਿੰਨੇ ਵਸਤੂਆਂ ਹਨ। ਸਾਰੀ ਕਾਇਨਾਤ ਵਿਲਕ ਰਹੀ ਏ, ਸਾਰੀ ਖਲਕਤ ਦੁਖੀ ਏ ਤੇ ਫੇਰ ਬੰਦੇ ਨੂੰ ਸੁੱਖ ਕਿੱਦਾਂ ਮਿਲੇ, ਬੰਦਾ ਬਥੇਰੇ ਲਾਂਭੇ ਹੱਥ ਮਾਰਦਾ ਏ, ਗੁਰੂ ਦੇ ਦੁਆਰੇ, ਫ਼ਕੀਰ ਦੇ

ਤੁਕੀਏ, ਜੋਗੀ ਦੇ ਟਿੱਲੇ ਕਿਸੇ ਸਾਧ ਦੀ ਧੂਣੀ ਦੇ ਦੁਆਲੇ ਚੱਕਰ ਕੱਟਦਾ ਏ, ਜਦੋਂ ਸਾਰਿਆਂ ਪਾਸਿਆਂ ਤੋਂ ਕੋਈ ਨਹੀਂ ਝੱਲਦਾ ਤਾਂ ਫੇਰ ਸਹਾਰੇ ਲੱਭਦਾ ਫਿਰਦਾ ਏ। ਬੰਦਾ ਜਵਾਨੀ ਵਿਚ ਕਿਸੇ ਨੂੰ ਪੱਲੇ ਨਹੀਂ ਬੰਨ੍ਹਦਾ। ਬੰਨ੍ਹੇ ਵੀ ਕਿਉਂ ਉਹਦੇ ਡੌਲਿਆਂ ਵਿਚ ਜੋਸ਼ ਏ। ਡੰਗੋਰੀ ਫੜੀ, ਰਾਹ ਫੜਿਆ, ਕਿਸੇ ਮੰਦਰ ਮਸੀਤ, ਤੇ ਧਰਮਸ਼ਾਲਾ ਦਾ। ਹੁਣ ਕਿਉਂ ਆ ਗਿਆ ਏਂ, ਜਦੋਂ ਅਸੀਂ ਵਾਜਾਂ ਮਾਰਦੇ ਸਾਂ, ਕੰਨ ਵਲ੍ਹੇਟ ਕੇ ਕੋਲ ਦੀ ਲੰਘ ਜਾਂਦਾ ਸੈਂ। ਸਾਡੇ ਕੋਲ ਕੀ ਏ, ਭੋਰਾ ਜਿੰਨੀ ਸੁਆਹ ਦੀ ਚੁਟਕੀ, ਏਸੇ ਨੂੰ ਤੇ ਦੁਨੀਆਂ ਲੱਭਦੀ ਫਿਰਦੀ ਏ। ਉਹੋ ਈ ਤੇ ਦੁਨੀਆਂ ਨੂੰ ਮਿਲਦੀ ਨਹੀਂ।

ਮੌਤ ਮੰਗਿਆਂ ਨਹੀਂ ਮਿਲਦੀ, ਮੁੱਲ ਨਹੀਂ ਵਿਕਦੀ ਜਿਹੜੀ ਕੋਈ ਬਜ਼ਾਰੋਂ ਮੁੱਲ ਲੈ ਆਵੇਗ੍ਹਾ।

ਜਵਾਨੀ ਵਿਚ ਪੀਰ, ਫਕੀਰ ਤੇ ਔਲੀਆ ਤੌਬਾ ਕਰਦੇ ਹਨ ਪਰ ਜਦੋਂ ਬੁਢਾਪਾ ਆ ਜਾਵੇਗਾ ਤਾਂ ਫੇਰ ਕੀ ਏ, ਜ਼ਾਲਮ ਭੇੜੀਆ ਵੀ ਤਸਬੀ ਲੈ ਕੇ ਬੈਠ ਜਾਂਦਾ ਏ।

ਇਬਾਦਤ ਦਾ ਜਵਾਨੀ ਵਿਚ ਈ ਆਨੰਦ ਆਉਂਦਾ ਏ, ਬੁਢਾਪੇ ਵਿਚ ਤਾਂ ਐਵੇਂ ਖੇਹ-ਖਰਾਬੀ ਏ।

ਜਿਹੜਾ ਜਵਾਨੀ ਭੰਗ ਦੇ ਭਾੜੇ ਗਵਾ ਬੈਠੇ ਤੇ ਫੇਰ ਬੁਢਾਪਾ ਉਹ ਕਿੱਥੋਂ ਕੱਟੇ?

ਢੱਠੇ ਖੂਹ ਵਿਚ, ਇਕੋ ਰਾਹ ਏ, ਗੁਰਾਂ ਦੀ ਸ਼ਰਨ, ਤਾਂ ਭਾਵੇਂ ਪਾਰ ਉਤਰ ਜਾਏ। ਵਰਨਾ ਨਦੀ ਦੇ ਅੱਧ ਵਿਚ ਪਿਆ ਗੋਤੇ ਖਾਏ।

ਉਮਰ ਹੰਢਾ ਕੇ ਕੁਝ ਸਾਥੀ ਲੱਭਣ ਤੁਰੇ, ਸੁੱਖ ਸ਼ਾਂਤੀ ਦਾ ਰਾਹ, ਘਰ ਛੱਡਿਆ ਨੀਂਦ ਕਿੱਥੋਂ ਆਏ। ਚੈਨ ਕਿ ਨੂੰ ਮਿਲੇ ਪਰ ਰਾਹੇ-ਰਾਹੇ ਤੁਰੇ ਜਾ ਰਹੇ ਸਨ।

ਮੇਰਾ ਪੁੱਤ, ਮੇਰਾ ਪੋਤਰਾ, ਮੇਰੀ ਧੀ, ਮੇਰਾ ਦੋਹਤਰਾ, ਦੋਹਤਰੀ, ਮੇਰੀ ਨੂੰਹ, ਮੈਂ ਕਿੱਦਾਂ ਛੱਡ ਸਕਦਾ ਹਾਂ। ਮਨ ਨੂੰ ਧੋਖਾ ਦੇ ਕੇ, ਚੂਲੀ ਪਾ ਕੇ ਘਰ ਵਾਲਿਆਂ ਨੂੰ ਇਕ ਟੋਲੀ ਅੰਮ੍ਰਿਤਸਰ ਆ ਗਈ। ਦੀਵਾਨ ਸਜਿਆ ਹੋਇਆ ਸੀ ਬਾਣੀ ਦਾ ਕੀਰਤਨ ਕਰ ਰਹੇ ਸਨ ਰਾਗੀ, ਮਗਨ ਸੀ ਸਾਰੀ ਸੰਗਤ, ਬਾਣੀ ਦਾ ਰਸ ਮਾਣ ਰਹੇ ਸਨ ਲੋਕ। ਆਤਮਾ ਜੁੜੀ ਹੋਈ ਸੀ ਪ੍ਰਮਾਤਮਾ ਨਾਲ।

ਪਤਾ ਨਹੀਂ ਕਿੱਧਰੋਂ ਨਿਕਲ ਆਏ ਭਾਈ ਪਦਾਰਥ, ਭਾਈ ਤਾਰੂ,

ਭਾਈ ਪਾਰੋ ਮੱਥਾ ਟੇਕਿਆ ਇਕ ਪਾਸੇ ਹੋ ਕੇ ਬੈਠ ਗਏ। ਕਥਾ ਸੁਣੀ ਤੇ ਫੇਰ ਇਕ ਵਾਰ ਹੱਥ-ਜੋੜ ਕੇ ਖੜੀ ਹੋ ਗਈ ਢਾਣੀ।

ਇਕ ਜਣਾ ਬੋਲਿਆ, ਅਸੀਂ ਗ੍ਰਹਿਸਤੀ ਕੁਟੰਬ ਵਿਚ ਜਿਹੇ ਫਸੇ ਹੋਏ ਹਾਂ, ਸਾਨੂੰ ਏਨੀ ਸੁੱਧ-ਬੁੱਧ ਨਹੀਂ, ਇਹੋ ਜਿਹੇ ਫੱਸ ਗਏ ਹਾਂ ਕਿ ਅਸੀਂ ਸੰਗਤ ਵਿਚ ਨਿੱਠ ਕੇ ਬਹਿ ਵੀ ਨਹੀਂ ਸਕਦੇ, ਸਾਡਾ ਕਲਿਆਣ ਕਿਸ ਤਰ੍ਹਾਂ ਹੋ ਸਕਦਾ ਹੈ।

—ਉਮਰ ਲੰਘ ਗਈ ਏ, ਆਖ਼ਰੀ ਪੜ੍ਹਾਅ ਤੇ ਖੜ੍ਹੇ ਹਾਂ, ਨਦੀ ਕਿਨਾਰੇ ਰੁਖੜਾ, ਅੱਜ ਡਿੱਗੇ ਜਾਂ ਕਲ੍ਹ।

ਤੀਜਾ ਬੰਦਾ ਬੋਲਿਆ—ਕਬਰ ਵਿਚ ਲੱਤਾਂ ਹਨ, ਅਸੀਂ ਹੁਣ ਆਸਰਾ ਲੱਭਦੇ ਫਿਰਦੇ ਹਾਂ।

ਪਹਿਲਾ ਫਿਰ ਬੋਲਿਆ, ਸਤਿਗੁਰ ਸਾਡੀ ਹੁਣ ਬਾਂਹ ਫੜੋ।

ਸਤਿਗੁਰ ਹੱਸ ਪਏ, ਫਰਮਾਇਆ, ਦਰਵਾਜ਼ਾ ਟੱਪ ਆਏ ਹੋ, ਹੁਣ ਕਾਹਦਾ ਫਿਕਰ ਏ। ਹੁਣ ਤੇ ਤੁਹਾਡੀ ਸਾਨੂੰ ਫਿਕਰ ਏ, ਏਥੇ ਜਿਹੜਾ ਆਇਆ ਪਾਰ ਲੰਘ ਗਿਆ।

ਸਾਰੀ ਟੋਲੀ ਹੱਥ ਜੋੜ ਕੇ ਅਰਜ਼ ਕਰਨ ਲੱਗੀ, ਸਾਡੀਆਂ ਭੁੱਲਾਂ ਬਖ਼ਸ਼ੋ ਸਤਿਗੁਰ।

—ਹੁਣ ਬਹੁਤੇ ਹੱਥ ਜੋੜਨ ਦੀ ਲੋੜ ਨਹੀਂ। ਹੁਣ ਤੇ ਕਿਰਤ ਕਰਨ ਦੀ ਲੋੜ ਏ। ਮਨ ਟਿਕਾਣੇ ਏਸ ਤਰ੍ਹਾਂ ਨਹੀਂ ਲੱਗਣਾ। ਮਾਲਾ ਫੜੀ ਤੇ ਨਾਮ ਜਪਣ ਲੱਗ ਪਏ। ਮਾਲਾ ਹੀ ਫੜਨੀ ਮੁਸ਼ਕਲ ਏ। ਦੁਨੀਆਂ ਵਿਚ ਸਾਰੇ ਹੀ ਕੰਮ ਸੌਖੇ ਨੇ। ਮੁਸ਼ਕਲ ਏ ਤਾਂ ਮਾਲਾ ਫੜਨੀ ਹੀ। ਪਰ ਜੋ ਨਾਨਕ ਪਾਤਸ਼ਾਹ ਦੇ ਦਰਬਾਰ ਵਿਚ ਆ ਗਿਆ ਉਨ੍ਹਾਂ ਇਹਦਾ ਬੜਾ ਸੌਖਾ ਰਾਹ ਦੱਸਿਆ ਏ। ਸਭ ਤੋਂ ਪਹਿਲਾਂ ਆਪਣੇ ਮਨ ਵਿਚੋਂ ਸ਼ੰਕਾ ਕੱਢ ਦਿਓ ਕਿ ਤੁਸੀਂ ਹੀ ਸਾਰੇ ਟੱਬਰ ਦੇ ਰਾਜ਼ਕ ਹੋ। ਇਹੋ ਭੁਲੇਖਾ ਬੰਦੇ ਨੂੰ ਚੈਨ ਨਹੀਂ ਲੈਣ ਦੇਂਦਾ। ਰਾਜ਼ਕ ਉਹੋ ਹੀ ਪ੍ਰਭੂ ਏ। ਓਸ ਸਾਰੇ ਇਤਜ਼ਾਮ ਪਹਿਲਾਂ ਹੀ ਕੀਤੇ ਹੋਏ ਹਨ। ਸਾਡਾ ਤੇ ਫ਼ਰਜ਼ ਏ ਕਿਰਤ ਕਰਨੀ। ਸੁੱਚੀ ਤੇ ਸੱਚੀ, ਨਾਮ ਜਪਣਾ, ਦਸਵੰਧ ਦੇਣਾ। ਆਇਆਂ ਦਾ ਆਦਰ ਕਰਨਾ। ਜਦ ਇਨ੍ਹਾਂ ਗੱਲਾਂ ਦਾ ਮਾਲਕ ਬਣ ਜਾਏ ਬੰਦਾ ਤੇ ਫੇਰ ਓਸ ਬੰਦੇ ਦੀ ਸਾਰੀ ਦੁਨੀਆਂ ਗੁਲਾਮ ਹੋ ਜਾਂਦੀ ਏ, ਏਨਾ ਕਰਨਾ ਹੀ ਤੇ ਮੁਸ਼ਕਲ ਏ, ਆਖਣ ਨੂੰ ਤੇ ਗੱਲ ਬਹੁਤ ਛੋਟੀ ਏ, ਪਰ ਕਰਨ ਲੱਗਿਆਂ ਬਹੁਤ ਵੱਡੀ ਹੋ ਜਾਂਦੀ ਏ, ਹੌਲੀ-ਹੌਲੀ ਵੇਖ-ਵੇਖ ਕੇ ਜਿਵੇਂ ਖ਼ਰਬੂਜ਼ੇ ਨੂੰ ਵੇਖ ਕੇ ਖਰਬੂਜ਼ਾ ਰੰਗ

ਫੜਦਾ ਏ, ਏਦਾਂ ਹੀ ਤੁਹਾਡਾ ਸੁਭਾਅ ਬਦਲ ਜਾਊ। ਰੰਗ ਕੱਪੜੇ ਤੇ ਹੌਲੀ-ਹੌਲੀ ਚੜ੍ਹਦਾ ਏ।

ਸਤਿਗੁਰ ਫੇਰ ਬੋਲੇ ਆਪਣੇ ਪੁੱਤਾਂ ਨੂੰ ਸਾਰਾ ਕੰਮ ਕਾਜ ਸੌਂਪ ਦਿਓ, ਤੇ ਪਰਿਵਾਰ ਨੂੰ ਗੁਰੂ ਦੇ ਦੱਸੇ ਰਾਹ ਉੱਤੇ ਚੱਲਣ ਲਈ ਆਖੋ। ਚੱਲ ਪੈਣਗੇ ਤਾਂ ਸੁਖੀ ਰਹਿਣਗੇ ਜੇ ਭਟਕ ਗਏ ਤਾਂ ਫੇਰ ਆਪੇ ਹੀ ਰਾਹ ਲੱਭਣਗੇ। ਗੁਰੂ ਦਾ ਦੁਆਰਾ ਹਰ ਵੇਲੇ ਹਰ ਬੰਦੇ ਲਈ ਹਰ ਵਕਤ ਖੁੱਲ੍ਹਾ ਏ। ਤੁਸੀਂ ਖਹਿੜਾ ਛੱਡ ਦਿਓ, ਤੁਸੀਂ ਆਪਣੀ ਨਿਭਾ ਲਈ ਏ, ਉਹ ਆਪਣੀ ਆਪ ਵੇਖਣਗੇ। ਦਿਨ ਰਾਤ ਪਾਣੀ ਪੱਖੇ ਦੀ ਗੁਰੂ ਦੇ ਦੁਆਰੇ ਸਾਧ ਸੰਗਤ ਦੀ ਸੇਵਾ ਕਰੋ। ਜੁਟੇ ਰਹੋ ਆਪਣੇ ਕਾਰਜ ਵਿਚ।

ਤਿੰਨੇ ਬੰਦਿਆਂ ਹੱਥ ਬੰਨ੍ਹੇ।

ਨਾ ਦਿਨ ਵੇਖਿਆ, ਨਾ ਰਾਤ, ਨਾ ਸੂਰਜ ਚੜ੍ਹੇ ਦਾ ਪਤਾ ਤੇ ਨਾ ਡੁੱਬਦੇ ਦਾ ਈ ਕਿਸੇ ਮੂੰਹ ਵੇਖਿਆ।

ਕੱਚ ਕੁੰਦਨ ਬਣਦਾ ਗਿਆ ਹੌਲੀ-ਹੌਲੀ। ਹੁਣ ਉਹ ਤਿੰਨੇ ਜਣੇ ਸੰਗਤ ਵਿਚ ਬੈਠੇ ਆਪ ਦੇ ਦੁਆਰੇ ਦੇ ਦਾਸ ਹਨ। ਕਈ ਤਰ੍ਹਾਂ ਦੀਆਂ ਉਨ੍ਹਾਂ ਦੀਆਂ ਅੱਲਾਂ ਪਈਆਂ, ਸਨਮਾਨੇ ਗਏ।

ਰੇਖ ਵਿਚ ਮੇਖ ਮਾਰ ਦਿੱਤੀ ਸਤਿਗੁਰਾਂ। ਮਾੜੀ ਜਿਹੀ ਲਿਸ਼ਕ ਤੇ ਚਾਨਣ ਭਰਿਆ ਵਿਹੜਾ।

ਪੁਰਖੁ ਪਦਾਰਥ ਜਾਣੀਐ।
ਤਾਰੂ ਭਾਰੂ ਦਾਸ ਦੁਆਰਾ॥ □

## ਉੱਜਲ ਬੁੱਧ

ਅਪਨੋ ਜਬੈ ਸਰੂਪ ਪਛਾਨਹੁ,
ਜਨਮ ਮਰਨ ਤਬਿ ਬੰਧਨ ਹਾਨਹੁ।

ਭਾਈ ਮਹਾਂ ਨੰਦ ਤੇ ਨਾਲ ਉਹਦਾ ਸਾਥੀ ਬਿਧੀ ਚੰਦ, ਦੋਵੇਂ ਭਟਕਦੇ ਥਾਂ ਥਾਂ ਜਾਂਦੇ, ਜਿੱਥੇ ਕਿਸੇ ਬਜ਼ੁਰਗ ਦੀ ਦੱਸ ਪੈਂਦੀ, ਜਾਗੀਰ ਨਹੀਂ ਸਨ ਮੰਗਦੇ ਕਿਸੇ ਸਾਈਂ ਲੋਕ ਕੋਲੋਂ। ਭੀਖ ਨਹੀਂ ਸਨ ਮੰਗਣ ਜਾਂਦੇ ਤਖ਼ਤ ਦੀ। ਜਦੋਂ ਵੀ ਕਦੀ ਕਿਸੇ ਅੱਗੇ ਝੋਲੀ ਅੱਡੀ ਤੇ ਅਰਜ਼ ਕੀਤੀ ਸੁੱਖ ਚਾਹੀਦਾ ਏ, ਸ਼ਾਂਤੀ ਦੀ ਲੋੜ ਏ, ਮਨ ਭਟਕਦਾ ਏ, ਟਿਕਾਣੇ ਨਹੀਂ ਰਹਿੰਦਾ। ਇਹਦਾ ਕੋਈ ਹੱਲ ਦੱਸੋ। ਕਿਸੇ ਨੇ ਬਾਂਹ ਨਾ ਫੜੀ, ਕਿਸੇ ਨੇ ਸਹਾਰਾ ਨਾ ਦਿੱਤਾ, ਆਖ਼ਰ ਜਦ ਥੱਕ ਟੁੱਟ ਕੇ ਢੇਰੀਆਂ ਢਾਹ ਬੈਠੇ ਤਾਂ ਇਕ ਬਜ਼ੁਰਗ ਕੋਲ ਆਣ ਬੈਠੇ।

—ਬਿਧੀ ਚੰਦ ! ਤੂੰ ਕਿਉਂ ਢੇਰੀ ਢਾਹ ਬੈਠਾ ਏਂ, ਰੱਬ ਨੇ ਸਭੋ ਪਦਾਰਥ ਦਿੱਤੇ ਨੇ, ਹੁਣ ਕਿਸ ਗੱਲ ਦੀ ਲੋੜ ਏ, ਦੁੱਧ ਪੁੱਤ, ਪੁੱਤ ਸਾਰੇ ਬਾਹਰੇ ਵਿਚ ਤੇਰੀ ਇੱਜ਼ਤ ਦਾ ਡੰਕਾ ਵੱਜਦਾ ਏ, ਹੋਰ ਕੀ ਮੰਗਦਾ ਏ ਲਾਹੌਰ ਦਾ ਤਖ਼ਤ ?"

ਅੱਗੋਂ ਬਿਧੀ ਚੰਦ ਬੋਲਿਆ—ਮੈਂ ਕੀ ਕਰਨਾ 'ਏ ਤਖ਼ਤ, ਰੱਬ ਦੇ ਦਿੱਤੇ ਸਭੇ ਸੁੱਖ ਹਨ, ਘਰ ਵਿਚ ਦੁੱਧ ਦੀਆਂ ਨਹਿਰਾਂ ਵਗਦੀਆਂ ਨੇ, ਪਰ ਮਨ ਭਟਕਦਾ ਏ, ਮਨ ਵਿਚ ਸ਼ਾਂਤੀ ਨਹੀਂ ।

ਕੀ ਏਸ ਉਮਰੇ ਹੁਣ ਸ਼ਾਂਤੀ ਢੂੰਡਣ ਤੁਰ ਪਿਆ ਏਂ, ਜਦੋਂ ਗੋਡੇ ਜੁੜ ਗਏ ਹਨ, ਦੀਦਿਆਂ ਦੀ ਲੋਅ ਘੱਟ ਗਈ ਏ ?

ਜਵਾਨੀ ਤੇ ਬੰਦਾ ਜੂਝਦਾ ਕੱਟ ਲੈਂਦਾ ਏ, ਬੁਢਾਪਾ ਹੀ ਕੱਟਣਾ ਮੁਸ਼ਕਲ ਏ, ਸ਼ਾਂਤੀ ਤੇ ਭਾਗਾਂ ਵਾਲਿਆਂ ਨੂੰ ਹੀ ਮਿਲਦੀ ਏ । ਪਹਾੜੀ ਚੜ੍ਹੇ ਸਾਧੂਆਂ ਦੇ ਦਰਸ਼ਨ ਕੀਤੇ ਫਿਲੇ ਗਏ ਨਾਥਾਂ ਦੇ ਡੇਰੇ, ਪੀਰਾਂ ਫਕੀਰਾਂ ਦੀਆਂ ਕਬਰਾਂ ਪੂਜੀਆਂ ਪਰ ਸਾਰਿਆਂ ਦੇ ਦੁਆਰਿਓਂ ਖ਼ਾਲੀ ਆਏ, ਹੱਥ ਪੁਰਾਣੇ ਖੌਸੜੇ, ਬਸੰਤੇ ਹੁਰੀਂ ਆਏ, ਬਿਧੀ ਚੰਦ ਆਖਣ ਲੱਗਾ ।

—ਕੁੱਛੜ ਮੁੰਡਾ ਤੇ ਸ਼ਹਿਰ ਢੰਡੋਰਾ । ਗੋਇੰਦਵਾਲ ਕਿਉਂ ਨਹੀਂ ਚਲੇ ਜਾਂਦੇ, ਲਕ ਆਖਦੇ ਨੇ ਕਿ ਉੱਥੇ ਸ਼ਾਂਤੀ ਦਾ ਮੀਂਹ ਵਰ੍ਹਦਾ ਏ । ਉੱਥੇ ਜਾਵੋ ਤਾਂ ਸ਼ਾਇਦ ਚਾਰ ਬੂੰਦਾਂ ਸਾਡੇ ਲਈ ਵੀ ਲੈ ਹੀ ਆਓਗੇ ।

—ਗੱਲ ਪਤੇ ਦੀ ਦਸੀ ਜੇ,ਲੈ ਫੇਰ ਕਲ੍ਹ ਗੋਇੰਦਵਾਲ ਦੇ ਪਹੇ ਮੱਲਦੇ ਹਾਂ । ਪੰਜਾਬ ਦੀ ਬਾਂਹ ਗੁਰਾਂ ਤੋਂ ਬਗੈਰ ਕਿਸੇ ਨਹੀਂ ਫੜਨੀ ।

—ਗੁਰੂ ਰਾਖਾ, ਉੱਠ ਚੱਲੀਏ, ਬਿਧੀ ਚੰਦਾ, ਘਿਓ ਦਾ ਘੜਾ ਰੁੜ੍ਹਦਾ ਏ ਤਾਂ ਰੁੜ੍ਹੀ ਜਾਵੇ, ਸਾਰੀ ਉਮਰ ਤੇ ਘਿਓ ਹੀ ਇਕੱਠਾ ਕਰਦੇ ਰਹੇ ਹਾਂ । ਹੁਣ ਤੇ ਤੌਬਾ ਕਰਦੇ ਹਾਂ, ਭਾਈ ਨੰਦ ਆਖਣ ਲੱਗਾ ।

ਰਾਤ ਉਨ੍ਹਾਂ ਬਿਆਸਾ ਦੇ ਕੰਢੇ ਕੱਟੀ, ਦਿਨੇ ਪੱਤਣ ਟੱਪਣਾ ਸੀ, ਸਾਰੀ ਰਾਤ ਗੁਰਾਂ ਦੇ ਸੁਪਨੇ ਆਉਂਦੇ ਰਹੇ ।

ਦਰਸ਼ਨ ਕੀਤੇ ਗੁਰਾਂ ਦੇ, ਹੱਥ ਬੰਨ੍ਹੇ ਦੋਹਾਂ ਜਣਿਆਂ, ਇਕ ਨੇ ਅਰਜ਼ ਕੀਤੀ—

—ਥਾਂ-ਥਾਂ ਦੀ ਭਟਕਣਾ ਮੁੱਕ ਗਈ, ਬੜਾ ਖੁਚੀਂ ਘੱਟਾ ਪਵਾ ਲਿਆ, ਪਰ ਕਿਤੋਂ ਵੀ ਅੰਦਰ ਦਾ ਸੁੱਖ ਪ੍ਰਾਪਤ ਨਹੀਂ ਹੋਇਆ । ਸਾਰੇ ਬਾਹਰ ਦੇ ਸੁੱਖ ਦੀਆਂ ਗੱਲਾਂ ਕਰਦੇ ਹਨ । ਓਪਰੇ ਦੇ ਸੁੱਖ ਦਾ ਸੇਕ ਮਿਲਿਆ ਏ,

ਪਰ ਕਿਸੇ ਨੇ ਦਿਲ ਦੇ ਅੰਦਰ ਠੰਢ ਨਹੀਂ ਪਾਈ। ਅਸਲ ਸੁੱਖ ਕਿੱਥੋਂ ਮਿਲੂ, ਜਨਮ-ਮਰਨ ਦਾ ਗੇੜ ਕੱਟੇ। ਬਿਧੀ ਚੰਦ ਦੇ ਬੋਲ ਸਨ, ਸਿਮਰਨ ਨਾਲ।

ਸਿਮਰਨ ਕਰਨ ਦਾ ਨਾਂ ਹੀ ਸੁਣਿਆ ਏ, ਸਿਮਰਨ ਕਰਨ ਦੀ ਕਿਸੇ ਜਾਚ ਨਹੀਂ ਦੱਸੀ। ਏਥੇ ਸਿਮਰਨ ਸਿਖਣ ਲੋਕ ਆਉਂਦੇ ਹਨ, ਸਿਮਰਨ ਕੀਤਿਆਂ ਸਿਮਰਨ ਆਉਂਦਾ ਏ।

—ਸੱਚੇ ਪਾਤਸ਼ਾਹ ਕੀ ਆਪਣਾ ਆਪ ਭੁੱਲ ਬੈਠੇ ਹਾਂ, ਸਾਨੂੰ ਤੇ ਹੁਣ ਜੱਟਾਂ ਤੇ ਖ਼ਤਰੀਆਂ ਵਿਚ ਕੋਈ ਫ਼ਰਕ ਨਹੀਂ ਜਾਪਦਾ, ਬੁੱਧੀ ਕੰਮ ਨਹੀਂ ਕਰਦੀ।

—ਜ਼ਾਤਾਂ ਨੇ ਪੰਜਾਬ ਨੂੰ ਲੈ ਡੋਬਿਆ ਏ, ਇਕ ਧਰਤੀ ਦਾ ਰਾਜਾ ਤੇ ਦੂਜਾ ਬਾਣੀ ਦਾ ਰਚਨਹਾਰ। ਗੁਰਾਂ ਦੇ ਬਚਨ ਸਨ, ਨਾ ਕੋਈ ਜੱਟ,ਨਾ ਕੋਈ ਖੱਤਰੀ। ਕਰਨੀ ਬਲਵਾਨ ਏ, ਜਿਹੜਾ ਕਰੂ ਸੋ ਪਾਊ। ਕੁਦਰਤ ਨੇ ਤੇ ਇਕੋ ਰੂਪ ਵਿਚ ਭੇਜਿਆ ਸੀ, ਲੋਕਾਂ ਨੇ ਵੰਡ ਪਾ ਲਈ, ਵਿੱਥ ਪਾ ਦਿੱਤੀ। ਕਿਸੇ ਨੂੰ ਜੱਟ ਆਖ ਦਿੱਤਾ ਤੇ ਕਿਸੇ ਨੂੰ ਖੱਤਰੀ। ਫ਼ਰਕ ਕੀ ਏ ਸਭ ਰੱਬ ਦੇ ਬੰਦੇ ਹਨ, ਕਦੀ ਸੋਚਿਆ ਜੇ ਕਿ ਇਹ ਬੁੱਤ ਤੇਰਾ ਸਰੀਰ ਹੀ ਨਹੀਂ ਨਿਰਾ ਸਗੋਂ ਇਹਦੇ ਅੰਦਰ ਕੋਈ ਹੋਰ ਰਿਸ਼ਤਾ ਵੀ ਏ। ਕੋਈ ਓਪਰੀ ਜਿਹੀ ਸ਼ੈਅ ਵੇ ਜਿਹੜੀ ਬੋਲਦੀ ਏ। ਕਿਸੇ ਨੇ ਵੇਖੀ ਨਹੀਂ ਨਾ। ਇਹ ਸਰੀਰ ਤੇ ਏਥੇ ਹੀ ਰਹਿ ਜਾਂਦਾ ਏ, ਸਰੀਰ ਤੇ ਏਸ ਦੁਨੀਆਂ ਦੀ ਚੀਜ਼ ਏ, ਪਰ ਜਿਹੜੀ ਵਸਤੂ ਅੱਗੇ ਜਾਂਦੀ ਏ, ਉਹੋ ਹੀ ਆਤਮਾ ਏ, ਸਰੀਰ ਤੇ ਇਕ ਚੋਲਾ ਏ, ਮੈਲਾ ਹੋਇਆ ਲਾਹ ਕੇ ਸੁੱਟ ਦਿੱਤਾ, ਆਪਣਾ ਸਰੂਪ ਪਛਾਣੋ।

ਨਿੱਤ-ਨੇਮ ਨਾਲ, ਕਥਾ ਸੁਣਨ ਨਾਲ, ਸੰਗਤ ਦੀ ਸੇਵਾ ਹਿੱਤ ਨਾਲ ਕਰਨੀ, ਬਾਣੀ ਦਾ ਅਰਥ ਵਿਚਾਰ ਨਾਲ ਕਰਨਾ, ਸਮਝਣਾ ਤੇ ਫੇਰ ਅਮਲ ਕਰਨਾ, ਹਿਰਦਾ ਡੋਲਦਾ ਰਹਿੰਦਾ ਏ, ਜਦੋਂ ਡੋਲੇ ਤੇ ਫੇਰ ਬਾਣੀ ਦੀਆਂ ਥੰਮ੍ਹਣੀਆਂ ਦੇਣੀਆਂ, ਏਦਾਂ ਕਰਨ ਨਾਲ ਆਪਣੇ ਅੰਦਰ ਦੇ ਸਰੂਪ ਦੀ ਪਹਿਚਾਣ ਹੋ ਜਾਵੇਗੀ।

ਸਤਿ ਮੱਤ ਪੱਲੇ ਬੰਨ੍ਹ ਲਈ, ਏਦਾਂ ਹੀ ਕੀਤਾ, ਹੌਲੀ-ਹੌਲੀ ਪੌੜੀ ਚੜ੍ਹੇ, ਜਦੋਂ ਅੱਧ ਵਿਚ ਪੁੱਜ ਗਏ ਤਾਂ ਫੇਰ ਸੰਗਤ ਆਉਣ ਲੱਗ ਪਈ। ਮਹਾਨ ਪੁਰਖ ਉੱਜਲ ਬੁੱਧ, ਇਹ ਪਦਵੀਆਂ ਗੁਰੂ ਘਰ ਵਿਚੋਂ ਹੀ ਮਿਲੀਆਂ ਹਨ, ਇਹੋ ਸਿਰੋਪੇ ਸਨ ਤੇ ਇਹੋ ਬਖ਼ਸ਼ਿਸ਼ਾਂ ਸਨ। □

# ਅਰਥੀ

ਜਹਾਂ ਬਜਤੇ ਹੈਂ ਨਗਾਰੇ ਵਹਾਂ ਮਾਤਮ ਭੀ ਹੋਤੇ ਹੈਂ ।

ਜਿਸ ਵਿਹੜੇ ਵਿਚ ਢੋਲ ਵੱਜਣ, ਉੱਥੇ ਵੈਣ ਵੀ ਪੈਂਦੇ ਹਨ, ਇਹ ਕੁਦਰਤ ਦਾ ਕਾਨੂੰਨ ਏ । ਹਰ ਵੇਲੇ ਹਰ ਮੌਸਮ ਵਿਚ ਹਰ ਵਕਤ ਬਹਾਰ ਦੀ ਖੁਸ਼ਬੋ ਕਿੱਦਾਂ ਆਉਂਦੀ ਰਹੇ । ਜਿੱਥੇ ਬਹਾਰ ਦੀ ਰਾਣੀ ਦੀਆਂ ਝਾਂਜਰਾਂ ਛਣਕਦੀਆਂ ਹਨ ਉੱਥੇ ਖਿਜ਼ਾਂ ਦੇ ਵਾ-ਵਰੋਲੇ ਵੀ ਭੜਥੂ ਪਾਉਂਦੇ ਹਨ ।

ਪਿਸ਼ਾਵਰ ਮੁਸਲਮਾਨੀ ਗੜ੍ਹ ਸੀ ਉੱਥੇ ਇਕ ਜੋਤ ਸਿੱਖੀ ਦੀ ਜਾਗੀ, ਉਹਦਾ ਪੂਰਨ ਵਿਸ਼ਵਾਸ ਸੀ ਗੁਰੂ ਘਰ ਉੱਤੇ, ਵਿੱਥ ਦੂਰ ਦੀ ਸੀ, ਪੰਜਾਬ ਆਉਣ ਦਾ ਕਦੇ ਮੌਕਾ ਨਾ ਮਿਲਿਆ, ਗੁਰਾਂ ਦਾ ਨਾਂ ਹੀ ਸੁਣਿਆ ਹੋਇਆ ਸੀ, ਕਦੇ ਦਰਸ਼ਨ ਨਹੀਂ ਸਨ ਕੀਤੇ ।

ਕੁਦਰਤ ਨੇ ਢੋਅ ਢੁਕਾਇਆ ਉਹ ਸਿੱਖ, ਅੰਮ੍ਰਿਤਸਰ ਆ ਗਿਆ । ਉਹਨੂੰ ਬੜਾ ਮਾਣ ਸੀ ਕਿ ਮੈਂ ਵੀ ਗੁਰੂ ਦਾ ਸਿੱਖ ਹਾਂ । ਮਨ ਵਿਚ ਹੰਕਾਰ ਆ ਗਿਆ ਕਿ ਮੈਥੋਂ ਵੀ ਵੱਡਾ ਕੋਈ ਸਿੱਖ ਨਹੀਂ ਹੋ ਸਕਦਾ, ਪਰ ਇਹ ਗੱਲ ਗੁਰੂ ਘਰ ਵਿਚ ਕਬੂਲੀ ਨਹੀਂ ਜਾਂਦੀ ।

—ਦੀਵਾਨ ਵਿਚ ਹਾਜ਼ਰ ਹੋਇਆ । ਅਰਜ਼ ਕੀਤੀ, ਮੈਂ ਕਿਸੇ ਸਿੱਖ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ ।

—ਕਿਸੇ ਇਕ ਸਿੱਖ ਦੇ ਕਿ ਸੰਗਤ ਦੇ ?

—ਨਹੀਂ ਸਿਰਫ਼ ਇਕ ਸਿੱਖ ਦੇ ।

ਕੋਲ ਇਕ ਗੁਜਰਾਤ ਦਾ ਸੇਵਕ ਖੜਾ ਸੀ, ਭਾਈ ਭਿਖਾਰੀ । ਗੁਰਾਂ ਫਰਮਾਇਆ, ਸਿੱਖਾ ! ਆਪਣੇ ਭਰਾ ਸਿੱਖ ਨੂੰ ਆਪਣੇ ਘਰ ਲੈ ਜਾ ਕੇ ਇਹਨੂੰ ਦਸ ਕਿ ਸਿੱਖੀ ਕੀ ਏ ।

ਪਿਸ਼ਾਵਰ ਤੋਂ ਆਏ ਸਿੱਖ ਦੀ ਗੱਲ ਸਮਝ ਵਿਚ ਨਾ ਆਈ ਅਤੇ ਉੱਠ ਕੇ ਚਾਈਂ-ਚਾਈਂ ਉਠ ਤੁਰਿਆ ਭਾਈ ਭਿਖਾਰੀ ਦੇ ਨਾਲ । ਪੰਦਰੀਂ ਦਿਨੀਂ ਗੁਜਰਾਤ ਪੁੱਜੇ ਉਹ ਭਾਈ ਭਿਖਾਰੀ ਦੇ ਘਰ । ਅਜੇ ਉਹਨਾਂ ਬਰੂਹਾਂ ਵਿਚ ਪੈਰ ਹੀ ਪਾਏ ਸਨ, ਪਹਿਲਾਂ ਜਲ ਪਾਣੀ ਦੀ ਸੇਵਾ ਕੀਤੀ ਘਰ ਦੀ ਅਰਧਾਂਗਣੀ ਨੇ, ਫੇਰ ਗਰਮ ਪਾਣੀ ਕਰਕੇ ਲੈ ਆਈ । ਪਰਾਤ ਥੱਲੇ ਰੱਖੀ ਤੇ ਪੈਰ ਧੋਤੇ । ਥਕਾਵਟ ਲੱਥੀ ਆਰਾਮ ਕੀਤਾ । ਰੋਟੀ ਦਾ ਵੇਲਾ ਆਇਆ, ਚੌਂਕੇ ਵਿਚ ਬਿਠਾ ਕੇ ਸਿੱਖ ਨੂੰ ਪ੍ਰਸ਼ਾਦ ਛਕਾਇਆ ਤੇ ਰਾਤੀਂ ਦੋਤਹੀ ਵਿਛਾ

ਕੇ ਦਿੱਤੀ। ਜ਼ਰਾ ਕ ਪਾਣੀ ਅੱਖ ਦਾ ਉਤਰਿਆ। ਆਖਣ ਲੱਗਾ ਧੰਨ ਓ ਭਾਈ ਭਿਖਾਰੀ ਜੀ! ਤੁਹਾਡਾ ਘਰ ਤੇ ਸਵਰਗ ਨਿਆਈਂ ਏ।

ਅੱਗੋਂ ਭਾਈ ਭਿਖਾਰੀ ਜੀ ਬੋਲੇ, ਇਹ ਸਭ ਮਿਹਰਾਂ ਗੁਰੂ ਮਹਾਰਾਜ ਦੀਆਂ ਹਨ।

—ਮੈਨੂੰ ਵੀ ਇਹਦਾ ਗੁਰ ਦੱਸੋ?

—ਮਨ ਦੀ ਡੱਬੀ ਬੰਦ ਰਹਿਣ ਦਿਓ, ਖੋਲ੍ਹੋ ਨਾ, ਗੁਰੂ ਦੀਆਂ ਬਰਕਤਾਂ ਹਨ, ਗੁਰੂ ਦੀ ਰਜ਼ਾ ਵਿਚ ਰਹੋ। ਉਹੋ ਹੀ ਸਭ ਕਰਨ ਕਾਰਨ ਆਪ ਏ।

—ਇਹ ਮੇਰੀ ਭੁੱਲ ਸੀ, ਅੱਜ ਸਮਝ ਆਈ ਕਿ ਦੁਨੀਆਂ ਪਰੇ ਤੋਂ ਪਰੇ ਹੈ।

ਦੂਜੇ ਦਿਨ ਭਾਈ ਭਿਖਾਰੀ ਦੇ ਘਰ ਢੋਲ ਵੱਜਣ ਲੱਗ ਪਏ। ਉਸ ਪੁੱਛਿਆ।

—ਕੀ ਗੱਲ ਏ? ਭਾਈ ਜੀ!

—ਮੁੰਡੇ ਦਾ ਵਿਆਹ ਏ।

—ਮੁਬਾਰਕਾਂ ਬਹੁਤ-ਬਹੁਤ ਵਧਾਈਆਂ, ਜੰਞ ਕਿੱਥੇ ਜਾਣੀ ਏ।

—ਆਹ ਦੋ ਚਾਰ ਕੋਹ ਦੀ ਵਿੱਥ ਤੇ।

ਬਰਾਤੀ ਇਕੱਠੇ ਹੋ ਗਏ, ਜੰਞ ਬੱਝ ਗਈ, ਘੋੜੀ ਆ ਗਈ, ਮੁੰਡੇ ਨੂੰ ਲਾੜਾ ਬਣਾਇਆ ਗਿਆ, ਘੋੜੀ ਤੇ ਬਿਠਾਇਆ। ਅੱਧੇ ਬਰਾਤੀ ਹਿੰਦੂ ਸਨ ਤੇ ਅੱਧੇ ਮੁਸਲਮਾਨ। ਕੁੜਮਾਂ ਨੂੰ ਪਤਾ ਲੱਗ ਗਿਆ ਕਿ ਕੁੜਮ ਬਰਾਦਰੀ ਵਿਚ ਬਹਿਣ ਉੱਠਣ ਵਾਲਾ ਏ ਉਹਦੀ ਪੱਗ ਦੇ ਰਾਖੇ ਮੁਸਲਮਾਨ ਸਨ ਤੇ ਹਿੰਦੂ ਭਰਾ ਵੀ।

ਜੰਞ ਤੁਰ ਪਈ, ਪਿਸ਼ਾਵਰ ਤੋਂ ਆਇਆ ਸਿੱਖ ਅਜੇ ਤਿਆਰ ਨਹੀਂ ਸੀ ਹੋਇਆ। ਜਲਦੀ ਜਲਦੀ ਵਿਚ ਤਿਆਰੀ ਕੀਤੀ ਤੇ ਘਰੋਂ ਬਾਹਰ ਨਿਕਲਣ ਲੱਗਾ ਤੇ ਹੈਰਾਨ ਜਿਹਾ ਹੋ ਗਿਆ। ਉਹਦੇ ਪੈਰਾਂ ਥੱਲਿਓਂ ਜ਼ਮੀਨ ਨਿਕਲ ਗਈ, ਇਹ ਕੀ?

—ਅਰਥੀ? ਸਤਿਗੁਰਾ ਇਹ ਕੀ ਭਾਣਾ ਵਰਤਣ ਲੱਗਾ ਏ?

ਆਵਾਜ਼ ਆਈ ਜਲਦੀ ਕਰੋ, ਭਾਈ ਸਿਖਾ, ਜੰਞ ਅੱਗੇ ਨਿਕਲ ਗਈ ਏ।

ਭੱਜ ਕੇ ਮਿਲਿਆ ਸਿੱਖ ਜੰਞ ਦੇ ਨਾਲ, ਪਰ ਮਨ ਦਾ ਧੜਕੂ ਉਹਦੇ

ਅੰਦਰ ਈ ਗੰਢ ਬੰਨ੍ਹ ਕੇ ਬਹਿ ਗਿਆ। ਰਾਤੀ ਢੁਕਾਅ ਹੋਇਆ, ਮਿਲਣੀ ਹੋਈ, ਆਨੰਦ ਕਾਰਜ ਹੋਇਆ, ਡੋਲੀ ਤੁਰੀ ਤੇ ਘਰ ਪੁੱਜ ਗਏ।

ਵਹੁਟੀ ਲੈ ਕੇ ਬਰਾਤੀ ਘਰ ਪੁੱਜੇ, ਬਹੁਤ ਵੱਡਾ ਜਸ਼ਨ ਹੋਇਆ, ਦਿਲ ਖੋਲ੍ਹ ਕੇ ਭਾਈ ਭਿਖਾਰੀ ਨੇ ਪੁੰਨ ਕੀਤਾ, ਦਾਨ ਦਿੱਤਾ ਅਤੇ ਬਹੂਰਾਣੀ ਦੇ ਹੱਥੋਂ ਦੋ ਗਊਆਂ ਵੀ ਮਣਸਵਾਈਆਂ।

ਰਾਤ ਪਈ ਮੁੰਡੇ ਦੇ ਢਿੱਡ ਵਿਚ ਸੂਲ ਉਠਿਆ, ਹਕੀਮ ਬੁਲਾਏ, ਵੈਦ ਸੱਦੇ, ਬੜਾ ਜ਼ੋਰ ਲਾਇਆ ਯਤਨ ਕੀਤੇ ਸਾਰੇ ਈ ਪਰ ਕੋਈ ਦਾਰੂ ਨਾ ਚੱਲਿਆ ਸਾਰੀਆਂ ਦਵਾਈਆਂ ਬੇਕਾਰ ਸਾਬਤ ਹੋਈਆਂ। ਨੂੰਹ ਰੰਡੀ ਹੋ ਗਈ।

ਜਿੱਥੇ ਕੱਲ੍ਹ ਢੋਲ ਵੱਜ ਰਹੇ ਸਨ ਅੱਜ ਵੈਣ ਪੈਣ ਲੱਗ ਪਏ ਹਨ।

—ਇਹ ਕੀ ਭਾਈ ਜੀ?

—ਇਹ ਸਭ ਗੁਰੂ ਦੀ ਮਹਿਮਾ ਏ।

—ਮੈਂ ਜਦੋਂ ਘਰ ਲੇਟ ਹੋ ਗਿਆ ਸਾਂ ਤਾਂ ਮੈਂ ਦੂਜੇ ਕਮਰੇ ਵਿਚ ਅਰਥੀ ਵੇਖੀ। ਕੀ ਉਹ ਅਰਥੀ ਤੁਸੀਂ ਰੱਖੀ ਸੀ।

—ਹਾਂ ਮੈਂ ਆਪ ਹੀ ਉਹ ਅਰਥੀ ਰੱਖ ਕੇ ਗਿਆ ਸਾਂ।

—ਜਦੋਂ ਤੁਹਾਨੂੰ ਪਤਾ ਸੀ ਤਾਂ ਫੇਰ ਤੁਸਾਂ ਵਿਆਹ ਕਿਉਂ ਰਚਾਇਆ?

—ਗੁਰੂ ਦੇ ਹੁਕਮ ਵਿਚ ਕੌਣ ਦਖ਼ਲ ਦੇਵੇ, ਏਸੇ ਤਰ੍ਹਾਂ ਲਿਖਿਆ ਹੋਇਆ ਸੀ। ਜਦ ਤੱਕ ਮੇਰੀ ਨੂੰਹ ਨੇ ਮੇਰੇ ਘਰ ਦੀਆਂ ਬਰੂਹਾਂ ਵਿਚ ਪੈਰ ਨਹੀਂ ਸਨ ਪਾਉਣੇ, ਮੇਰੇ ਮੁੰਡੇ ਦੀ ਜਾਨ ਨਹੀਂ ਸੀ ਨਿਕਲਣੀ। ਇਹ ਇਹਦੇ ਕਰਮਾਂ ਦੀ ਸਜ਼ਾ ਏ, ਏਸ ਤੋਂ ਬਗੈਰ ਕੋਈ ਚਾਰਾ ਨਹੀਂ ਸੀ। ਆਪਣੇ ਹੱਥੀਂ ਚਿਤਾ ਨੂੰ ਲਾਂਬੂ ਲਾਇਆ, ਪਰ ਇਕ ਅੱਥਰ ਨਾ ਕਿਰੀ, ਭਾਣੇ ਨੂੰ ਮਿੱਠਾ ਕਰਕੇ ਮੰਨਿਆ। ਲੋਕਾਂ ਪੁੱਛਿਆ, ਭਾਈ ਜੀ ਜੇ ਤੁਸੀਂ ਜਾਣਦੇ ਸੀ ਤਾਂ ਫੇਰ ਤੁਸਾਂ ਵਿਆਹ ਕਿਉਂ ਕੀਤਾ?

—ਮੈਂ ਵੱਸ ਕਰਕੇ ਪ੍ਰਭੂ ਦੀ ਰਜ਼ਾ ਵਿਚ ਰਹਿਣਾ ਚਾਹੁੰਦਾ ਹਾਂ।

—ਤੁਸੀਂ ਗੁਰੂ ਦੇ ਏਨੇ ਨੇੜੇ ਹੋ, ਗੁਰਸਿੱਖ ਹੋ ਤਾਂ ਫੇਰ ਤੁਸਾਂ ਗੁਰਾਂ ਤੋਂ ਜ਼ਿੰਦਗੀ ਮੰਗ ਲੈਣੀ ਸੀ ਬੇਟੇ ਦੀ। ਤੁਹਾਡਾ ਤੇ ਗੁਰੂ ਨਾਲ ਬਹੁਤ ਪਿਆਰ ਸੀ।

—ਗੁਰੂ ਥੀਂ ਝੂਠੇ ਪਦਾਰਥ ਕਿਆ ਮੰਗਣੇ ਹੈਨਿ। ਰਜ਼ਾ ਵਿਚ ਰਹਿਣ ਦਾ ਸਵਾਦ ਹੀ ਹੋਰ ਹੈ।

ਪਿਸ਼ਾਵਰ ਦਾ ਸਿੱਖ ਚਰਨੀਂ ਡਿੱਗ ਪਿਆ ਤੇ ਆਖਣ ਲੱਗਾ, ਧੰਨ ਸਿੱਖੀ, ਧੰਨ ਗੁਰੂ ਰਾਮ ਦਾਸ, ਮੈਨੂੰ ਬਖਸ਼ੋ। ਭਾਈ ਭਿਖਾਰੀ ਜੀ ਮੈਂ ਅਜੇ ਸਿੱਖ ਨਹੀਂ ਬਣਿਆ, ਸਿੱਖੀ ਬੜੀ ਦੂਰ ਏ। □

## ਹੱਟੀ

ਜਿਹਲਮ ਦਾ ਕੋਈ ਸਿੱਖ ਹੋਣਾ ਏ, ਅੰਮ੍ਰਿਤਸਰ ਆਇਆ ਤੇ ਸਰੋਵਰ ਪੁੱਟਿਆ ਜਾ ਰਿਹਾ ਸੀ। ਓਸ ਰੌਣਕ ਵੇਖੀ ਤੇ ਹੱਟੀ ਪਾ ਲਈ, ਸਰੋਵਰ ਦੇ ਕੰਢੇ। ਬੜਾ ਸੰਤੋਖੀ ਸੁਭਾਅ ਸੀ। ਜਦ ਗੁਜ਼ਾਰੇ ਜੋਗੇ ਪੈਸੇ ਵੱਟ ਜਾਂਦੇ ਤਾਂ ਹੱਟੀ ਵਧਾ ਦੇਂਦਾ ਤੇ ਸਰੋਵਰ ਦੀ ਸੇਵਾ ਵਿਚ ਜੁੱਟ ਜਾਂਦਾ।

ਰਾਤੀਂ ਉਹਦੀ ਘਰ ਵਾਲੀ ਨੇ ਆਖਿਆ ਮੈਂ ਪੇਕੇ ਜਾਣਾ ਏ, ਚੱਲ ਛੱਡ ਆ, ਮੇਰੇ ਭਰਾ ਦੇ ਵਿਹੜੇ ਚੰਨ ਚੜ੍ਹਿਆ ਏ, ਵਧਾਈ ਦੇ ਆਈਏ।

—ਨਾ ਭਲੀਏ ਲੋਕੇ, ਗੁਰੂ ਦੀ ਸੇਵਾ ਲੱਗੀ ਹੋਈ ਏ, ਪੰਡ ਬੰਨ੍ਹ ਲੈ, ਰਾਹ ਸੌਖਾ ਲੰਘ ਜਾਊ।

—ਏਥੇ ਤੇ ਮੇਲੇ ਹੀ ਲੱਗੇ ਰਹਿੰਦੇ ਹਨ, ਚੱਲ ਵਿੱਚੋਂ ਚੁੱਭੀ ਮਾਰ ਆਈਏ।

—ਵਕਤ ਕਿਸੇ ਦੀ ਇੰਤਜ਼ਾਰ ਨਹੀਂ ਕਰਦਾ, ਮੇਲਾ ਭਰਿਆ ਹੋਇਆ ਏ, ਦੋ ਪੈਸੇ ਹੋਰ ਜੋੜ ਲਈਏ, ਫੇਰ ਚਲਾਂਗੇ। ਹਰੀਛਾਲ ਦਾ ਘੱਗਰਾ ਸਵਾ ਦਿਆਂਗਾ, ਰੇਸ਼ਮ ਦਾ ਦੁਪੱਟਾ ਲੈ ਕੇ ਜਾਵੀਂ।

—ਨਹੀਂ ਮੈਂ ਤੇ ਜਾਣਾ ਏ।

—ਤੂੰ ਚਲੀ ਜਾ, ਮੈਂ ਤੇ ਅਜੇ ਵਿਹਲਾ ਨਹੀਂ।

—ਤੂੰ ਤੇ ਗਿਟਕ ਵਾਂਗੂੰ ਚੰਬੜ ਗਿਆ ਏਂ ਗੁਰੂ ਨਾਲ। ਗੁਰੂ ਨੇ ਤੈਨੂੰ ਕਿਹੜੀਆਂ ਮੁਹਰਾਂ ਬਖਸ਼ ਦਿੱਤੀਆਂ ਨੇ।

—ਨਹੀਂ ਭਲੀਏ ਲੋਕੇ! ਇਹ ਸਭ ਗੁਰੂ ਦੀ ਕਿਰਪਾ ਏ, ਗੁਰੂ ਚਾਹੁਣ ਤੇ ਮਹੱਲ ਬਖਸ਼ ਦੇਣ। ਜਿਹਲਮ ਛੱਡਿਆ ਤੇ ਅੰਮ੍ਰਿਤਸਰ ਆਏ। ਅੰਮ੍ਰਿਤਸਰ ਛੱਡ ਕੇ ਹੁਣ ਕਿੱਥੇ ਜਾਈਏ?

—ਮੈਂ ਚੱਲੀ, ਮੇਰਾ ਤੇ ਜੀਅ ਨਹੀਂ ਲੱਗਦਾ।

—ਭਰਿਆ ਮੇਲਾ ਛੱਡੀ ਦਾ ਨਹੀਂ। ਜੇ ਤੂੰ ਜਾਣਾ ਈ ਏ ਤਾਂ ਜਾਹ। ਜਦ ਤੇਰਾ ਜੀਅ ਚਾਹੇ ਆ ਜਾਈਂ, ਭਰਾ ਆਪੇ ਛੱਡ ਜਾਏਗਾ।

ਸਵਾਣੀ ਨੇ ਬੂਹਿਆਂ ਤੋਂ ਪੈਰ ਬਾਹਰ ਕੱਢਿਆ ਤੇ ਸਿੱਖ ਨੇ ਜ਼ੋਰ ਨਾਲ ਬੂਹਾ ਮਾਰਿਆ, ਕੁੰਡਾ ਚੜ੍ਹਿਆ ਤੇ ਜ਼ਰਾ ਕੁ ਮੱਥੇ ਤੇ ਤਿਊੜੀ ਚਾੜ੍ਹੀ,

ਜ਼ਨਾਨੀ ਪਿੱਛੇ ਪਰਤ ਆਈ। ਪਈ ਆਵਾਜ਼ਾਂ ਦੇਵੇ, ਮੈਥੋਂ ਭੁੱਲ ਹੋ ਗਈ, ਮੈਂ ਨਹੀਂ ਜਾਣਾ ਪੇਕੇ, ਮੇਰੀ ਇਕ ਗਲਤੀ ਮਾਫ਼ ਕਰ ਦਿਓ। ਮੈਂ ਨਹੀਂ ਕੱਲੀ ਜਾਂਦੀ, ਜਾਵਾਂਗੇ ਤੇ ਦੋਵੇਂ ਇਕੱਠੇ। ਇਕ ਵਾਰ ਬੂਹਾ ਖੋਲ੍ਹ ਦਿਓ।

ਬੂਹਾ ਖੁੱਲ੍ਹਾ, ਪੈਰੀਂ ਡਿੱਗੀ, ਸਿੱਖ ਨੇ ਘੁੱਟ ਕੇ ਹਿੱਕ ਨਾਲ ਲਾਈ, ਦਿਨੇ ਭੁੱਲਿਆ ਜੇ ਰਾਤੀਂ ਘਰ ਆ ਜਾਏ ਤਾਂ ਭੁੱਲਿਆ ਨਹੀਂ ਆਖਿਆ ਜਾਂਦਾ।

—ਅੱਜ ਮੈਂ ਵੀ ਜਾਂਦੀ ਹਾਂ ਸਰੋਵਰ ਦੀ ਸੇਵਾ ਕਰਨ।

—ਚੱਲ ਤੂੰ ਵੀ ਆਪਣਾ ਕੋਈ ਅੱਗਾ ਸਵਾਰ ਲੈ, ਇਕ ਇਕੱਲਾ ਤੇ ਦੋ ਯਾਰਾਂ।

ਜ਼ਨਾਨੀ ਨਾਲੇ ਹੱਟੀ ਚਲਾਉਂਦੀ ਤੇ ਨਾਲੇ ਕਰਦੀ ਸੇਵਾ ਸਰੋਵਰ ਦੀ।

ਇਕ ਦਿਨ ਗੁਰੂ ਰਾਮ ਦਾਸ ਉਸ ਸਿੱਖ ਦੀ ਹੱਟੀ ਦੇ ਕੋਲ ਆਣ ਖਲੋਤੇ ਤੇ ਫਰਮਾਇਆ, ਸਿੱਖਾ ਸੁਣਾ ਅੱਜ ਕਿੰਨੀ ਕੁ ਵਟਕ ਹੋਈ?

—ਸਿੱਖ ਨੇ ਬਿਨਾਂ ਗਿਣਿਆਂ ਹੀ ਸਾਰੀ ਵਟਕ ਗੁਰੂ ਦੀ ਭੇਟਾ ਕਰ ਦਿੱਤੀ ਤੇ ਗੁਰੂ ਨੇ ਓਸੇ ਵੇਲੇ ਮਜ਼ਦੂਰਾਂ ਨੂੰ ਵੰਡ ਦਿੱਤੀ, ਸਤਿਗੁਰ ਚਲੇ ਗਏ।

ਸਿੱਖ ਬੜਾ ਖੁਸ਼ ਸੀ, ਪਰ ਉਹਦੀ ਜ਼ਨਾਨੀ ਮਾਂਹ ਮੋਠ ਰਿੰਨ੍ਹਦੀ ਰਹੀ ਆਪਣੇ ਅੰਦਰ।

ਦੂਜੇ ਦਿਨ ਫੇਰ ਇਹੋ ਭਾਣਾ ਵਰਤਿਆ।

ਤੀਜੇ ਦਿਨ ਵੀ ਇਹੋ ਕੁਝ ਹੋਇਆ।

ਜ਼ਨਾਨੀ ਬੜੀ ਤੜਫੀ—ਨਾ ਦੁਕਾਨ ਰਹੀ ਨਾ ਵੱਟਕ, ਚੰਗਾ ਏ ਤੇਰਾ ਗੁਰੂ।

—ਇਹ ਸਭ ਕੁਝ ਗੁਰੂ ਦਾ ਈ ਏ, ਗੁਰੂ ਨੇ ਦਿੱਤਾ ਸੀ ਤੇ ਗੁਰੂ ਨੇ ਈ ਲੈ ਲਿਆ। ਇਹਦੇ ਵਿਚ ਸਾਡਾ ਕੀ ਏ?

—ਅਸੀਂ ਰੋਟੀ ਕਿੱਥੋਂ ਖਾਵਾਂਗੇ? ਜ਼ਨਾਨੀ ਬੋਲੀ।

—ਗੁਰੂ ਆਪੇ ਦੇਵੇਗਾ, ਸਾਡੀ ਰੋਟੀ ਦਾ ਫਿਕਰ ਗੁਰੂ ਨੂੰ ਏ।

ਓਸੇ ਦਿਨ ਜ਼ਨਾਨੀ ਤੇ ਸਿੱਖ ਦੋਵੇਂ ਜਣੇ ਗੁਰੂ ਨੂੰ ਮੱਥਾ ਟੇਕਣ ਗਏ। ਜਦੋਂ ਗੁਰੂ ਨੇ ਸਿੱਖ ਨੂੰ ਆਉਂਦਿਆਂ ਵੇਖਿਆ ਤਾਂ ਮੁਸਕਰਾਏ—

— ਵਟਕ ਲਿਆਇਆ ਏਂ?

ਸਿੱਖ ਨੇ ਅੱਗੇ ਰੱਖ ਦਿੱਤੀ।

ਮਹਾਰਾਜ ਬੋਲੇ ਸੋਮਾ ਸ਼ਾਹ, ਬੇਪ੍ਰਵਾਹ, ਗੁਰੂ ਦਾ ਸ਼ਾਹ।

ਚਾਰ ਬੁੱਗੀਆਂ ਖ਼ਾਲੀ ਜਿਹੜੀਆਂ ਘਰ ਵਿਚ ਭਾਂ-ਭਾਂ ਕਰ ਰਹੀਆਂ ਸਨ, ਸਭ ਭਰ ਗਈਆਂ। ਸਾਰੇ ਅੰਮ੍ਰਿਤਸਰ ਵਿਚ ਰੌਲਾ ਪੈ ਗਿਆ।

ਗੁਰੂ ਦਾ ਸ਼ਾਹ ਸੋਮਾ ਸ਼ਾਹ।

ਗੁਰੂ ਦੇ ਖ਼ਜ਼ਾਨੇ ਦੀਆਂ ਚਾਬੀਆਂ ਸੋਮੇ ਸ਼ਾਹ ਕੋਲ ਸਨ, ਬਰਕਤਾਂ, ਅਸੀਸਾਂ ਨਾਲ ਵਿਹੜਾ ਭਰ ਗਿਆ। ਜ਼ਨਾਨੀ ਦੇ ਹੱਥ ਅਰਕਾਂ ਤੀਕ ਚੂੜਾ ਸੀ ਸੋਨੇ ਦਾ। □

## ਅੰਮ੍ਰਿਤ ਵੇਲੇ ਪੁੰਨ ਮਹਾਨ

ਦਾਨ ਤੇ ਹਰ ਵੇਲੇ ਦਾ ਮਹਾਨ ਹੁੰਦਾ ਏ, ਪਰ ਅੰਮ੍ਰਿਤ ਵੇਲੇ ਪੁਨ ਨੂੰ ਮਹਾਨ ਆਖਿਆ ਗਿਆ ਏ। ਦੁਖੀ ਸੰਸਾਰੀ ਸੁੱਖ ਲੱਭਦੇ ਫਿਰਦੇ ਹਨ, ਪਰ ਸੁੱਖ ਕਿਥੇ ਮਿਲੇ। ਬਜ਼ਾਰ ਵਿਕੇਂਦੀ ਸ਼ੈਅ ਹੋਵੇ ਤਾਂ ਮੁੱਲ ਲਈ ਜਾ ਸਕਦੀ ਏ ਪਰ ਇਹ ਤੇ ਬਜ਼ੁਰਗਾਂ ਕੋਲੋਂ ਹੀ ਲੱਭੇ ਤਾਂ ਲੱਭੇ, ਤੇ ਭਾਲ ਕਰਦੇ ਫਿਰੇ ਮਈਆਂ, ਜਾਪਾ, ਨਈਆ, ਤੁਲਸਾ ਜਿਨ੍ਹਾਂ ਦੀ ਟੋਲੀ ਇਕ ਵਾਰ ਅੰਮ੍ਰਿਤਸਰ ਆਣ ਨਿਕਲੀ, ਗੁਰੂ ਦੇ ਸ਼ਰਧਾਲੂ ਤੇ ਹੈ ਹੀ ਸਨ, ਨਾ ਕੋਈ ਹੱਟੀ ਛੱਡੀ ਤੇ ਨਾ ਕਿਸੇ ਸਿਆਣੇ ਦੀ ਸੰਗਤ ਹੀ ਕੀਤੀ। ਖ਼ਾਲੀ ਮਾਇਆ ਕਮਾਓ, ਖਾਓ ਤੇ ਗ੍ਰਹਿਸਤੀ ਪਾਲੋ। ਉਹ ਕੀ ਜਾਣਨ, ਇਕ ਨਵਾਂ ਜਹਾਨ ਇਸ ਤੋਂ ਬਿਨਾਂ ਹੋਰ ਵੀ ਏ। ਰਾਤੀ ਨੀਂਦ ਨਾ ਆਉਂਦੀ, ਖ਼ਾਲੀ ਭਟਕਣਾ ਲੱਗੀ ਰਹਿੰਦੀ। ਸਾਰਾ ਪੰਜਾਬ ਗੁਰੂ ਦਾ ਨਾਂ ਲੈ ਕੇ ਜੀਊਂਦਾ ਸੀ, ਭਾਗਾਂ ਵਾਲੇ ਦਰਸ਼ਨ ਵੀ ਕਰ ਆਉਂਦੇ ਸਨ।

ਸਾਉਣੀ ਵੇਚ ਵੱਟ ਕੇ ਅੰਮ੍ਰਿਤਸਰ ਆਏ ਸਨ। ਉਨ੍ਹਾਂ ਦਾ ਇਸ ਵਾਰੀ ਅਠਵਾਰਾ ਰਹਿਣ ਦਾ ਦਿਲ ਸੀ ਅੰਮ੍ਰਿਤਸਰ ਵਿਚ। ਭਾਵੇਂ ਨਗਰੀ ਬਣ ਰਹੀ ਸੀ, ਪਰ ਸਿੱਖ ਸੰਗਤਾਂ ਜੁੜ ਗਈਆਂ ਸਨ। ਗਿਆਨ ਗੋਸ਼ਟੀ ਹੁੰਦੀ ਤੇ ਆਪਣੇ ਤਜਰਬੇ ਦੀਆਂ ਗੱਲਾਂ ਕਰਦੇ।

ਕਥਾ, ਗੁਰੂ ਗਾਥਾ, ਬਾਣੀ ਵਾਚਣ ਦਾ ਸ਼ੌਕ, ਬਾਣੀ ਗਾਈ ਜਾਂਦੀ ਰੋਜ਼ ਸੁਣਦੇ। ਸੰਗਤ ਜੁੜਦੀ, ਅਖਾੜੇ ਲੱਗਦੇ, ਵੱਖਰੀਆਂ ਵੱਖਰੀਆਂ ਥਾਂਵਾਂ ਤੇ ਗਿਆਨ ਦੀ ਵਰਖਾ ਹੁੰਦੀ। ਦੀਵਾਨ ਦਿਨੇ ਵੀ ਲੱਗਦਾ ਤੇ ਰਾਤੀਂ ਵੀ। ਦੋ ਦਿਨ ਉਹ ਦੀਵਾਨ ਵਿਚ ਗੋਡਾ ਨਿਵਾ ਕੇ ਬੈਠੇ, ਮਨ ਜ਼ਰਾ ਕੁ ਸ਼ਾਂਤ ਹੋਇਆ ਇਕ ਦਿਨ ਗੁਰੂ ਦੀ ਹਾਜ਼ਰੀ ਭਰੀ।

ਭਾਈ ਤੁਲਸੀਆ ਬੋਲਿਆ,— ਗ੍ਰਹਿਸਤ ਵਿਚ ਡਾਢੇ ਫਸ ਗਏ ਆਂ, ਮਨ ਬੇਚੈਨ ਏ।

ਨਈਆ ਆਖਣ ਲੱਗਾ,— ਘਰ ਦੀ ਚਾਰ ਦੀਵਾਰੀ ਸਾਨੂੰ ਲੈ ਬੈਠੀ ਏ।

ਜਾਪਾ ਵੀ ਆਖਣ ਲੱਗਾ,— ਏਸੇ ਗ੍ਰਹਿਸਤ ਵਿਚ ਜਿਹੇ ਲਪੇਟੇ ਗਏ ਹਾਂ, ਰਾਹ ਦੱਸੋ ਕਿ ਉਦਾਰ ਕਿਵੇਂ ਹੋਵੇ।

ਮਈਆ ਬੋਲਿਆ,—ਲੂਣ, ਤੇਲ, ਲੱਕੜੀਆਂ ਲੈ ਬੈਠੀਆਂ ਹਨ।

ਹਜ਼ੂਰ ਨੇ ਫੁਰਮਾਇਆ :

ਜਦ ਤੱਕ ਘਰ ਦੇ ਕੰਮ ਨਹੀਂ ਵੰਡਦੇ, ਉਨਾਂ ਚਿਰ ਤੱਕ ਤੁਹਾਡਾ ਮਨ ਨਹੀਂ ਕਿਤੇ ਲੱਗਣਾ, ਭਟਕਣਾ, ਵਧੇਗੀ ਸੰਗਤ ਵਿਚ ਨਾ ਜੀਅ ਤੁਹਾਡਾ ਲੱਗਣਾ ਏ। ਕੰਮ ਮੁੰਡਿਆਂ ਦੇ ਜ਼ਿੰਮੇ ਲਾਓ ਤੇ ਆਪਣਾ ਭਾਰ ਹੌਲਾ ਕਰੋ। ਥੋੜ੍ਹੀ ਜਿਹੀ ਵਿਹਲ ਮਿਲੇ ਤਾਂ ਸੰਗਤ ਵਿਚ ਗੁਜ਼ਾਰੋ। ਜਿਸ ਤਰ੍ਹਾਂ ਘਰ ਦੇ ਕੰਮ ਪਿਆਰ ਨਾਲ ਕਰਦੇ ਹੋ, ਉਸੇ ਤਰ੍ਹਾਂ ਗੁਰਬਾਣੀ ਨਾਲ ਪਿਆਰ ਕਰੋ। ਆਪੇ ਹੀ ਠੰਢ ਪੈ ਜਾਏਗੀ। ਅੰਮ੍ਰਿਤ ਵੇਲੇ ਇਸ਼ਨਾਨ, ਧਿਆਨ ਕਰਕੇ ਜਦ ਬਾਣੀ ਦੇ ਅਰਥਾਂ ਵੱਲ ਧਿਆਨ ਦੇਣਾ ਏ। ਮਨ ਨੂੰ ਇਹੋ ਕਹਿੰਦੇ ਰਹਿਣਾ—ਕਥਾ ਗੁਰ ਕਹੈ, ਕਰੈਂ ਹਮ ਕਰਾਂ, ਏਸ ਤਰ੍ਹਾਂ ਕੀਤਿਆਂ ਮਨ ਦਾ ਰੁੱਖ ਬਦਲ ਜਾਏਗਾ ਤੇ ਇਹ ਅੰਮ੍ਰਿਤ ਵੇਲੇ ਈ ਮੁੜਦਾ ਏ। ਅੰਮ੍ਰਿਤ ਵੇਲਾ ਜਦ ਲੇਖੇ ਲੱਗ ਜਾਏ ਤਾਂ ਸਾਰੀ ਦਿਹਾੜੀ ਕਿਰਤ ਕਰਦਿਆਂ ਗੁਜ਼ਰ ਜਾਏਗੀ ਤੇ ਰਾਤੀਂ ਨੀਂਦ ਵੀ ਸੁਹਣੀ ਆਏਗੀ ਤੇ ਏਸ ਤਰ੍ਹਾਂ ਮਨ ਦੀ ਭਟਕਣਾ ਹੌਲੀ-ਹੌਲੀ ਮੁੱਕਦੀ ਜਾਏਗੀ।

ਏਸੇ ਤਰ੍ਹਾਂ ਅੰਮ੍ਰਿਤ ਵੇਲੇ ਬਾਣੀ ਨਾਲ ਮਨ ਜੁੜੇ ਤੇ ਵਾਹਿਗੁਰੂ ਨਾਲ ਲਿਵ ਲੱਗ ਜਾਏ ਤਾਂ ਫੇਰ ਦਿਨ ਸੌਖਾ ਲੰਘ ਜਾਵੇਗਾ। ਮਨ ਦਾ ਮੋਹ ਘਟੇਗਾ, ਇਕ ਧਾਰਨਾ ਹੋਰ ਸੁਣੋ, ਪਾਣੀ ਭਰਨ ਜਾਂਦੀਆਂ ਸੁਆਣੀਆਂ ਸਿਰ ਤੇ ਘੜੇ ਰੱਖ ਕੇ ਤੁਰੀਆਂ ਜਾਂਦੀਆਂ ਹਨ ਆਪਣੇ ਧਿਆਨ ਵਿਚ। ਕਿਸੇ ਦੇ ਸਿਰ ਤੇ ਇਕ ਘੜਾ ਤੇ ਕਿਸੇ ਦੇ ਸਿਰ ਤੇ ਦੋ। ਤੁਰੀਆਂ ਜਾਂਦੀਆਂ ਆਪਣੇ ਘਰਾਂ ਦੀਆਂ ਰਾਮ ਕਹਾਣੀਆਂ ਆਪਣੀਆਂ ਸਹੇਲੀਆਂ ਨੂੰ ਦੱਸੀ ਜਾਂਦੀਆਂ ਹਨ। ਪਾਣੀ ਭਰਿਆ ਤੇ ਘੜੇ ਸਿਰ ਤੇ ਫੇਰ ਰੱਖ ਲਏ। ਗੱਲੀਂ ਜੁੱਟੇ ਬੰਦੇ ਤੇ ਘਰ ਭੁੱਲ ਜਾਂਦੇ ਹਨ, ਪਰ ਉਹ ਮੁਟਿਆਰਾਂ ਗੱਲਾਂ ਵੀ ਕਰਦੀਆਂ ਜਾਂਦੀਆਂ ਹਨ ਪਰ ਉਨ੍ਹਾਂ ਦਾ ਧਿਆਨ ਤੇ ਬਿਰਤੀ ਘੜੇ ਵਿਚ ਹੀ ਹੁੰਦੀ ਏ। ਮਜ਼ਾਲ ਏ, ਘੜਾ ਥਿੜਕ ਜਾਏ ਜਾਂ ਡੋਲੇ, ਇਹੋ ਅਵਸਥਾ ਮਨ ਦੀ ਏ। ਕੰਮਕਾਰ ਕਰਦਿਆਂ ਵੀ ਮਨ ਗੁਰੂ ਵੱਲ ਰੱਖੋ—

ਰਿਦਾ ਧਰਹੁ ਸਤਿਗੁਰ ਕੇ ਸੰਗ
ਅਮਰ ਕ੍ਰਿਯਾ ਕਰਿਯਹਿ ਸਭ ਅੰਗ।

ਕਲਿਆਣ ਨਾਮ ਤੇ ਕਰਨੀ ਏ, ਮੋਹ ਵਿਸਰੇਗਾ ਤੇ ਨਾਮ ਆਏਗਾ, ਜਦ ਨਾਮ ਹਿਰਦੇ ਵਿਚ ਵੱਸਿਆ ਤਾਂ ਸ਼ਾਂਤੀ ਆਪੇ ਘਰ ਆ ਜਾਏਗੀ। ਫਿਰ ਦਿਨ ਵੀ ਸੁਖੀ ਤੇ ਰਾਤ ਵੀ ਸੁਖਾਲੀ।

ਮਾਈਆ ਜਾਪਾ ਜਾਣੀਅਹਿ
ਨਈਆ ਖੁਲਰੁ ਗੁਰ ਪਿਆਰਾ
ਤੁਲਸਾ ਵਹੁਰਾ ਜਾਣੀਐ
ਗੁਰ ਉਪਦੇਸ਼ ਅਵੇਸ ਅਚਾਰਾ।

ਗੁਰਾਂ ਫ਼ਰਮਾਇਆ, ਹੌਲੀ-ਹੌਲੀ ਤੋਤਾ ਪੜ੍ਹਦਾ ਏ, ਜਦ ਮੈਨਾ ਪੜ੍ਹ ਜਾਏ ਤਾਂ ਕਿੰਨੀ ਸੁਹਣੀ ਲੱਗਦੀ ਏ ਫੇਰ ਘਰ ਵਾਲੇ ਵੀ ਤੁਹਾਡੀ ਬਾਣੀ ਸੁਣ ਕੇ ਘੜੀ ਦੋ ਘੜੀ ਤੁਹਾਡੇ ਕੋਲ ਬੈਠਣਗੇ, ਏਸ ਤਰ੍ਹਾਂ ਤੁਹਾਡੇ ਘਰ ਦਾ ਵਾਤਾਵਰਨ ਹੀ ਬਦਲ ਜਾਏਗਾ। ਸ਼ਾਂਤੀ ਦੀਆਂ ਮਿੱਠੀਆਂ-ਮਿੱਠੀਆਂ ਫਵਾਰਾਂ ਜਿਹੀਆਂ ਫੁੱਟਣ ਲੱਗ ਜਾਂਦੀਆਂ ਹਨ। ਵਿਹੜਾ ਵੀ ਸੁਹਣਾ ਲੱਗੇਗਾ ਤੇ ਗਹਿਸਤੀ ਵੀ। ਮਨ ਦੀ ਭਟਕਣਾ ਮੁੱਕ ਜਾਏਗੀ।

ਸਾਰਿਆਂ ਜਣਿਆਂ ਹੱਥ ਜੋੜੇ ਤੇ ਕੁਝ ਮਨ ਨੇ ਧਰਵਾਸ ਕਬੂਲੀ। □

## ਧਰਮਸ਼ਾਲਾ

ਇਹ ਵੀ ਸੱਤਾਂ ਦੀ ਟੋਲੀ ਸੀ, ਜਿਹੜੀ ਗੁਰਦਰਸ਼ਨਾਂ ਨੂੰ ਆਈ ਸੀ, ਬੇਨਤੀ ਕੀਤੀ,

—ਸਾਡਾ ਉਦਾਰ, ਕਰੋ ਅਸੀਂ ਬੜੇ ਦੁਖੀ ਹਾਂ।

ਗੁਰਾਂ ਫ਼ਰਮਾਇਆ, ਪਹਿਲਾਂ ਤੇ ਮਨ ਦਾ ਹੰਕਾਰ ਤਿਆਗੋ, ਮੈਂ ਉੱਚੇ ਖ਼ਾਨਦਾਨ ਦਾ ਹਾਂ, ਮੈਂ ਵੱਡੇ ਕੁੱਲ ਦਾ ਹਾਂ, ਮੈਂ ਮਾਇਆਧਾਰੀ ਹਾਂ, ਨਿੰਦਾ ਚੁਗਲੀ ਛੱਡੋ ਤੇ ਸੇਵਾ ਵਿਚ ਜੁੱਟ ਜਾਓ, ਇਹ ਸਭ ਲਾਹਨਤਾਂ ਆਪੇ ਹੀ ਮਗਰੋਂ ਲੱਥ ਜਾਣਗੀਆਂ। ਕੋਈ ਸਿੱਖ ਤੁਰ ਕੇ ਤੁਹਾਡੇ ਘਰ ਆ ਜਾਏ ਤਾਂ ਫੇਰ ਸਾਰੇ ਜਣੇ ਆਪਣੇ ਹੱਥੀਂ ਸੇਵਾ ਕਰੋ, ਉਸ ਨੂੰ ਮਹਿਸੂਸ ਹੀ ਨਾ ਹੋਵੇ ਕਿ ਉਹ ਕਿਸੇ ਓਪਰੇ ਘਰ ਆਇਆ ਏ। ਅਰਦਾਸ ਵੀ ਕਰਨੀ, ਐਸਾ ਕਰਨ ਵਾਲਾ, ਅਲੌਕਿਕ ਸੁੱਖ ਮਿਲੇਗਾ, ਜਿਥੇ ਸੰਗਤ ਜੁੜੀ ਹੋਵੇ, ਉਥੇ ਉਚੇਚੇ ਜਾਵੋ। ਵਾਹਿਗੁਰੂ ਤੁਹਾਨੂੰ ਬੱਲ ਬਖ਼ਸ਼ੇਗਾ। ਜੇ ਗੁਰੂ ਤੌਫੀਕ ਦੇਵੇ ਤਾਂ ਆਪਣੇ ਪਿੰਡ ਵਿਚ ਧਰਮਸ਼ਾਲਾ ਬਣਾਓ। ਗੁਰੂ ਦੀਆਂ ਮਿਹਰਾਂ ਹੋਣਗੀਆਂ, ਸੰਗਤ ਜੁੜਨ ਲਈ ਇਕ ਜਗ੍ਹਾ ਬਣ ਜਾਏਗੀ—

ਜਿਸ ਮਹਿ ਯਥਾ ਸਕਤਿ ਹੋਇ ਆਵਹਿ
ਧਰਮਸ਼ਾਲਾ ਆਪੇ ਬਨਵਾਵਹਿ।

ਧਰਮਸ਼ਾਲਾ ਵਿਚ ਇਹੋ ਜਿਹੇ ਬੰਦੇ ਦਾ ਪ੍ਰਬੰਧ ਕਰੋ ਜਿਹੜਾ ਵੀ ਸੇਵਾਦਾਰ ਬਣੇ, ਨਿਰਮਲ ਸਿੱਖ ਹੋਵੇ। ਟਿਕਾਣਾ ਵੀ ਮਿਲੇ ਪ੍ਰਦੇਸੀ ਨੂੰ ਤੇ ਪ੍ਰਸ਼ਾਦ ਵੀ ਛਕਾਓ, ਲੋਕ ਉਹਨੂੰ ਗ੍ਰੰਥੀ ਕਹਿਣ। ਏਸ ਤਰ੍ਹਾਂ ਤੁਹਾਡਾ ਤੇ ਗੁਰੂ ਦਾ ਜੱਸ ਫੈਲੇਗਾ, ਥਾਂ-ਥਾਂ ਪਿੰਡ ਪਿੰਡ ਬਾਣੀ ਦਾ ਪ੍ਰਚਾਰ ਹੋਵੇਗਾ, ਜਿਹੜਾ ਬਾਣੀ ਸੁਣੇਗਾ, ਜਿਹੜਾ ਸੁਣਾਏਗਾ, ਸਭ ਦੀ ਚੌਰਾਸੀ ਆਪੇ ਹੀ ਕੱਟੀ ਜਾਏਗੀ। ਇਕ ਗੱਲ ਜੋ ਬਹੁਤ ਜ਼ਰੂਰੀ ਏ ਕਿਰਤ ਨਹੀਂ ਛੱਡਣੀ, ਪੂਰਾ ਤੋਲਣਾ, ਸੱਚ ਬੋਲਣਾ ਤੇ ਚੰਗੀ ਵਸਤੂ ਗਾਹਕ ਦੀ ਝੋਲੀ ਵਿਚ ਪਾਉਣੀ, ਗੁਰੂ ਤੁਹਾਡੇ ਅੰਗ ਸੰਗ ਰਹੇਗਾ।

ਜਿਨ੍ਹੇ ਇਹ ਕਾਰ ਕੀਤੀ, ਲੋਕ ਉਹਨੂੰ ਸਚਿਆਰਾ ਆਖ ਕੇ ਸਤਿਕਾਰ-ਨਗੇ। ਹੋ ਸਕਦਾ ਏ ਕਿ ਅਨਿੰਨ ਸੇਵਕ ਤੇ ਗਿਆਨੀ ਸਿੱਖ ਵੀ ਉਹਨੂੰ ਆਖਣ। ਇਸੇ ਵਿਚ ਕਲਿਆਣ ਏ, ਇਹੋ ਸ਼ਾਂਤੀ ਦਾ ਮਾਰਗ ਏ, ਇਹੋ ਸੁਖੀ ਜੀਵਨ ਦੀ ਘੁੰਡੀ ਏ। ਨਾਮ ਜਪਣ ਨਾਲ ਹਿਰਦਾ ਪਵਿੱਤਰ ਹੁੰਦਾ ਏ, ਦੁੱਖ ਦਰਦ ਭੱਜ ਜਾਂਦੇ ਹਨ, ਗੁਰੂ ਭਲੀ ਕਰੇ।

ਸਤਿਗੁਰਾਂ ਦੇ ਬਚਨ ਸੁਣ ਕੇ ਨਿਹਾਲ ਹੋ ਗਈ ਟੋਲੀ। □

## ਲੰਗਰ ਦੀਆਂ ਲੱਕੜੀਆਂ

ਲੱਕੜੀਆਂ ਲੰਗਰ ਦੀਆਂ ਕੋਈ ਗੱਲ ਥੋੜ੍ਹੀ ਏ, ਪਰ ਇਹ ਬਹੁਤ ਵੱਡੀ ਸੇਵਾ ਏ, ਇਕ ਮਹਾਨ ਕੁੰਭ ਏ, ਵੇਖਣ ਨੂੰ ਇਹ ਕਿੱਤਾ ਬਹੁਤ ਮਾਮੂਲੀ ਏ, ਪਰ ਜੇ ਲੱਕੜੀਆਂ ਹੀ ਨਾ ਹੋਣ ਤਾਂ ਫੇਰ ਲੰਗਰ ਕਿਸ ਤਰ੍ਹਾਂ ਪੱਕੇ। ਬਣ ਗਈ ਨਾ ਮਹਾਨ ਗਲ। ਗੁਰੂ ਘਰ ਵਿਚ ਛੋਟੀਆਂ-ਛੋਟੀਆਂ ਸੇਵਾਵਾਂ ਜਿਹੜੀਆਂ ਬਹੁਤ ਮਾਮੂਲੀ ਜਾਪਦੀਆਂ ਨੇ, ਕੌਮ ਲਈ ਨੀਂਹ ਦਾ ਕੰਮ ਕਰਦੀਆਂ ਨੇ। ਲੰਗਰ ਨੇ ਹੀ ਕੌਮ ਉਸਾਰੀ, ਲੰਗਰ ਨੇ ਹੀ ਕੌਮ ਉਭਾਰੀ, ਲੰਗਰ ਨੇ ਹੀ ਕੌਮ ਦੇ ਜੁੱਸੇ ਵਿਚ ਬੱਲ ਬਖ਼ਸ਼ਿਆ। ਲੰਗਰ ਨੇ ਹੀ ਕੌਮ ਵਿਚ ਸਿਰਲੱਥ ਯੋਧੇ ਪੈਦਾ ਕੀਤੇ।

ਸੰਗਤ ਤੇ ਪੰਗਤ ਕੌਮ ਦੀ ਰੀੜ੍ਹ ਦੀ ਹੱਡੀ ਏ।

ਗੱਲ ਤੁਰੀ ਏ, ਭਾਈ ਉਦਮ ਦੀ, ਇਹ ਪਰਿਵਾਰ ਗੁਰੂ ਘਰ ਦਾ ਬੜਾ ਸ਼ਰਧਾਲੂ ਸੀ, ਉਨ੍ਹਾਂ ਦਾ ਰੋਜ਼ ਦਾ ਕਿੱਤਾ ਸੀ ਗੁਰੂ ਦੇ ਲੰਗਰ ਲਈ

ਲੱਕੜੀਆਂ ਇਕੱਠੀਆਂ ਕਰਨੀਆਂ। ਇਹ ਸੇਵਾ ਉਨ੍ਹਾਂ ਨੇ ਗੁਰਾਂ ਤੋਂ ਮੰਗ ਕੇ ਲਈ।

ਜੰਗਲ ਵਿਚ ਚਲੇ ਜਾਣਾ ਤੇ ਦੋ ਪੰਡਾਂ ਲੱਕੜੀਆਂ ਬੰਨ੍ਹਣੀਆਂ ਤੇ ਸਿਰ ਤੇ ਚੁੱਕ ਕੇ ਲਿਆਣੀਆਂ। ਇਕ ਪੰਡ ਉਨ੍ਹਾਂ ਲੰਗਰ ਵਿਚ ਲਿਆ ਰੱਖਣੀ ਤੇ ਦੂਜੀ ਆਪਣੇ ਘਰ ਲੈ ਜਾਣੀ। ਲੋਕਾਂ ਕਈ ਵਾਰੀ ਸ਼ਿਕਾਇਤ ਕੀਤੀ ਕਿ ਭਾਈ ਉਦਮ ਲੰਗਰ ਦੀਆਂ ਲੱਕੜੀਆਂ ਵਿਚੋਂ ਇਕ ਪੰਡ ਆਪਣੇ ਘਰ ਲੈ ਜਾਂਦਾ ਏ। ਇਹ ਗੁਰੂ ਘਰ ਨਾਲ ਬੇਇਨਸਾਫ਼ੀ ਏ।

ਸਤਿਗੁਰ ਚੁੱਪ ਰਹੇ।

—ਗੁਰੂ ਘਰ ਤੋਂ ਪੈਸੇ ਤਾਂ ਨਹੀਂ ਨਾ ਲੈਂਦਾ, ਲੱਕੜੀਆਂ ਵੇਚਦਾ ਤੇ ਨਹੀਂ ਨਾ, ਜੇ ਵੇਚ ਵੀ ਲਏ ਤੇ ਵੇਚ ਕੇ ਆਪਣਾ ਢਿੱਡ ਭਰ ਲਏ ਤਾਂ ਫੇਰ ਤੁਹਾਨੂੰ ਕੀ ਇਤਰਾਜ਼ ਏ। ਇਹ ਉਹਦੀ ਮਿਹਨਤ ਏ, ਅੱਧੀ ਗੁਰੂ ਘਰ ਵਿਚ ਪਾ ਦੇਂਦਾ ਏ ਤੇ ਅੱਧੀ ਆਪ ਲੈ ਜਾਂਦਾ ਏ।

ਸ਼ਿਕਾਇਤ ਕਰਨ ਵਾਲੇ ਚੁੱਪ ਹੋ ਜਾਂਦੇ, ਨਾ ਕੋਈ ਗੱਲ ਅਹੁੜਦੀ ਤੇ ਨਾ ਹੀ ਮੂੰਹੋਂ ਇਕ ਬੋਲ ਹੀ ਕੱਢਦੇ।

ਏਧਰ ਭਾਈ ਉਦਮ ਜਿਹੜੀਆਂ ਲੱਕੜੀਆਂ ਘਰ ਲੈ ਜਾਂਦਾ, ਓਸ ਇਕ ਵੀ ਲੱਕੜ ਘਰ ਵਿਚ ਨਹੀਂ ਸੀ ਵਰਤੀ। ਗੁਰੂ ਦੀ ਅਮਾਨਤ ਸਮਝ ਕੇ ਘਰ ਵਿਚ ਹੀ ਰੱਖੀਆਂ ਸਨ ਲੱਕੜੀਆਂ। ਇਕ ਵਾਰ ਬਰਸਾਤ ਬਹੁਤ ਹੋਈ ਜਲ ਥੱਲ ਹੋ ਗਿਆ। ਝੜੀ ਲੱਗੀ ਇਕ ਅਠਵਾਰੇ ਦੀ। ਲੰਗਰ ਵਿਚ ਲੱਕੜੀਆਂ ਮੁੱਕ ਗਈਆਂ। ਬਰਸਾਤ ਨੇ ਦਰਖ਼ਤਾਂ ਦੀਆਂ ਜੜ੍ਹਾਂ ਤੱਕ ਸਲ੍ਹਾਬ ਪਹੁੰਚਾ ਦਿੱਤੀ। ਸੁੱਕੀ ਲੱਕੜ ਵੇਖਣ ਨੂੰ ਨਹੀਂ ਸੀ ਲੱਭਦੀ। ਸੁੱਕੀ ਲੱਕੜ ਦੀ ਭਾਲ ਵਿਚ ਸੇਵਕ ਜੰਗਲ ਵੱਲ ਨਿਕਲੇ, ਸਾਰਾ ਜੰਗਲ ਛਾਣ ਮਾਰਿਆ ਪਰ ਸੁੱਕੀ ਲੱਕੜ ਕਿੱਥੋਂ ਲੱਭੇ।

ਲੰਗਰ ਮਸਤਾਨਾ ਹੋਣ ਵਾਲਾ ਸੀ।

ਗੁਰੂ ਨੇ ਹੁਕਮ ਦਿੱਤਾ ਕਿ ਭਾਈ ਉਦਮ ਨੂੰ ਸੱਦੋ।

ਸੁਨੇਹਾ ਲੈ ਕੇ ਜਾਣ ਵਾਲਾ ਉਹੋ ਹੀ ਬੰਦਾ ਸੀ ਜਿਸਨੇ ਸ਼ਿਕਾਇਤ ਕੀਤੀ ਸੀ ਕਿ ਉਦਮ ਅੱਧੀਆਂ ਲੱਕੜਾਂ ਘਰ ਲੈ ਜਾਂਦਾ ਏ।

ਹਾਜ਼ਰ ਹੋਇਆ ਭਾਈ ਉੱਦਮ,—ਕਿਉਂ ਭਾਈ ਸਿੱਖਾ! ਲੰਗਰ ਲਈ ਲੱਕੜਾਂ?

—ਬਹੁਤ ਹਨ ਹਜ਼ੂਰ, ਮੇਰਾ ਘਰ ਭਰਿਆ ਪਿਆ ਏ, ਮੈਂ ਏਸੇ ਵੇਲੇ ਲਈ ਸੰਭਾਲ ਕੇ ਰੱਖੀਆਂ ਹੋਈਆਂ ਨੇ।

—ਸੁਣਾਓ ਭਈ, ਹੁਣ ਪਤਾ ਲੱਗਾ ਈ ਕਿ ਉੱਦਮ ਜਿਹੜੀਆਂ ਲੱਕੜਾਂ ਚੋਰੀ ਕਰਦਾ ਸੀ ਉਹ ਕਿਸ ਦਿਨ ਲਈ ਸਨ।

ਸ਼ਰਮਿੰਦੇ ਬੰਦਿਆਂ ਨੇ ਨੀਵੀਂ ਪਾ ਲਈ, ਮੂੰਹ ਵਿਚੋਂ ਗੱਲ ਨਾ ਨਿਕਲੇ।

—ਗੁਰੂ ਦੇ ਸਿੱਖ ਚੋਰੀ ਨਹੀਂ ਕਰਦੇ, ਗੁਰੂ ਦੇ ਸਿੱਖ ਝੂਠ ਨਹੀਂ ਬੋਲਦੇ।

ਪਲਾਂ ਵਿਚ ਲੱਕੜੀਆਂ ਦਾ ਢੇਰ ਲਾ ਦਿੱਤਾ ਭਾਈ ਉੱਦਮ ਨੇ।

ਬਰਸਾਤ ਵੇਲੇ ਸੁੱਕੀਆਂ ਲੱਕੜੀਆਂ ਇਕ ਨਿਹਮਤ ਸਨ। ਪਰ ਭਾਈ ਉੱਦਮ ਵਿਚ ਕੋਈ ਹੰਕਾਰ ਨਹੀਂ ਆਇਆ, ਮਨ ਨੀਵਾਂ ਹੀ ਰਖਿਆ। ਸਤਿਗੁਰ ਬੜੇ ਪ੍ਰਸੰਨ ਹੋਏ।

ਜਦ ਕੁਝ ਮੰਗਣ ਲਈ ਫ਼ਰਮਾਇਆ। ਭਾਈ ਉੱਦਮ ਚੁੱਪ ਰਿਹਾ, ਮੂੰਹ ਵਿਚੋਂ ਜ਼ਬਾਨ ਨਾ ਹਿੱਲੀ।

ਪਰ ਬੇਟੀ ਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਮੇਰੇ ਭਰਾ ਦੀ ਇਕ ਖ਼ਾਹਿਸ਼ ਏ ਮੇਰੀ ਭਰਜਾਈ ਮੂੰਹੋਂ ਨਹੀਂ ਬੋਲਣਾ ਚਾਹੁੰਦੀ। ਸਾਨੂੰ ਇਕ ਵੀਰ ਦੀ ਲੋੜ ਏ।

ਗੁਰਾਂ ਨੇ ਮਿਹਰ ਕੀਤੀ ਤੇ ਉਨ੍ਹਾਂ ਦੇ ਘਰ ਭਾਈ ਭਗਤੂ ਜੰਮਿਆ, ਕੁਲ ਤਰ ਗਈ, ਨਾਂ ਰੌਸ਼ਨ ਹੋ ਗਿਆ। ਗੁਰੂ ਘਰ ਵਿਚ ਏਸ ਤੋਂ ਵੱਡਾ ਸੇਵਾਦਾਰ ਨਹੀਂ ਜੰਮਿਆ।

ਭਗਤੂ ਲੱਕੜੀਆਂ ਇਕੱਠੀਆਂ ਕਰਨ ਵਾਲਿਆਂ ਦਾ ਪੁੱਤ ਸੀ।

ਸੇਵਾ ਦਾ ਫ਼ੱਲ ਸਿਰਫ਼ ਗੁਰੂ ਹੀ ਦੇ ਸਕਦਾ ਏ। □

## ਰਾਜਾ ਮੁਲਤਾਨ ਦਾ

ਰੋਗ ਤੇ ਰਾਜਿਆਂ ਨੂੰ ਵੀ ਲੱਗ ਜਾਏ ਤਾਂ ਲੱਥਦਾ ਨਹੀਂ। ਕਈ ਕੋਹੜ ਇਹੋ ਜਿਹੇ ਵੀ ਹੁੰਦੇ ਹਨ ਜਿਹੜੇ ਇਲਾਜ ਨਾਲ ਨਹੀਂ ਹਟਦੇ।

ਮੁਲਤਾਨ ਦਾ ਰਾਜਾ ਇਕ ਵਾਰ ਅਜਿਹੇ ਰੋਗ ਨਾਲ ਗ੍ਰਸਿਆ ਗਿਆ ਕਿ ਰੋਗ ਲਾਇਲਾਜ ਹੋ ਗਿਆ। ਸਾਰੀ ਰਾਜਧਾਨੀ ਵਿਚ ਦੁਹਾਈ ਪੈ ਗਈ, ਜੋਗੀ ਆਏ, ਕਈ ਫ਼ਕੀਰ ਆਏ, ਕਈਆਂ ਦੀਆਂ ਕਬਰਾਂ ਦੇ ਸੱਜਦੇ ਕਰਾਏ ਪਰ ਕਿਤੋਂ ਵੀ ਸ਼ਫ਼ਾ ਨਾ ਮਿਲੀ।

ਆਖ਼ਰਕਾਰ ਇਕ ਦਿਨ ਜਦੋਂ ਰਾਜਾ ਤੜਫ ਰਿਹਾ ਸੀ, ਇਕ ਅਪਰਾਧੀ ਨੂੰ ਪੇਸ਼ ਕੀਤਾ ਗਿਆ।

ਪ੍ਰਦੇਸ਼ੀ ਅਪਰਾਧੀ ਸੀ, ਕੋਈ ਜੁਰਮ ਨਹੀਂ ਸੀ, ਐਂਵੇਂ ਫੜ ਲਿਆਏ ਸਨ ਸਿਪਾਹੀ।

ਆਵਾਜ਼ ਉਭਰੀ, ਜੁਰਮ ਕੀ ਏ?

—ਆਵਾਰਾਗਰਦੀ ਕਰ ਰਿਹਾ ਸੀ, ਇਹਦੀ ਨੀਅਤ ਖ਼ਰਾਬ ਜਾਪਦੀ ਏ। ਇਹ ਜ਼ਰੂਰ ਰਾਤ ਨੂੰ ਕਿਸੇ ਦੁਕਾਨ ਦਾ ਤਾਲਾ ਤੋੜੇਗਾ।

ਅਪਰਾਧੀ ਨੇ ਅਰਜ਼ ਕੀਤੀ,—ਹਜ਼ੂਰ ਮੈਂ ਪ੍ਰਦੇਸੀ ਹਾਂ, ਰਾਹ ਖੇੜਾ ਜਾਣਦਾ ਨਹੀਂ ਗਵਾਚੇ ਬਲ਼ਦ ਵਾਂਗੂ ਮੂੰਹ ਚੁੱਕੀ ਫਿਰਦਾ ਸਾਂ, ਇਨ੍ਹਾਂ ਮੈਨੂੰ ਫੜ ਲਿਆ।

—ਕਿੱਥੋਂ ਦਾ ਰਹਿਣ ਵਾਲਾ ਏਂ?

—ਪੰਜਾਬ ਦਾ।

—ਹਾਏ, ਮੈਂ ਮਰ ਗਿਆ, ਰਾਜੇ ਨੇ ਉੱਚੀ ਸਾਰੀ ਚੀਕ ਮਾਰੀ, ਅਪਰਾਧੀ ਨੂੰ ਛੱਡ ਦਿਓ।

—ਕੀ ਗੱਲ ਏ ਮਹਾਰਾਜ ਨੂੰ?

—ਮਹਾਰਾਜ ਰੋਗੀ ਹਨ।

ਵਿਚੋਂ ਇਕ ਨੇ ਆਖ ਹੀ ਦਿੱਤਾ,—ਕੋਹੜ ਏ ਜਿਹੜਾ ਲਾ-ਇਲਾਜ ਏ।

—ਗੁਰੂ ਦੀ ਨਗਰੀ ਅੰਮ੍ਰਿਤਸਰ ਵਿਚ ਇਸ਼ਨਾਨ ਕਰੋ ਕੋਹੜ ਜਾਂਦਾ ਰਹੇਗਾ, ਉਥੋਂ ਕਈ ਰਾਜ਼ੀ ਹੋਏ ਹਨ।

—ਉੱਥੇ ਕੋਈ ਚਸ਼ਮਾ ਏ?

—ਦੁੱਖ ਭੰਜਨੀ ਬੇਰੀ ਏ ਤੇ ਇਕ ਤਲਾਬ ਏ, ਓੱਥੇ ਲੋਕਾਂ ਨੇ ਕਾਲੇ ਕਾਂ ਸਫੇਦ ਹੁੰਦੇ ਵੇਖੇ ਨੇ। ਸਾਰਾ ਪੰਜਾਬ ਉੱਥੇ ਢੁੱਕਦਾ ਏ, ਇਕ ਵਾਰ ਜਾ ਕੇ ਕੇ ਤਾਂ ਵੇਖੋ, ਗੁਰੂ ਭਲੀ ਕਰੇਗਾ।

ਹਾਥੀ ਘੋੜਿਆਂ ਨਾਲ ਰਾਜਾ ਗੁਰੂ ਦੀ ਨਗਰੀ ਆਇਆ, ਦਰਸ਼ਨ ਕੀਤੇ ਤੇ ਨਿਹਾਲ ਹੋ ਗਿਆ। ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਹੋ ਗਈ। ਇਸ਼ਨਾਨ ਕੀਤਾ ਤੇ ਨਰੋਆ ਹੋ ਗਿਆ।

ਸਾਰਾ ਮੁਲਤਾਨ ਪੰਜਾਬ ਦਾ ਰਿਣੀ ਏ। ਮਹਿਮਾ ਸਾਰੇ ਮੁਲਤਾਨ ਵਿਚ ਫੈਲ ਗਈ ਗੁਰੂ ਦੀ ਨਗਰੀ ਦੀ। □

# ਮਸੰਦ

ਗੁਰੂ ਅਮਰਦਾਸ ਨੇ ਮੰਜੀਆਂ ਥਾਪੀਆਂ ਸਨ, 22 ਮੰਜੀਆਂ, ਮੰਜੀਆਂ ਵਾਲੇ ਆਪਣੇ ਇਲਾਕੇ ਵਿਚ ਗੁਰੂਆਂ ਵਾਂਗ ਪੂਜੇ ਜਾਣ ਲੱਗ ਪਏ। ਪੂਜਾ ਤਾਂ ਭਾਵੇਂ ਗੁਰੂਆਂ ਦੀ ਹੁੰਦੀ ਸੀ, ਪਰ ਉਨ੍ਹਾਂ ਰਾਹੀਂ ਹੋਣ ਲੱਗ ਪਈ। ਇਕ ਡਰ ਉਠਿਆ ਕਿਧਰੇ ਮੰਜੀਆਂ ਵਾਲੇ ਅਲਹਿਦਾ ਡੇਰੇ ਨਾ ਬਣਾ ਲੈਣ ਤੇ ਨਵੇਂ ਰਾਹ ਨਾ ਘੜ ਲੈਣ। ਡਰ ਹੈ ਵੀ ਸੀ। ਗੁਰੂ ਰਾਮ ਦਾਸ ਨੇ ਇਨ੍ਹਾਂ ਮੰਜੀਆਂ ਨੂੰ ਤਾੜਨਾ ਦੇ ਕੇ ਸੰਬੰਧ ਨੂੰ ਜੋੜੀ ਰਖਣ ਲਈ ਪ੍ਰੇਰਿਆ। ਮਸੰਦ ਦੀ ਪ੍ਰਥਾ ਬਣਾਈ। ਮਸੰਦ ਸਾਰੇ ਦੇ ਸਾਰੇ ਪੂੰਜੀਪਤੀ ਸਨ। ਮਸੰਦ ਪਿੰਡਾਂ ਵਿਚ ਚੌਧਰੀ ਦੀ ਪੱਦਵੀ ਰਖਦੇ ਸਨ, ਜੁੱਸੇ ਵਲੋਂ ਰਿਸ਼ਟ-ਪੁਸ਼ਟ ਸਨ। ਰੌਅਬ ਦਾਅਬ ਵਾਲੇ ਬੰਦੇ ਸਨ।

ਗੁਰੂ ਰਾਮਦਾਸ ਨੇ ਇਨ੍ਹਾਂ ਨੂੰ ਇੱਜ਼ਤ ਬਖ਼ਸ਼ੀ, ਪਰ ਉਹ ਜਲਦੀ ਹੀ ਮੂੰਹ ਜ਼ੋਰ ਹੋ ਗਏ। ਪ੍ਰਿਥੀ ਚੰਦ ਵੀ ਇਨ੍ਹਾਂ ਮਸੰਦਾਂ ਦੇ ਸਿਰ ਤੇ ਆਪਣੀ ਬਾਜ਼ੀ ਖੇਡ ਰਿਹਾ ਸੀ।

ਮਸੰਦਾਂ ਨੇ ਸਿਰਫ ਦਸਵੰਧ ਹੀ ਇਕੱਠਾ ਕੀਤਾ, ਖਾਧਾ ਪੀਤਾ ਤੇ ਸੇਵਾ ਕਰਾਈ, ਗੁਰੂ ਦੇ ਦਵਾਰੇ ਆਏ, ਕੁਝ ਰਕਮ ਵਿਚੋਂ ਛਕ ਗਏ ਤੇ ਬਾਕੀ ਦੀ ਆਣ ਜਮ੍ਹਾਂ ਕਰਾਈ। ਮੁੱਛਾਂ ਨੂੰ ਮਰੋੜੇ ਦਿੱਤੇ ਤੇ ਸੰਗਤ ਕੋਲੋਂ ਮੱਥੇ ਟਿਕਾਏ।

ਪ੍ਰਿਥੀ ਚੰਦ ਨੂੰ ਬਾਬਾ ਮੋਹਰੀ ਨੇ ਬੜਾ ਸਮਝਾਇਆ, ਪਰ ਉਹ ਵਿਚੋਂ ਵਿਚ ਕਦੀ ਠੰਢਾ ਪੈ ਜਾਂਦਾ ਤੇ ਕਦੇ-ਕਦੇ ਫੇਰ ਭੜਕ ਪੈਂਦਾ, ਅੱਗ ਦਾ ਭਬੂਕਾ ਬਣ ਜਾਂਦਾ।

ਮਸੰਦ ਸ਼ਹਿ ਦੇਂਦੇ,—ਅਸੀਂ ਤੈਨੂੰ ਲੈ ਕੇ ਦੇਂਦੇ ਹਾਂ, ਗੱਦੀ ਅਸੀਂ ਜਿਹਨੂੰ ਚਾਹੀਏ ਗੁਰੂ ਬਣਾ ਦੇਈਏ, ਇਹ ਸਾਡੇ ਹੱਥ ਵਿਚ ਏ।

ਇਕ ਕੌਡੀ ਦੀ ਬੇਈਮਾਨੀ, ਚੰਗਾ ਤੇ ਸੁੱਚਾ ਮਸੰਦ, ਗਊ ਦੀ ਰੱਤ ਦੇ ਬਰਾਬਰ ਸਮਝਦਾ।

ਮੰਜੀਦਾਰ ਗੁਰੂ ਦੇ ਨਾਂ ਤੇ ਇਕੱਠੀ ਕੀਤੀ ਮਾਇਆ ਨੂੰ ਜ਼ਹਿਰ, ਧਰਮ ਨੂੰ ਉਸ ਇਕ ਮਾਲਾ ਵਿਚ ਪਰੋ ਕੇ ਰੱਖਣਾ, ਲੋਕਾਂ ਨੂੰ ਵਾਹਿਗੁਰੂ ਜਪਣ ਦਾ ਰਾਹ ਦੱਸਣਾ, ਕਬਰਾਂ ਪੂਜਣ ਤੋਂ ਮੋੜਨਾ, ਧਾਗੇ ਤਵੀਤ ਨੂੰ ਬੁਰਾ ਆਖਣਾ ਮੂਰਤੀ ਪੂਜਣ ਵਾਲੇ ਹਿੰਦੂਆਂ ਨੂੰ ਨਿਰੰਕਾਰ ਪੂਜਾ ਵੱਲ ਲਿਆਉਣਾ। ਪ੍ਰਮਾਤਮਾ ਇਕ ਏ, ਬ੍ਰਹਮ ਇਕ ਏ, ਇਕੋ ਦੀ ਪੂਜਾ ਕਰੋ, ਪੱਥਰ ਪੂਜਣ

ਨਾਲ ਭਗਵਾਨ ਨਹੀਂ ਮਿਲਦਾ, ਨਾਮ ਜਪਣ ਨਾਲ ਪ੍ਰਮੇਸ਼ਵਰ ਦੇ ਦਰਸ਼ਨ ਹੁੰਦੇ ਹਨ, ਮਾਰਗ ਦੀ ਸੇਧ ਦੱਸਦੇ ਮੰਜੀਦਾਰ।

ਮਾਇਆ ਇਕੱਠੀ ਕਰਦੇ ਮਸੰਦ ਤੇ ਰਾਹੇ ਪੈਂਦੇ।

ਪ੍ਰਿਥੀ ਚੰਦ ਦਾ ਪਾਰਾ ਹਰ ਵੇਲੇ ਗਰਮ ਰਹਿੰਦਾ, ਹਰ ਵੇਲੇ ਤੜਫਦਾ। ਘਿਓ ਦੀਆਂ ਕਰੂਲੀਆਂ ਕਰ ਰਹੇ ਸਨ ਮਸੰਦ।

ਇਕ ਦਿਨ ਤੇ ਰਾਤ ਦੀ ਗੱਲ ਬਾਕੀ ਸੀ। ਫਿਰ ਝਗੜਾ ਮੁੱਕ ਹੀ ਜਾਣਾ ਏਂ।

ਪ੍ਰਿਥੀ ਚੰਦ ਜ਼ਰੂਰ ਕੋਈ ਤੂਫ਼ਾਨ ਖੜ੍ਹਾ ਕਰੂ!

ਗੁਰੂ ਠੰਢੇ ਸੁਭਾਅ ਦੇ ਹਨ, ਕੁਦਰਤ ਨੇ ਆਪੇ ਰਾਹ ਕੱਢ ਦੇਣਾ ਏ।

ਬਾਣੀ ਦਾ ਵਿਰਸਾ ਸੰਭਾਲੋ, ਜਿੱਥੇ ਵੀ ਦੱਸ ਪਵੇ, ਉੱਥੇ ਜਾਓ, ਉਤਾਰੇ ਕਰੋ ਜਾਂ ਅਸਲ ਲੈ ਕੇ ਆਓ। ਇਹ ਕੰਮ ਭਾਵੇਂ ਗੁਰ ਅਮਰ ਦਾਸ ਨੇ ਸ਼ੁਰੂ ਕਰ ਦਿੱਤਾ ਸੀ ਪਰ ਅਜੇ ਵੀ ਬਾਣੀ ਕਾਫ਼ੀ ਖਿੱਲਰੀ ਹੋਈ ਸੀ। ਉਹਦਾ ਇਕੱਠਾ ਕਰਨਾ ਸਗੋਂ ਮਾਅਰਕੇ ਵਾਲੀ ਗੱਲ ਸੀ। ਸੇਵਕ ਤੋਰ ਦਿੱਤੇ, ਜਿੱਥੇ ਦੱਸ ਪਈ।

ਬੋਲੀ, ਘਟਨਾਵਾਂ, ਸਾਖੀਆਂ ਤੇ ਹੁਕਮਨਾਮਿਆਂ ਨੂੰ ਸੰਭਾਲ ਲਿਆ ਤਾਂ ਕਿ ਮਾਰਗ ਦਰਸ਼ਨ ਹੁੰਦਾ ਰਹੇ।

ਗੁਰੂ ਰਾਮ ਦਾਸ ਦੀ ਇਹ ਵੀ ਇਕ ਖੋਜ ਸੀ, ਗਉੜੀ ਦੀ ਵਾਰ, ਤੁਖਾਰੀ ਮਹੱਲਾ ਚੌਥਾ ਦਾ ਨਾਵਣੁ ਪੁਰਬੁ ਅਭੀਚੁ ਵਾਲਾ ਸ਼ਬਦ ਏਸੇ ਪਾਸੇ ਦੀਆਂ ਮੁੱਖ ਉਦਾਹਰਣਾਂ ਹਨ।

ਗੁਰੂ ਰਾਮ ਦਾਸ ਦੀ ਇਕ ਬਹੁਤ ਵਡੀ ਦੇਣ ਇਹ ਵੀ ਏ, ਇਹਦੇ ਨਾਲ ਕੌਮ ਨੇ ਇਕ ਨਵੀਂ ਕਰਵੱਟ ਲਈ। ਇਹ ਸਮਾਜ ਨਾਲ ਸਿੱਧੀ ਟੱਕਰ ਸੀ। ਜਨਮ-ਮਰਨ ਵਿਆਹ, ਨਿੱਤਨੇਮ, ਅਨੰਦ, ਵਿਆਹ ਪ੍ਰਚਲਤ ਹੋਣ ਨਾਲ ਪੰਥ ਦੀ ਹੋਂਦ ਦਾ ਐਲਾਨ ਹੋਣ ਨਾਲ ਪੂਰਨਤਾ ਦਾ ਐਲਾਨ ਹੋ ਗਿਆ। ਪਿੰਡਾਂ ਦੇ ਪਿੰਡ ਧਰਮ ਦੇ ਮੁਦੱਈਆਂ ਨੇ ਬੜਾ ਸ਼ੋਰ ਮਚਾਇਆ ਪਰ ਗੁਰਾਂ ਪ੍ਰਵਾਹ ਨਾ ਕੀਤੀ। ਫੋਕੀਆਂ ਰੀਤੀਆਂ ਤੇ ਰਸਮਾਂ ਦੇ ਜੂਲੇ ਨੂੰ ਲਾਹ ਕੇ ਪਰ੍ਹੇ ਸੁੱਟਿਆ। ਹਰ ਕੰਮ ਲਈ ਸਿਰਫ਼ ਵਾਹਿਗੁਰੂ ਅੱਗੇ ਅਰਦਾਸ ਕਰ। ਗੁਰੂ ਸਾਰੇ ਕੰਮ ਰਾਸ ਕਰੂ—ਕੀਤਾ ਲੋੜੀਐ ਕੰਮ ਸੁ ਹਰ ਪਹਿ ਆਖੀਐ।

ਜਿਨ ਸਿੱਖੀ ਸੇਵਕੀ ਵਿਚ ਆਉਣਾ ਏ, ਨਿੱਤਨੇਮ ਦੀ ਪਾਲਣਾ ਕਰੇ, ਤੇ ਝੋਲੀਆਂ ਭਰ-ਭਰ ਕੇ ਲਿਜਾਵੇ ਤੇ ਵੰਡੇ ਵਿਹੜੇ-ਵਿਹੜੇ, ਗਲੀ-ਗਲੀ, ਪਿੰਡ-ਪਿੰਡ ਤੁਹਾਡਾ ਵੀ ਕਲਿਆਣ ਹੋਵੇਗਾ ਤੇ ਗੁਰੂ ਵੀ ਮਿਹਰਬਾਨ। □

## ਗੁਰਬਾਣੀ

ਮਾਮੇ ਨੇ ਜ਼ਿੱਦ ਫੜੀ ਬੈਠੇ ਪ੍ਰਿਥੀ ਨੂੰ ਸਮਝੌਤੀ ਦੇਣ ਲਈ ਬਾਣੀ ਦਾ ਆਸਰਾ ਲਿਆ—

—ਮਨ ਹਠ, ਕਿਨੈ ਨਾ ਪਾਇਆ
—ਮਨ ਕੋਰੈ ਰਗ ਨ ਹੋਇ
—ਉਨ੍ਹਾਂ ਪਾਸ ਦੁਆਸ ਨਾ ਭਿਟੀਐ
ਜਿਨ ਅੰਤਰਿ ਕ੍ਰੋਧ ਚੰਡਾਲ ॥

ਪ੍ਰਿਥੀ ਨੇ ਅੱਗੋਂ ਕਾਟ ਕੀਤੀ—

ਲਾਵੈ ਮਾਤ ਪਿਤਾ ਸਦਾ ਲਗ ਸੇਤੀ
ਮਨਿ ਜਾਣੈ ਖਟਿ ਖਵਾਏ ॥

ਪਰ ਨਾਲ ਹੀ ਮਾਮੇ ਫਿਰ ਉਚਾਰਿਆ—

—ਬਲਿਆ ਗੁਰ ਗਿਆਨੋ
ਅੰਧੇਰਾ ਬਿਨਸਿਆ ॥
—ਸਾਹੁਰੜੈ ਵਿਚ ਖਰੀ ਸੋਹੰਦੀ
ਜਿਨ ਪੇਵਕੜੇ ਨਾਮੁ ਸਮਾਲਿਆ।

ਪੁੱਤਰ ਤੁਸੀਂ ਤਾਂ ਦੋਵੇਂ ਪੁੱਤਰ ਸਾਡੇ ਲਈ ਹੋ।

ਚੰਦੁ ਸੂਰਜੁ ਦੁਇ ਦੀਵੇ—ਹੋ।

ਤੂੰ ਕਿਹੜੀ ਗੱਲੋਂ ਘਬਰਾ ਰਿਹਾ ਹੈਂ?

ਪ੍ਰਿਥੀ ਬੋਲਿਆ ਮੈਂ ਆਪਣੇ ਹੱਕ ਦੀ ਗੱਲ ਕਰਦਾ ਹਾਂ, ਕੋਈ ਪਾਪ ਨਹੀਂ ਕਮਾ ਰਿਹਾ—

ਸੋ ਡਰੈ ਜਿ ਪਾਪ ਕਮਾਂਵਦਾ
ਧਰਮੀ ਵਿਗਸੇਤ ॥

ਪਰ ਪੁੱਤਰ—ਹਰਿ ਕੀ ਵਡਿਆਈ ਵਡੀ ਹੈ।

ਜਾ ਨਾ ਸੁਣਈ ਕਹਿਆ ਚੁਗਲ ਕਾ।

ਗੁਰਮੁੱਖ ਨੂੰ ਆਪਣਾ ਰੰਗ ਮਜੀਠੜਾ ਸਥਿਰ ਰੱਖਣਾ ਚਾਹੀਦਾ ਹੈ—

ਸੈ ਹਥਾਂ ਵਿਚ ਗੁਲਾਲ ॥

ਉਸ ਤੇ ਟੇਕ ਰਖੋ—

—ਤੂੰ ਆਪੇ ਮੁਕਤਿ ਕਰਾਇਦਾ।
ਇਕ ਨਿਮਖ ਘੜੀ ਕਰਿ ਖਿਆਲ ॥
—ਜੇ ਧਨ ਖਸਮੈ ਚਲੈ ਰਜਾਂਈ
ਦਰਿ ਘਰ ਸੋਭਾ ਮਹਿਲ ਬੁਲਾਈ।
—ਅਦ੍ਰਿਸ਼ਟ, ਅਗੋਚਰ ਅਲਖ ਨਿਰੰਜਨ
ਸੋ ਦੇਖਿਆ ਗੁਰਮੁਖਿ ਆਖੀ।
—ਜੈ ਕਾਰ ਕੀਓ ਧਰਮੀਆ ਕਾ
ਪਾਪੀ ਕੋ ਡੰਡ ਦੀਓਇ।
—ਹਰਿ ਡਾਢੀ ਹੂੰ ਤੂ ਡਾਢਿਆ।
—ਹਰਿ ਅਹੰਕਾਰੀਆ ਮਾਰਿ ਨਿਵਾਏ।

ਤੈਨੂੰ ਘਬਰਾਣ ਦੀ ਲੋੜ ਨਹੀਂ ਤੂੰ ਆਪਣੇ ਆਪ ਨੂੰ ਰਜ਼ਾ ਵਿਚ ਛੱਡ ਕੇ ਅਰਦਾਸ ਕਰ—

—ਕੀਤਾ ਲੋੜੀਐ ਕੰਮ
ਸੁ ਹਰਿ ਪਹਿ ਆਖੀਐ ॥

ਤੂੰ ਹਰਿ ਪ੍ਰਭ ਖਸਮ ਦਾ ਢਾਢੀ ਹੋ ਜਾ ਅਤੇ ਆਪਣੇ ਆਪ ਨੂੰ—ਕੋ ਵਿਰਲਾ ਗੁਰਮਤਿ ਚਲੈ ਜੀਉ—ਦੀ ਤੁਕ ਵਿਚ ਢਾਲ ਲੈ।

—ਜੇ ਗੁਰਸਿਖ ਪ੍ਰੀਤਿ ਗੁਰੂ ਮਿਲੈ ਗਲਾਏ ਤੇ ਅਮਲ ਕਰ ਭਾਈ।
—ਗੁਰਮਤੀ ਸੇ ਜਨ ਤਰੈ
ਜੋ ਦਾਸਨਿ ਦਾਸ।

ਤੂੰ ਭਾਣੇ ਵਿਚ ਰਹਿ ਅਤੇ ਉਸ ਨੂੰ ਪ੍ਰਵਾਨ ਕਰ ਸਗੋਂ ਨਿਮਰ ਹੋ ਜਾ ਸਭ ਠੀਕ ਹੋ ਜਾਵੇਗਾ। ਬਾਬਾ ਮੋਹਰੀ ਨੇ ਪ੍ਰਿਥੀ ਚੰਦ ਨੂੰ ਸਮਝਾਇਆ। □

## ਗੁਰ ਗੱਦੀ

ਗੁਰੂ ਨਗਰੀ ਅੰਮ੍ਰਿਤਸਰ ਗੱਦੀ ਲਈ ਆਪਣਾ ਵਾਰਿਸ ਲੱਭ ਰਹੀ ਸੀ।

ਦਿਨ ਢਲਿਆ ਤਰਕਾਲਾਂ ਪਈਆਂ, ਚੌਣੇ ਘਰ ਨੂੰ ਮੁੜੇ, ਸੂਰਜ ਦਰਖ਼ਤਾਂ ਦੇ ਉਹਲੇ ਹੋ ਗਿਆ। ਗੁਰੂ ਦੀ ਨਗਰੀ ਨੇ ਹਨੇਰੇ ਦੀ ਬੁੱਕਲ ਮਾਰ ਲਈ। ਦੀਵਾਨ ਜੁੜਿਆ ਹੋਇਆ ਸੀ। ਸਤਿਗੁਰਾਂ ਦੇ ਪਰਿਵਚਨ ਸੁਣ ਕੇ ਨਿਹਾਲ ਹੀ ਨਹੀਂ ਹੋਈ ਸੀ ਸੰਗਤ ਸਗੋਂ ਰੋਮ-ਰੋਮ ਵਿਚ ਨਾਮ ਰਚ ਗਿਆ ਸੀ। ਸੰਗਤ ਸ਼ਾਂਤ ਸੀ. ਪ੍ਰਿਥੀ ਚੰਦ ਆਪਣੀ ਥਾਂ ਤੇ ਖਲੋਤਾ ਅਗ ਭਬੂਕਾ ਹੋ ਰਿਹਾ ਸੀ। ਫੜੀਏ ਤੇ ਹੱਥੋਂ ਨਿਕਲ-ਨਿਕਲ ਜਾਏ, ਮੱਛੀ ਵਾਂਗ ਤੜਫਦਾ, ਪਾਰੇ ਵਾਂਗ ਥਿਰਕਦਾ, ਦੀਵਾਨ ਵਿਚ ਅਸ਼ਾਂਤੀ ਫੈਲਾਅ ਰਿਹਾ ਸੀ, ਪਰ ਸੰਗਤ ਜੁੜੀ ਹੋਈ ਸੀ। ਪਰਿਵਚਨ ਸਮਾਪਤ ਹੋ ਗਿਆ। ਲੋਕ ਘਰਾਂ ਨੂੰ ਜਾਣ ਲੱਗ ਪਏ, ਕੁਝ ਹਮਾਇਤੀ, ਸ਼ਰਾਰਤੀ, ਤੁੱਖਣਾਂ ਦੇਣ ਵਾਲੇ ਬੰਦੇ ਪ੍ਰਿਥੀ ਚੰਦ ਨੂੰ ਘੇਰਾ ਘੱਤੀ, ਝੁਰਮਟ ਪਾਈ ਖੜ੍ਹੇ ਹਨ।

ਮਹਾਰਾਜ ਬਹੁਤ ਦੁਖੀ ਸਨ। ਚਾਰ ਚਾਗੜ ਹੱਥਿਆਂ ਦੇ ਮੋਢੇ ਚੜ੍ਹਿਆ ਪ੍ਰਿਥੀ ਬੋਲੀ ਜਾ ਰਿਹਾ ਸੀ। ਲੋਕਾਂ ਕੰਨ ਵੀ ਨਾ ਧਰੇ, ਪੁੱਤ ਦੇ ਕੌੜੇ-ਕੁਸੈਲੇ ਬਚਨ ਸੁਣ ਕੇ ਮਨ ਬਹੁਤ ਦੁਖੀ ਸੀ। ਫੇਰ ਸੋਚਿਆ, ਮੂਰਖ ਏ, ਬੇਸਮਝ ਏ, ਜਾਣਦਾ ਨਹੀਂ ਗੁਰ ਮਰਿਆਦਾ ਜੋਤ ਤੋਂ ਜੋਤ ਜਗਾਣੀ ਏ। ਓਸ ਜੋਤ ਦੀ ਪਹਿਲਾਂ ਤੋਂ ਹੀ ਚੋਣ ਹੋ ਚੁੱਕੀ ਏ। ਗੱਦੀ ਦਾ ਵਾਰਿਸ ਆ ਚੁੱਕਾ ਏ। ਮਹਾਰਾਜ ਮਨ ਹੀ ਮਨ ਵਿਚ ਵਿਚਾਰ ਰਹੇ ਸਨ।

ਖ਼ਰੂਦ ਮਚਾ ਰਿਹਾ ਸੀ ਪ੍ਰਿਥੀ।

—ਸਾਨੂੰ ਨਾ ਡਾਂਗਾਂ ਦਾ ਡਰ ਏ ਨਾ ਮਸੰਦਾਂ ਦੀ ਹੂੜ ਮੱਤ ਦਾ।

ਪ੍ਰਿਥੀ ਚੰਦ ਨੂੰ ਪਤਾ ਨਹੀਂ ਕਿ ਮਾਂਗਵੀਂ ਧਾੜ ਕਦੀ ਕੰਮ ਨਹੀਂ ਆਈ। ਉਹਨੂੰ ਉਦੋਂ ਖ਼ਬਰ ਵੀ ਨਹੀਂ ਹੋਣੀ ਜਦੋਂ ਗਦੀ ਵਾਲੇ ਨੇ ਗੱਦੀ ਸੰਭਾਲ ਲੈਣੀ ਏ। ਇਹ ਸਾਡੇ ਘਰ ਕੰਸ ਕਿੱਥੋਂ ਜੰਮ ਪਿਆ ਏ।

—ਬਾਬਾ ਮੋਹਰੀ ਵਿਚ ਆਣ ਪਿਆ, ਆਖਣ ਲੱਗਾ, ਪੁੱਤ ਮੇਰੇ ਸਮਝਾਉਣ ਦਾ ਤੇਰੇ ਤੇ ਕੋਈ ਅਸਰ ਨਹੀਂ ਹੋਇਆ। ਪਿਤਾ ਜੀ ਦੀ ਬਰਬਾਦੀ ਕਰਨੀ ਤੇ ਮੂੰਹ ਚੜ੍ਹ ਕੇ ਕੌੜੇ ਸ਼ਬਦ ਬੋਲਣੇ, ਇਹ ਕੀ ਸ਼ੋਭਾ ਦੇਂਦੇ ਹਨ।

—ਨਹੀਂ ਮਾਮਾ ਜੀ, ਪਿਤਾ ਜੀ ਮੇਰੇ ਨਾਲ ਦੂਜਾਇਗੀ ਵਰਤ ਰਹੇ ਹਨ। ਮੈਨੂੰ ਡਰ ਏ ਕਿ ਕਿਸੇ ਰਾਹ ਜਾਂਦੇ ਮੁਸਾਫ਼ਰ ਨੂੰ ਗੱਦੀ ਦਾ ਮਾਲਕ ਨਾ ਬਣਾ ਦੇਣ। ਅਰਜਨ ਦੀ ਗੱਲ ਚਲ ਰਹੀ ਸੀ, ਚਲੋ ਉਹ ਵੀ

ਗੁਜ਼ਾਰੇ-ਜੋਗੀ ਗੱਲ ਮੰਨੀ ਜਾ ਸਕਦੀ ਸੀ ਪਰ ਅਰਜਨ ਤੇ ਅਜੇ ਲਾਹੌਰ ਏ। ਮੈਨੂੰ ਕਿਸੇ ਨੇ ਪੁੱਛਿਆ ਨਹੀਂ, ਕੋਈ ਸਲਾਹ ਨਹੀਂ ਕੋਈ ਮਸ਼ਵਰਾ ਨਹੀਂ। ਕੱਲ੍ਹ ਗਦੀ ਤੇ ਕੌਣ ਬੈਠੇਗਾ, ਸਾਡੀ ਜੱਦ ਵਿੱਚੋਂ ਗੱਦੀ ਗਈ ਤੇ ਅਸੀਂ ਕੱਖਾਂ ਤੋਂ ਹੌਲੇ ਹੋ ਜਾਵਾਂਗੇ। ਬੋਲ ਪ੍ਰਿਥੀ ਦੇ ਸਨ।

ਅੱਗੋਂ ਬਾਬਾ ਮੋਹਰੀ ਆਖਣ ਲੱਗਾ—ਪੁੱਤ ਚੱਲ ਗੁਰੂ ਦੇ ਮਹੱਲ, ਆਰਾਮ ਨਾਲ ਗੱਲ ਛੇੜ ਕੇ ਵੇਖ ਲੈਂਦੇ ਹਾਂ, ਪਿਤਾ ਜੀ ਦੇ ਚਰਨ ਛੂਹ, ਮਾਤਾ ਜੀ ਤੋਂ ਸਲਾਹ ਲੈ, ਤੇਰੇ ਨਾਲ ਕੋਈ ਜ਼ਿਆਦਤੀ ਨਹੀਂ ਹੋਣ ਦੇਂਦੇ।

—ਮੇਰੇ ਮਾਤਾ ਜੀ ਦੀ ਤਪੱਸਿਆ, ਮੇਰੇ ਮਾਤਾ ਜੀ ਨੇ ਸਹਾਰੇ ਕਸ਼ਟ, ਮੇਰੀ ਮਾਤਾ ਜੀ ਨਿਸ਼ਕਾਮ ਸੇਵਾ ਤੇ ਨਾਨਾ ਜੀ ਦਾ ਬਾਕੀ ਸਭ ਕੁਝ ਛਿੱਕੇ ਟੰਗਿਆ ਜਾਏਗਾ। ਅਰਜਨ ਨੂੰ ਗਦੀ ਮਿਲ ਜਾਏ, ਮੈਨੂੰ ਕੋਈ ਦੁੱਖ ਨਹੀਂ ਪਰ ਮੈਂ ਕਿਸੇ ਓਪਰੇ ਐਰੇ ਗੈਰੇ ਨੂੰ ਗਦੀ ਦਾ ਪ੍ਰਛਾਵਾਂ ਵੀ ਨਹੀਂ ਲੰਘਣ ਦੇਣਾ। ਮੈਨੂੰ ਜਿਹੜੀ ਨੁਹਾਰ ਜਾਪਦੀ ਏ, ਇਹ ਫੈਸਲਾ ਡਾਂਗਾਂ ਤੋਂ ਬਿਨਾਂ ਨਹੀਂ ਹੋਣਾ। ਪ੍ਰਿਥੀ ਤਰਲੋ-ਮੱਛੀ ਹੋ ਰਿਹਾ ਸੀ।

—ਨਹੀਂ ਪੁੱਤ! ਗੁਰਾਂ ਨੂੰ ਤੇਰੇ ਨਾਲ ਬਹੁਤ ਪਿਆਰ ਏ। ਤੂੰ ਤੇ ਆਤਮਾ ਹੀ ਦੁਖਾ ਦਿੱਤੀ ਏ। ਏਨਾ ਤਪਾਈਦਾ ਨਹੀਂ ਮਾਪਿਆਂ ਨੂੰ ਦੁਖੀ ਨਹੀਂ ਕਰਨਾ ਚਾਹੀਦਾ ਬਜ਼ੁਰਗਾਂ ਨੂੰ। ਬਜ਼ੁਰਗਾਂ ਕੋਲੋਂ ਤੇ ਲੋਕ ਅਸੀਸਾਂ ਲੈਂਦੇ ਹਨ। ਚੱਲ ਗੁੱਸਾ ਕਰੂਲੀ ਕਰ ਤੇ ਮਹੱਲੀਂ ਚੱਲੀਏ, ਪਿਤਾ ਜੀ ਨਾਲ ਪਿਆਰ ਨਾਲ ਗੁਥਲੀ ਸੁਲਝਾ ਲੈਂਦੇ ਹਾਂ। ਇਹ ਕਿਹੜਾ ਹਿੰਦੁਸਤਾਨ ਦਾ ਤਖ਼ਤ ਏ? ਫ਼ਕੀਰਾਂ ਦੀ ਗਦੀ ਏ, ਮਿਲ ਗਈ ਤਾਂ ਕੀ ਜੇ ਨਾ ਮਿਲੀ ਤਾਂ ਕੀ, ਸਾਰੀ ਜਾਇਦਾਦ ਅੰਮ੍ਰਿਤਸਰ ਦੀ ਨਗਰੀ ਦੁਕਾਨਾਂ, ਕਰਮੋਂ ਡਿਉਢੀ ਦੀ ਆਮਦਨ ਤਾਂ ਤੇਰੇ ਹੱਥ ਵਿਚ ਏ। ਮੌਜ ਕਰ, ਗੁਲਛੱਰੇ ਉਡਾ, ਤੂ ਕੀ ਲੈਣਾ ਏਸ ਸੂਲਾਂ ਦੀ ਸੇਜ ਤੋਂ।

ਇਹ ਗੱਦੀ ਵੀ ਕਿਸੇ ਦਿਨ ਸਿਰ ਦੀ ਬਲੀ ਲੈ ਕੇ ਸ਼ਾਂਤ ਹੋਵੇਗੀ।

—ਮਾਮਾ ਜੀ, ਮੈਂ ਵੀ ਦੁਨੀਆਂ ਚਾਰੀ ਹੋਈ ਏ, ਜ਼ਮਾਨਾ ਵੇਖਿਆ ਏ, ਘਾਟ-ਘਾਟ ਦਾ ਪਾਣੀ ਪੀਤਾ ਏ, ਮੈਂ ਵੀ ਜਾਣਦਾ ਹਾਂ, ਹਕੂਮਤ ਦੀਆਂ ਨਜ਼ਰਾਂ ਵਿਚ ਰੜਕ ਰਹੀ ਏ ਇਹ ਗੱਦੀ, ਕਿਸੇ ਦਿਨ ਵੀ ਹੱਥ ਪੈ ਸਕਦਾ ਏ। ਪਰ ਚਾਰ ਪੀੜ੍ਹੀਆਂ ਦੀ ਘਾਲਣਾ ਘਾਲੀ ਹੋਈ, ਜਿਸ ਪੌਦੇ ਨੂੰ ਚਾਰ ਪੀੜ੍ਹੀਆਂ ਨੇ ਪਾਣੀ ਦੇ ਕੇ ਪਰਵਰਿਸ਼ ਕੀਤੀ ਏ ਤੇ ਹੁਣ

ਜਵਾਨ ਹੋਇਆ ਏ ਇਹ ਪੌਦਾ, ਬਾਗਾਂ ਵਿਚ ਅੰਬ ਪੱਕ ਗਏ ਨੇ ਤੇ ਕੀ ਹੁਣ ਉਨ੍ਹਾਂ ਦਾ ਰਾਖਾ ਗਾਹਲੜਾਂ ਨੂੰ ਬਣਾ ਦੇਈਏ ? ਕੀ ਅਸੀਂ ਅੱਖਾਂ ਤੇ ਪੱਟੀ ਬੰਨ੍ਹ ਲਈਏ ? ਤਮਾਸ਼ਾ ਬਣ ਕੇ ਰਹਿ ਜਾਏ ਇਹ ਗੱਦੀ ?

—ਤੂੰ ਜਾਣ ਬੁੱਝ ਕੇ ਖੂਹ ਵਿਚ ਡਿੱਗਣਾ ਚਾਹੁੰਦਾ ਏਂ, ਨਹੀਂ ਪੁੱਤ ਇਹ ਸਭ ਕੁਝ ਤੁਹਾਡਾ ਹੀ ਏ। ਤੂੰ ਹੀ ਮਾਲਕ ਏਂ, ਕਿਸੇ ਨੇ ਸਿਰ ਤੇ ਚੁੱਕ ਕੇ ਨਹੀਂ ਲੈ ਜਾਣੀ। ਅਰਜਨ ਦੇਵ ਲਾਹੌਰ ਏ, ਅਜੇ ਤਕ ਤੇ ਆਇਆ ਨਹੀਂ ਤੇ ਨਾ ਹੀ ਆਉਣ ਦੀ ਕੋਈ ਉਮੀਦ ਹੀ ਏ। ਸ਼ਾਇਦ ਰਾਤ ਵਿਚ ਹੀ ਫੈਸਲਾ ਬਦਲ ਜਾਏ। ਦਿਨ ਚੜ੍ਹਦਿਆਂ ਗੱਦੀ ਤੇ ਤੂੰ ਬਿਰਾਜਮਾਨ ਹੋਵੇਂ, ਤੂੰ ਕੋਈ ਦੁਪਿਆਰਾ ਥੋੜ੍ਹਾ ਏਂ, ਆਪਣਾ ਲਹੂ ਏਂ, ਆਪਣੀ ਅੰਸ਼ ਏਂ, ਤੈਨੂੰ ਕਿਸ ਤਰ੍ਹਾਂ ਅੱਖਾਂ ਤੋਂ ਉਹਲੇ ਕੀਤਾ ਜਾ ਸਕਦਾ ਏ। ਬਾਬਾ ਮੋਹਰੀ ਸਮਝਾ ਰਿਹਾ ਸੀ।

ਮਹਿਲੀਂ ਅਜੇ ਪੈਰ ਹੀ ਧਰਿਆ ਸੀ, ਪ੍ਰਿਥੀ ਚੰਦ ਅਜੇ ਵੀ ਬੜ੍ਹਕਾਂ ਮਾਰ ਰਿਹਾ ਸੀ। ਮਾਮਾ ਪਿਆਰ ਕਰ ਰਿਹਾ ਸੀ। ਏਨੇ ਚਿਰ ਨੂੰ ਬੀਬੀ ਭਾਨੀ ਆ ਗਈ।

—ਅਜੇ ਮੇਰੇ ਪੁੱਤ ਨੇ ਰੋਟੀ ਵੀ ਨਹੀਂ ਖਾਧੀ, ਮੈਂ ਚੌਂਕੇ ਵਿਚ ਬੈਠੀ ਆਪਣੇ ਬੇਟੇ ਦੀ ਇੰਤਜ਼ਾਰ ਕਰ ਰਹੀ ਸਾਂ, ਬੜੀ ਦੇਰ ਕਰ ਦਿੱਤੀ ਏ ਮੇਰੇ ਲਾਡਲੇ ਨੇ।

—ਰੋਟੀ ਹੁਣ ਸਾਡੇ ਕਰਮਾਂ ਵਿਚ ਕਿੱਥੇ ਏ ਮਾਂ, ਕਲ੍ਹ ਨੂੰ ਅਸੀਂ ਫੇਰ ਘੁੰਡਣੀਆਂ ਵੇਚਣ ਜੋਗੇ ਹੋ ਜਾਣਾ ਏ, ਪ੍ਰਿਥੀ ਚੰਦ ਦੇ ਬੋਲ ਸਨ।

ਪੁੱਤ ਨੂੰ ਹਿੱਕ ਨਾਲ ਲਾਇਆ, ਚੁੰਮਿਆ-ਚੱਟਿਆ, ਪਿਆਰ ਕੀਤਾ ਤੇ ਆਖਿਆ, "ਪੁੱਤ ਤੇਰੇ ਨਾਲ ਕੌਣ ਬੇਇਨਸਾਫ਼ੀ ਕਰ ਸਕਦਾ ਏ, ਤੂੰ ਤੇ ਸਾਡਾ ਪਲੇਠੀ ਦਾ ਪੁੱਤ ਏਂ। ਅਰਜਨ ਤੇ ਅਜੇ ਬਾਲ ਗੁਪਾਲ ਏ, ਅੰਵਾਣਾ ਏ, ਉਹ ਕੀ ਜਾਣੇ ਗੁਰੂ ਦੇ ਕਾਰਜ, ਤੈਨੂੰ ਕਿਸੇ ਨੇ ਭੜਕਾ ਦਿੱਤਾ ਏ, ਤੂੰ ਚੁੱਕ ਤੇ ਲੱਗ ਗਿਆ ਏਂ, ਇਹ ਸਭ ਕੁਝ ਤੇਰਾ ਏ, ਅੱਜ ਵੀ ਤੇਰਾ ਏ ਤੇ ਕਲ੍ਹ ਵੀ ਤੇਰਾ ਏ।

—ਮਾਤਾ ਜੀ, ਦੋ ਘੜੀਆਂ ਤੋਂ ਬਾਅਦ ਫੈਸਲਾ ਹੋ ਜਾਣਾ ਏ, ਪਿਤਾ ਜੀ ਨੇ ਆਪਣਾ ਸਰੀਰ ਛੱਡ ਦੇਣਾ ਏ ? ਤੇ ਫੇਰ ਮੇਰੀ ਕਿਸੇ ਨੇ ਬਾਤ ਪੁੱਛਣੀ।

—ਤੂੰ ਕੋਈ ਜੋਤਸ਼ੀ ਏਂ ? ਜਾਣੀ ਜਾਣ ਏਂ ? ਪੁੱਤ, ਜ਼ਿੰਦਗੀ ਤੇ ਮੌਤ ਕਿਸੇ ਦੇ ਹੱਥ ਵਿਚ ਨਹੀਂ।

—ਮਾਤਾ ਜੀ ਇਹ ਫੈਸਲਾ ਅਟੱਲ ਏ, ਕਲ੍ਹ ਦਿਨ ਦਾ ਸੂਰਜ ਪਿਤਾ ਜੀ ਨੂੰ ਵੇਖੇਗਾ, ਪਰ ਦੁਪਹਿਰ ਦਾ ਸੂਰਜ ਪਿਤਾ ਜੀ ਨਾ ਵੇਖ ਸਕਣਗੇ। ਕਲ੍ਹ, ਏਸ ਵੇਲੇ ਗੁਰੂ ਦੇ ਮਹੱਲਾਂ ਵਿਚ ਫੂਹੜੀ ਵਿਛੀ ਹੋਵੇਗੀ, ਸੋਗ ਬਰੂਹਾਂ ਮੱਲੇ ਕੇ ਬੈਠਾ ਹੋਵੇਗਾ, ਕੀ ਗੁਰੂ ਮਹਾਰਾਜ ਦੇ ਵਾਕ ਸੱਚ ਨਹੀਂ ਹੋਣਗੇ, ਨਾਨਾ ਜੀ ਨੇ ਆਪਣੀ ਉਮਰ ਨਹੀਂ ਸੀ ਬਖ਼ਸ਼ੀ ਪਿਤਾ ਜੀ ਨੂੰ। ਉਹ ਅੱਜ ਪੂਰੀ ਹੋ ਗਈ ਏ। ਕੁਝ ਘੜੀਆਂ ਬਾਕੀ ਹਨ, ਗੁਰੂ ਦੇ ਬਚਨ ਅਟੱਲ ਹਨ, ਪੱਥਰ ਤੇ ਲੀਕ ਏ, ਮਿਟ ਨਹੀਂ ਸਕਦੀ।

—ਅੱਛਾ ਤੈਨੂੰ ਉਹ ਵੀ ਗੱਲ ਅਜੇ ਚੇਤੇ ਹੈ।

—ਜੇ ਚੇਤੇ ਨਾ ਹੁੰਦੀ ਤਾਂ ਮੈਂ ਏਨਾ ਰੌਲਾ ਨਾ ਪਾਉਂਦਾ, ਮੇਰਾ ਰੋਣਾ ਲੋਕਾਂ ਨੂੰ ਬੁਰਾ ਲੱਗਦਾ ਏ, ਪਰ ਮੈਂ ਸੱਚਾ ਹਾਂ, ਵਕਤ ਥੋੜ੍ਹਾ ਏ, ਪਰ ਫੈਸਲਾ ਬੜਾ ਲੰਮਾ ਏ।

ਰਾਤ ਦੇ ਦੋ ਵੱਜ ਚੁੱਕੇ ਸਨ। ਪ੍ਰਿਥੀ ਚੰਦ ਨੂੰ ਮਾਮਾ ਮੋਹਰੀ ਤੇ ਬੀਬੀ ਭਾਨੀ ਨੇ ਦਿਲਾਸੇ ਦੇ ਦੇ ਕੇ ਥਾਪੀਆਂ ਦੇ ਦੇ ਕੇ ਸੁਵਾ ਦਿੱਤਾ। ਸਾਰੇ ਦਿਨ ਦਾ ਕਲੇਸ਼, ਥਕਾਵਟ ਤੇ ਕਲਪਨਾ, ਨੀਂਦ ਦੀ ਸੇਜ ਤੇ ਲੇਟਿਆਂ ਹੀ ਉੱਡ-ਪੁੱਡ ਗਈ। ਗੂੜ੍ਹੀ ਨੀਂਦੇ ਸੌਂ ਗਿਆ, ਸੁੱਧ ਬੁੱਧ ਭੁੱਲ ਗਈ, ਲੜਾਈ ਝਗੜੇ ਦੇ ਭਾਂਬੜ ਕਈ ਗਾਗਰਾਂ ਪਾਣੀ ਦੀਆਂ ਪਾ-ਪਾ ਕੇ ਠੰਢੇ ਕੀਤੇ ਸੀ ਹੁਣ ਮਸਾਂ ਮਸਾਂ ਵਾਤਾਵਰਨ ਸ਼ਾਂਤ ਹੋਇਆ।

—ਗੱਦੀ ਮੇਰੀ ਏ, ਮੈਂ ਗੱਦੀ ਦਾ ਮਾਲਕ ਹਾਂ, ਬੁੜਬੁੜਾ ਰਿਹਾ ਸੀ ਪ੍ਰਿਥੀ ਚੰਦ।

ਜਗਿਆਸੂ ਚਾਰ ਵਜੇ ਹੀ ਉੱਠ ਬੈਠੇ। ਹਵਾ ਠੰਢੀ ਚੱਲ ਰਹੀ ਸੀ। ਲੋਰੀਆਂ ਦੇ ਰਹੀ ਸੀ ਨੀਂਦ ਰਾਣੀ। ਪ੍ਰਿਥੀ ਚੰਦ ਦੀ ਜਦੋਂ ਅੱਖ ਖੁੱਲ੍ਹੀ, ਸੂਰਜ ਬਨੇਰਿਆਂ ਦੇ ਉੱਤੇ ਆ ਚੁੱਕਾ ਸੀ। ਗੁਰੂ ਦੇ ਮਹੱਲ ਸਾਰੇ ਖ਼ਾਲੀ ਸਨ, ਭਾਂ-ਭਾਂ ਕਰ ਰਿਹਾ ਸੀ ਵਿਹੜਾ।

—ਇਹ ਕੀ ਹਨੇਰ ਏ, ਅੱਖਾਂ ਮਲਦਾ ਪ੍ਰਿਥੀ ਚੰਦ ਉੱਠਿਆ।

ਦੁੱਖ ਭੰਜਨੀ ਬੇਰੀ ਤੋਂ ਇਸ਼ਨਾਨ ਕਰਵਾਇਆ ਬਾਬਾ ਬੁੱਢੇ ਨੇ ਅਰਜੰਨ

ਦੇਵ ਨੂੰ। ਗੁਰ-ਗੱਦੀ ਤੇ ਬਿਠਾ ਕੇ ਤਿਲਕ ਲਾ ਰਿਹਾ ਸੀ ਬਾਬਾ ਬੁੱਢਾ ਤੇ ਗੁਰੂ ਰਾਮ ਦਾਸ ਪੰਜ ਪੈਸੇ ਤੇ ਨਾਰੀਅਲ ਅੱਗੇ ਰੱਖ ਕੇ ਮੱਥਾ ਟੇਕ ਰਹੇ ਸਨ।

ਲਾਲ ਪੀਲਾ ਹੋਇਆ, ਗੁੱਸੇ ਦਾ ਭੂਤਨਾ ਸਿਰ ਚੜ੍ਹਕੇ ਬੋਲਿਆ, ਡਾਂਗ ਮੋਢੇ ਤੇ ਧਰੀ ਤੇ ਦੀਵਾਨ ਵਿਚ ਆਣ ਟਪਕਿਆ, ਇਕ ਬੜ੍ਹਕ ਮਾਰੀ, ਪਿੱਛੇ ਮੁੜ ਕੇ ਵੇਖਿਆ, ਮਾਂਗਵੀਂ ਧਾੜ ਘੋੜੇ ਵੇਚ ਕੇ ਸੁੱਤੀ ਹੋਈ ਸੀ। ਕੱਲਾ ਪ੍ਰਿਥੀ ਚੰਦ ਬੜ੍ਹਕਾਂ ਮਾਰ ਰਿਹਾ ਸੀ। ਬਾਬੇ ਬੁੱਢੇ ਨੇ ਇਕ ਵਾਰ ਮੋੜਿਆ, ਗੁੱਸਾ ਚੰਡਾਲ ਏ, ਮੋਢਿਆਂ ਤੇ ਚੜ੍ਹ ਚੁੱਕਾ ਏ।

ਪੁੱਤ ਹੁਣ ਗੱਦੀ ਮਿਲ ਗਈ ਏ, ਤੇਰੇ ਪਿਤਾ ਜੀ ਗੱਦੀ ਨੂੰ ਨਮਸਕਾਰ ਕਰ ਰਹੇ ਹਨ, ਤੂੰ ਵੀ ਹੱਥ ਜੋੜ ਨਮਸਕਾਰ ਕਰ, ਤੇਰਾ ਕਲਿਆਣ ਹੋ ਜਾਏਗਾ, ਗੱਦੀ ਘਰ ਵਿਚ ਹੀ ਰਹਿ ਗਈ ਏ। ਛੋਟਾ ਵੀਰ ਏ, ਤਿਆਗ ਕਰ, ਟੇਕ ਮੱਥਾ, ਇਹਦੇ ਵਿਚ ਹੀ ਤੇਰੀ ਵਡਿਆਈ ਏ, ਏਸੇ ਵਿਚ ਹੀ ਤੇਰਾ ਯਸ਼ ਏ।

—ਹਾਏ ਮਾਮਾ ਜੀ! ਮੇਰਾ ਤੇ ਝੁੱਗਾ ਹੀ ਚੌੜ ਹੋ ਗਿਆ ਏ। ਮੇਰੇ ਸੁੱਤਿਆਂ ਮੇਰਾ ਘਰ ਲੁੱਟਿਆ ਗਿਆ। ਕਲ੍ਹ ਮੈਂ ਸਾਰੇ ਗੋਇੰਦਵਾਲ, ਅੰਮ੍ਰਿਤਸਰ ਦਾ ਮਾਲਕ ਸਾਂ ਅੱਜ ਕੱਖਾਂ ਤੋਂ ਹੌਲਾ ਹੋ ਗਿਆ ਹਾਂ।

—ਨਹੀਂ ਬੇਟਾ, ਅੱਜ ਵੀ ਤੂੰ ਹੀ ਮਾਲਕ ਏਂ, ਭਰਾ-ਭਰਾ ਵਿਚ ਕੀ ਫ਼ਰਕ ਏ। ਮੱਥਾ ਟੇਕ ਤੇ ਚਾਬੀਆਂ ਲੈ ਲੈ, ਕੁਝ ਵਿਗੜਿਆ ਨਹੀਂ, ਬਾਬਾ ਜੀ ਨੇ ਫ਼ਰਮਾਇਆ।

—ਬਾਗਾਂ ਦਾ ਮਾਲਕ ਮੈਂ, ਰਾਖੇ ਮੇਰੇ ਪਰ ਅੰਬ ਤੋੜਨ ਦਾ ਹੁਕਮ ਨਹੀਂ।

—ਬੇਟਾ ਏਦਾਂ ਨਹੀਂ ਕਹੀਦਾ ਮੇਰੀਆਂ ਅੱਖਾਂ ਦੇ ਤੁਸੀਂ ਦੋਵੇਂ ਤਾਰੇ ਹੋ, ਬੀਬੀ ਭਾਨੀ ਆਖਣ ਲੱਗੀ।

—ਛੱਡ ਦੇ ਮਾਂ ਇਹ ਤੇਰੀ ਤੇ ਮਾਮੇ ਦੀ ਸਾਜਿਸ਼ ਏ, ਲਾਹੌਰ ਤੋਂ ਰਾਤੀ ਅਰਜਨ ਵੀ ਆ ਗਿਆ। ਗੱਦੀ ਦੀ ਮਰਿਆਦਾ ਵੀ ਪੂਰੀ ਹੋ ਗਈ ਤੇ ਮੈਨੂੰ ਕਿਸੇ ਨੇ ਜਗਾਇਆ ਤੱਕ ਨਹੀਂ, ਇਹ ਮੇਰੇ ਨਾਲ ਧੋਖਾ ਨਹੀਂ, ਫਰੇਬ ਏ, ਪ੍ਰਿਥੀ ਚੰਦ ਮਰੋੜੇ ਖਾ ਰਿਹਾ ਸੀ।

—ਪਿਤਾ ਜੀ ਏਨਾ ਵੱਡਾ ਅਨਿਆਂ। ਇਕ ਪੁੱਤ ਨੂੰ ਸਿਰ ਤੇ ਬਿਠਾ ਲਿਆ ਜੇ ਤੇ ਦੂਜੇ ਨੂੰ ਰੂੜੀਆਂ ਤੇ ਸੁੱਟ ਦਿੱਤਾ ਏ। ਪ੍ਰਿਥੀ ਚੰਦ ਜ਼ਰਾ ਕੁ

ਨਰਮ ਹੋ ਗਿਆ ਸੀ ਪਰ ਉਹਦੇ ਬੋਲਾਂ ਵਿਚ ਅਜੇ ਵੀ ਗੁੱਸੇ ਦੀ ਅਲਾਇਸ਼ ਸੀ।

—ਬੇਟਾ ਇਹ ਪੰਡ ਬਹੁਤ ਭਾਰੀ ਏ, ਤੈਥੋਂ ਚੁੱਕੀ ਨਹੀਂ ਸੀ ਜਾਣੀ। ਮਾਇਆ ਦਾ ਲਾਲਚੀ ਇਹ ਚੁੱਕ ਨਹੀਂ ਸਕਦਾ, ਅਰਜਨ ਦੇਵ ਚੁੱਕ ਲਵੇਗਾ, ਸਤਿਗੁਰਾਂ ਫ਼ਰਮਾਇਆ।

—ਅਰਜਨ ਕੋਈ ਬਲਵਾਨ ਏ ?

—ਨਹੀਂ ਇਹ ਤਾਕਤ ਦੀ ਗੱਲ ਨਹੀਂ, ਆਤਮਾ ਦੀ ਸ਼ਕਤੀ ਦੀ ਗੱਲ ਏ, ਗੱਦੀ ਹੁਣ ਬਲੀਦਾਨ ਚਾਹੁੰਦੀ ਏ। ਸ਼ਹੀਦੀ ਵੀ ਸ਼ਾਇਦ ਦੇਣੀ ਪਵੇ, ਸ਼ਹਾਦਤ ਦੇ ਕੇ ਵੀ ਸ਼ਾਇਦ ਛੁਟਕਾਰਾ ਨਾ ਹੋਵੇ।

—ਪਿਤਾ ਜੀ ਤੁਸੀਂ ਤੇ ਮੈਨੂੰ ਡਰਾ ਰਹੇ ਹੋ, ਸੰਗਤ ਤੇ ਪੰਗਤ ਦੀ ਸੇਵਾ ਕਰਨ ਵਾਲਾ, ਸਰਬਤ ਦਾ ਭਲਾ ਮੰਗਣ ਵਾਲੇ ਨੂੰ ਸ਼ਹਾਦਤ ਕਿਉਂ ਦੇਣੀ ਪਵੇਗੀ ?

—ਸਮਾਂ ਆ ਰਿਹਾ ਏ, ਏਥੇ ਕਿਸੇ ਬਲਵਾਨ ਬੰਦੇ ਦਾ ਕੰਮ ਏ, ਤੂੰ ਜ਼ਿੱਦ ਛੱਡ ਦੇ ਤੇ ਭਰਾ ਦੇ ਮੋਢੇ ਦੇ ਨਾਲ ਮੋਢਾ ਜੋੜ ਕੇ ਸੇਵਾ ਕਰ, ਤੇਰਾ ਨਾਂ ਵੀ ਅਮਰ ਹੋ ਜਾਇਗਾ।

—ਇਹ ਤੇ ਗੋਂਗਲੂਆਂ ਤੋਂ ਮਿੱਟੀ ਝਾੜਨ ਵਾਲੀ ਗੱਲ ਏ, ਪਿਤਾ ਜੀ।

—ਚੰਗਾ ਜੇ ਤੂੰ ਏਦਾਂ ਨਹੀਂ ਮੰਨਦਾ, ਚਿੱਠੀਆਂ ਤੇਰੇ ਕੋਲ ਹਨ, ਬਾਣੀ ਉਚਾਰ, ਸ਼ਬਦ ਗਾ, ਰਹਿੰਦੀਆਂ ਪੰਕਤੀਆਂ ਦੀ ਪੂਰਤੀ ਕਰ ਦੇ। ਗੱਦੀ ਅਸੀਂ ਤੈਨੂੰ ਦੇ ਦਿੰਦੇ ਹਾਂ। ਗੱਦੀ ਦੀ ਇਹ ਵੀ ਇਕ ਪ੍ਰੀਖਿਆ ਏ ! ਗੁਰਾਂ ਇਕ ਵਾਰ ਏਸ ਤਰ੍ਹਾਂ ਵੀ ਸਮਝਾ ਕੇ ਵੇਖਿਆ।

—ਉਹ ਕਿਸੇ ਕਵੀ ਦਾ ਕੰਮ ਏ, ਸਾਡਾ ਕੰਮ ਏ ਪ੍ਰਬੰਧ ਕਰਨਾ, ਕਿਸੇ ਭੱਟ ਨੂੰ ਸੱਦੋ, ਉਹ ਪੰਕਤੀਆਂ ਦੀ ਪੂਰਤੀ ਕਰ ਦੇਵੇਗਾ।

—ਬੱਸ ਹਾਰ ਮੰਨ ਲਈ ਊ ਨਾ, ਹੁਣ ਤੇ ਮੱਥਾ ਟੇਕ ਦੇ ਤੇ ਆਪਣੀ ਕੁੱਲ ਸਵਾਰ ਲੈ।

—ਹਾਂ ਪੁੱਤ ਮੱਥਾ ਟੇਕ ਦੇ, ਮੇਰੇ ਦੁੱਧ ਦੀ ਲਾਜ ਰੱਖ ਲੈ।

—ਮਾਮੇ ਦਾ ਦਿਲ ਖਿੜ ਕੇ ਗੁਲਾਬ ਹੋ ਜਾਏਗਾ ਪੁੱਤ, ਮੱਥਾ ਟੇਕ ਦੇ ਗੱਦੀ ਨੂੰ।

ਮਜਬੂਰੀ, ਲਾਚਾਰੀ, ਬੱਧਿਆ-ਰੁੱਧਿਆ, ਸ਼ਰਮੋਂ, ਕੁਸ਼ਰਮੀ ਸਾਰੇ ਟੱਬਰ ਦੀਆਂ ਝਿੜਕਾਂ ਤੋਂ ਡਰਦਿਆਂ ਪ੍ਰਿਥੀ ਚੰਦ ਨੇ ਹੱਥ ਜੋੜੇ, ਸੀਸ ਨਿਵਾਇਆ ਤੇ ਮੱਥਾ ਟੇਕ ਦਿੱਤਾ ਗੱਦੀ ਨੂੰ।

—ਸ਼ਾਬਾਸ਼ ਪੁੱਤ, ਸ਼ਾਬਾਸ਼ ਪ੍ਰਿਥੀ ਚੰਦ ਤੂੰ ਬਹੁਤ ਤਿਆਗੀ ਏਂ, ਧਨ ਏਂ ਪ੍ਰਿਥੀ ਚੰਦ ਤੂੰ, ਬੀਬੀ ਬਹੁਤ ਬਹੁਤ ਵਧਾਈਆਂ ਨੇ, ਦੁੱਧ ਦੀ ਲਾਜ ਰੱਖ ਲਈ ਪ੍ਰਿਥੀ ਚੰਦ ਨੇ।

ਭਾਵੇਂ ਲੋਕ ਲੱਖ ਵਾਰ ਆਖਣ ਕਿ ਉਹ ਚਿੱਠੀਆਂ ਸਨ, ਪਰ ਨਹੀਂ, ਚਿੱਠੀਆਂ ਵਿਚ ਬਾਣੀ ਲਿਖੀ ਸੀ।

ਪਰ ਪਰਗਟ ਕੀਤੀ ਗੁਰੂ ਨੇ ਗੱਦੀ ਤੇ ਬੈਠ ਕੇ ਜਦ ਜੋਤ ਵਿਚ ਜੋਤ ਮਿਲ ਗਈ। ਇਹ ਉਚਾਰੀ ਬਾਣੀ। ਇਹ ਬਾਣੀ ਗੁਰੂ ਅਰਜਨ ਦੇਵ ਦੀ ਪਹਿਲੀ ਬਾਣੀ ਸੀ—

ਮੇਰਾ ਮਨੁ ਲੋਚੈ ਗੁਰਦਰਸਨ ਤਾਈ ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈਂ ॥
ਤ੍ਰਿਖਾ ਨ ਉਤਰੈ ਸਾਂਤ ਨਾ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ ॥
ਹਉ ਘੋਲੀ ਜੀਉ ਘੋਲਿ ਘੁਮਾਈ,
ਗੁਰਦਰਸਨ ਸੰਤ ਪਿਆਰੇ ਜੀਉ ॥ ਰਹਾਉ ॥
ਤੇਰਾ ਮੁਖੁ ਸੁਹਾਵਾ ਜੀਉ, ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ
ਮੇਰੇ ਸੱਜਣ ਮੀਤ ਮੁਰਾਰੇ ਜੀਉ ॥

ਅੰਮ੍ਰਿਤਸਰ ਤੋਂ ਗੁਰੂ ਰਾਮਦਾਸ ਜੀ ਚਲ ਪਏ, ਬੀਬੀ ਭਾਨੀ, ਬਾਬਾ ਬੁੱਢਾ, ਮੋਹਰੀ ਤੇ ਹੋਰ ਸੰਗਤਾਂ, ਪਰ ਪ੍ਰਿਥੀ ਚੰਦ ਨਾਲ ਨਾ ਗਿਆ। ਮਾਲ ਸਾਂਭਣ ਵਿਚ ਜੁੱਟ ਗਿਆ।

ਦੀਵਾਨ ਜੁੜਿਆ, ਗੁਰੂ ਰਾਮ ਦਾਸ ਦੀਵਾਨ ਵਿਚ ਬੈਠੇ ਹੋਏ ਸਨ, ਜ਼ਰਾ ਕੁ ਅੱਖਾਂ ਮੀਟੀਆਂ ਤੇ ਜੋਤੀ ਜੋਤ ਸਮਾ ਗਏ, ਪ੍ਰਿਥੀ ਚੰਦ ਦੀ ਗੱਲ ਪੂਰੀ ਹੋ ਗਈ।

ਅਗਲੇ ਦਿਨ ਪ੍ਰਿਥੀ ਚੰਦ ਗੋਇੰਦਵਾਲ ਆਇਆ, ਆਉਂਦੇ ਸਾਰ ਈ ਰੌਲਾ ਪਾ ਦਿੱਤਾ, ਅਰਜਨ ਇਕ ਦਿਨ ਵੀ ਜਰ ਨਾ ਸਕਿਆ, ਪਿਤਾ ਜੀ ਨੂੰ ਜ਼ਹਿਰ ਦੇ ਦਿੱਤਾ ਸੂ।

ਪ੍ਰਿਥੀ ਚੰਦ ਦੀ ਆਵਾਜ਼ ਬਿਆਸਾ ਨਦੀ ਦੇ ਪਾਣੀ ਦੇ ਰੋੜ੍ਹ ਨਾਲ ਰੁੜ੍ਹ ਗਈ। ਸੱਪ ਕੁੰਡਲੀ ਮਾਰ ਕੇ ਬੈਠਾ ਹੋਇਆ ਸੀ ਗੋਇੰਦਵਾਲ ਵਿਚ।

(ਸਮਾਪਤ) □

